ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰੁਤਿ ਦੂਸਰੀ Rut 2

# Sri Gur Partap Suraj Granth

ਕ੍ਰਿਤ:

ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

*Visit: www.ik13.com* *Email rarasahib@yahoo.com*

ੴ ਸਤਿਗੁਰ ਪ੍ਰਸਾਦਿ ॥

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੯ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰੁਤਿ ਦੂਜੀ

## ਦੂਸਰੀ ਰੁਤਿ

# ਦੂਜੀ ਰਿਤੁ ਚੱਲੀ

ੴ ਸਤਿਗੁਰ ਪ੍ਰਸਾਦਿ ॥
ਸ਼੍ਰੀ ਵਾਹਿਗੁਰੂ ਜੀ ਕੀ ਫਤਹ ॥

## ਅਬ ਦੁਤਿਯ ਰੁੱਤ ਬਰਨਤੇ।

### ਅੰਸੂ ੧. [ਮੰਗਲ। ਖਾਨ ਨੌਕਰ ਰੱਖੇ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. ਇਸ਼੍ਟ ਗੁਰੂ-ਦਸੋ ਗੁਰੂ ਸਾਹਿਬਾਂ ਦਾ-ਮੰਗਲ।

ਕਬਿੱਤ:

ਜਪ ਗੁਰੂ ਨਾਨਕ ਮੁਕੰਦ, ਗੁਰੂ ਅੰਗਦ,
ਅਮਰ ਗੁਰੂ ਰਾਮਦਾਸ ਆਨੰਦ ਬਿਲੰਦ ਮੈਂ।
ਸਤਿਗੁਰੂ ਅਰਜਨ, ਸ਼੍ਰੀ ਹਰਿਗੋਵਿੰਦ ਚੰਦ,
ਗੁਰੂ ਹਰਿ ਰਾਇ ਬ੍ਰਿੰਦ ਬਿਘਨ ਨਿਕੰਦ ਮੈਂ।
ਸ਼੍ਰੀ ਹਰਿ ਕ੍ਰਿਸ਼ਨ, ਨਵਮ ਗੁਰ ਪਾਤਸ਼ਾਹ,
ਸ਼੍ਰੀ ਗੁਵਿੰਦ ਸਿੰਘ ਜੀ ਸਦੀਵ ਸੁਖਕੰਦ ਮੈਂ।
ਸਭਿ ਕੇ ਪਦਾਰਬਿੰਦ ਮਨ ਕੋ ਮਲਿੰਦ ਕਰਿ,
ਗ੍ਯਾਨ ਮਕਰੰਦ ਹਿਤ ਬੰਦੌਂ ਹਾਥ ਬੰਦਿਮੈਂ ॥੧॥

ਜਪ = ਜਪਦਾ ਹਾਂ, ਅਰਾਧਨਾ ਕਰਦਾ ਹਾਂ, ਸਿਮਰਨ ਕਰਦਾ ਹਾਂ।
ਮੈਂ = ਮੈਂ। (ਅ) ਜੇ 'ਮੈਂ' ਨੂੰ 'ਮਯ' ਸਮਝੀਏ ਤਾਂ ਅਰਥ ਬਣੂ:-ਵਾਲੇ। ਸਰੂਪ।
ਸੁਖਕੰਦ = ਸੁਖਾਂ ਦਾ ਮੂਲ। ਮਲਿੰਦ = ਭੌਰਾ।
ਅਰਥ:
ਮੈਂ ਸਿਮਰਨ ਕਰਦਾ ਹਾਂ ਮੁਕਤੀ ਦਾਤੇ ਗੁਰੂ ਨਾਨਕ ਜੀ ਦਾ, (ਅਤੇ) ਅਤਿ ਆਨੰਦ (ਦਾਤੇ) ਗੁਰੂ ਅੰਗਦ, ਸ਼੍ਰੀ ਗੁਰੂ ਅਮਰ ਦੇਵ ਤੇ ਗੁਰੂ ਰਾਮਦਾਸ ਜੀ ਦਾ, (ਫਿਰ) ਮੈਂ (ਸਿਮਰਨ ਕਰਦਾ ਹਾਂ) ਸਾਰੇ ਵਿਘਨਾਂ ਨੂੰ ਕੱਟਣ ਹਾਰੇ (ਸ਼੍ਰੀ) ਸਤਿਗੁਰੂ ਅਰਜਨ (ਦੇਵ ਜੀ), ਸ਼੍ਰੀ ਹਰਿ ਗੋਵਿੰਦ ਚੰਦ (ਅਤੇ) ਗੁਰੂ ਹਰਿ ਰਾਇ ਜੀ ਦਾ; (ਫਿਰ) ਮੈਂ (ਸਿਮਰਨ ਕਰਦਾ ਹਾਂ) ਸਦੀਵੀ ਸੁਖਦਾਤੇ ਸ਼੍ਰੀ (ਗੁਰੂ) ਹਰਿ ਕ੍ਰਿਸ਼ਨ (ਜੀ, ਸ਼੍ਰੀ) ਗੁਰੂ (ਤੇਗ ਬਹਾਦਰੁ ਜੀ) ਨੌਵੇਂ ਪਾਤਸ਼ਾਹ (ਤੇ) ਸ਼੍ਰੀ (ਗੁਰੂ) ਗੋਵਿੰਦ ਸਿੰਘ ਜੀ ਦਾ; (ਹਾਂ, ) ਮੈਂ ਸਾਰੇ (ਗੁਰੂ ਸਾਹਿਬਾਂ ਦੇ) ਚਰਨਾਂ ਕਮਲਾਂ ਦਾ (ਆਪਣੇ) ਮਨ ਨੂੰ ਭਉਰਾ ਬਣਾ ਕੇ ਗ੍ਯਾਨ (ਰੂਪ) ਮਕਰੰਦ (ਪ੍ਰਾਪਤ ਕਰਨ) ਲਈ (ਦੋਵੇਂ) ਹਥ ਜੋੜਕੇ (ਉਨ੍ਹਾਂ ਚਰਨਾਂ ਉਤੇ) ਨਮਸਕਾਰ ਕਰਦਾ ਹਾਂ।

੨. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਦੋਹਰਾ:

ਸਾਰਦ ਬਾਰਦ ਭਾ ਰਦੀ; ਨਾਰਦ, ਪਾਰਦ, ਕੁੰਦ।
ਬਰਨ ਸਾਰਦਾ ਸਾਰਦਾ, ਪਦ ਅਰਵਿੰਦਨਿ ਬੰਦਿ ॥੨॥

ਸਾਰਦ ਬਾਰਦ = ਸਰਦ ਰੁੱਤ ਦਾ ਬੱਦਲ।
ਭਾ ਰਦੀ = ਸ਼ੋਭਾ ਰੱਦ ਕਰ ਦਿਤੀ ਹੈ, ਭਾਵ ਮਾਤ ਕਰ ਦਿਤੀ ਹੈ।
ਨਾਰਦ = ਨਾਰਦ, ਜਿਸ ਦਾ ਰੰਗ ਚਿੱਟਾ ਮੰਨਿਆ ਹੈ।

ਪਾਰਦ = ਪੂਰਾ। ਕੁੰਦ-ਮਰਤਬਾਨ ਦਾ ਫੁੱਲ ਜੋ ਚਿੱਟਾ ਹੁੰਦਾ ਹੈ।
ਬਰਨ ਸਾਰਦਾ = ਅਖਰਾਂ (ਦੁਆਰਾ ਵਿੱਦਯਾ ਵਿੱਗਯਾਨ ਰੂਪੀ) ਤੱਤ੍ਵ ਦੀ ਦਾਤੀ ਭਾਵ ਗਯਾਨ ਦਾਤੀ।
ਸਾਰਦਾ = ਸਰਸ੍ਵਤੀ।
ਬੰਦਿ = ਬੰਦਨਾ ਕਰਦਾ ਹਾਂ।
ਅਰਥ:
ਸਰਦ ਰਿਤੂ ਤੇ ਬੱਦਲ, ਨਾਰਦ, ਪਾਰੇ ਤੇ ਕੁੰਦ (ਦੀ) ਸ਼ੋਭਾ (ਜਿਸ ਨੇ) ਮਾਤ ਕਰ ਦਿਤੀ ਹੈ, (ਉਸ) ਗਯਾਨ ਦਾਤੀ ਸਰੱਸ੍ਵਤੀ ਦੇ ਚਰਨਾਂ ਕਵਲਾਂ ਪਰ ਬੰਦਨਾ ਕਰਦਾ ਹਾਂ।

## [ਬਿਨਯ]

ਉਚਰੋਂ ਰੁਤ ਅਬਿ ਦੂਸਰੀ, ਗੁਰ ਕੀ ਕਥਾ ਰਸਾਲ।
ਸੁਨੀਅਹਿ ਸ਼੍ਰੋਤਾ ਪ੍ਰੀਤਿ ਧਰਿ, ਹੁਇ ਸ਼ਰਧਾਲੁ ਬਿਸਾਲ ॥੩॥
ਰਸਾਲ ਰਸ+ਆਲਯ = ਰਸਾਂ ਦਾ ਘਰ, ਜਿਸ ਵਿਚ ਨਵੇਂ ਹੀ ਰਸ ਹੋਣ। (ਅ) ਅੰਬ, ਭਾਵ ਸ੍ਵਾਦੀਕ ਅਥਵਾ ਰੋਚਕ। (ੲ) ਸੁੰਦਰ।
ਅਰਥ:
ਹੁਣ ਮੈਂ ਦੂਸਰੀ ਰੁਤ ਵਿਖੇ (ਸ੍ਰੀ) ਗੁਰੂ (ਗੋਬਿੰਦ ਸਿੰਘ) ਜੀ ਦੀ ਰਸਮਈ ਕਥਾ ਉਚਾਰਦਾ ਹਾਂ, (ਹੇ ਸ਼੍ਰੋਤਾ ਜਨੋ ! ਤੁਸੀਂ) ਬੜੇ ਸ਼ਰਧਾਲੂ ਹੋਕੇ ਪ੍ਰੀਤੀ ਨਾਲ ਸੁਣੋ:
ਚੌਪਈ:
ਬੁੱਧੂਸ਼ਾਹਿ ਗਯੋ ਨਿਜ ਡੇਰੇ।
ਦਿਨ ਕੇਤਿਕ ਜਬਿ ਕੀਨਿ ਬਸੇਰੇ।
ਨਗਰ ਦਾਮਲਾ[1] ਏਕ ਸੁ ਜਾਨਿ। [1]ਨਾਮ ਹੈ ਨਗਰ ਦਾ, ਕਰਨਾਲ ਦੇ ਜ਼ਿਲੇ ਵਿਚ ਹੈ।
ਤਹਾਂ ਹੁਤੇ ਕੁਛ ਖਾਨਹਿ ਖਾਨ[1] ॥੪॥ [1]ਖਾਨਾਂ ਦੇ ਘਰ।
ਸਦਾ ਰਹਤਿ ਨੌਕਰ ਪਤਿਸ਼ਾਹੀ।
ਕਰਤਿ ਜੀਵਕਾ ਨਿਜ ਨਿਰਬਾਹੀ।
ਕੁਛ ਕਾਰਜ ਤਿਨ ਦੀਨਿ ਬਿਗਾਰੇ।
ਰਿਸਿ ਨੌਰੰਗ ਸੋ[1] ਵਹਿਰ ਨਿਕਾਰੇ ॥੫॥ [1]ਓਹ (ਪਠਾਣ)।
ਸਭਿ ਮਹਿਂ ਹੁਕਮ ਬਿਦਤਿ ਇਮ ਭਾਖੇ।
'ਇਨ ਕੋ ਚਾਕਰ ਨਹਿਂ ਕੋ ਰਾਖੇ।
ਖਤਾਵੰਦ[1] ਪਤਿਸ਼ਾਹੀ ਅਹੈਂ। [1]ਕਸੂਰਵਾਰ।
ਰਾਖਹਿ ਜੋ ਸਜ਼ਾਇ ਸੋ ਲਹੈ' ॥੬॥
ਭਏ ਬਿ ਨੌਕਰ ਰੋਜ਼ੀ ਹੀਨੇ।
ਫਿਰੇ ਬਹੁਤ, ਨਹਿਂ ਰਾਖਨਿ ਕੀਨੇ।
ਹੁਤੇ ਪੰਚ ਸੈ ਗਿਨਤੀ ਬਿਖੇ।
ਭਏ ਦੀਨ, ਜਬਿ ਨਹਿਂ ਕਿਹ ਰਖੇ ॥੭॥
ਬਿਚਰਤਿ ਪਹੁਂਚੇ ਸ਼ਹਿਰ ਸਢੌਰੇ।

ਡੇਰਾ ਕਰਯੋ ਵਹਿਰ ਕਿਸ ਠੌਰੇ।
ਜਾਨਿ ਪੀਰ ਨਿਜ ਬੁੱਧੂਸ਼ਾਹਾ।
ਜ਼ਾਰਤ ਹੇਤੁ[1] ਗਏ ਸਭਿ ਪਾਹਾ ॥੮॥

[1]ਦਰਸ਼ਨ ਕਰਨ ਵਾਸਤੇ।

ਕੁਛ ਅਕੋਰ ਧਰਿ ਕੀਨਿ ਸਲਾਮੂ।
ਬੈਠੇ ਜਾਇ ਸਮੀਪ ਤਮਾਮੂ।
ਬੂਝਨ ਕਰਯੋ 'ਕਹਾਂ ਤੇ ਆਏ?'
ਤਿਨ ਬ੍ਰਿਤੰਤ ਸਭਿ ਦੀਨਿ ਸੁਨਾਏ ॥੯॥
'ਰੋਜ਼ੀ ਹੇਤੁ ਫਿਰੇ ਹਮ ਸਾਰੇ।
ਨਹਿੰ ਕਿਨ ਰਾਖਨਿ ਬਾਕ ਉਚਾਰੇ।
ਹੁਇ ਨਿਰਾਸ ਹਮ ਚਲੇ ਅਵਾਸ।
ਕਰਹਿੰ ਸ਼ਾਹ ਤੇ ਸਗਰੇ ਤ੍ਰਾਸ ॥੧੦॥
ਜੋ ਨੌਰੰਗ ਤੇ ਨਹਿੰ ਉਰ ਡਰੈ।
ਹਮਹਿੰ ਸਮੀਪ ਸੁ ਰਾਖਨਿ ਕਰੈ।
ਅਬਿ ਜਗ ਮਹਿੰ ਅਸ ਦਿਖਤਿ ਨ ਕੋਈ।
ਰਾਖਹਿ ਤ੍ਰਾਸ ਤਜਾਗ ਕਰਿ ਸੋਈ ॥੧੧॥
ਭਏ ਲਚਾਰ ਜੀਵਕਾ ਹੇਤੁ।
ਕਰਹਿੰ ਖੇਤ ਕ੍ਰਿਤ[1] ਜਾਇ ਨਿਕੇਤ।

[1]ਖੇਤੀ ਦਾ ਕੰਮ।

ਵਸਤੂ ਆਦਿਕ ਅਧਿਕ ਦਰਬ ਕੋ।
ਖਰਚਯੋ ਪਹਿਰਨਿ ਖਾਨ ਸਰਬ ਕੋ[1] ॥੧੨॥

[1]ਪਹਿਰਨੇ ਤੇ ਖਾਣੇ ਲਈ ਸਭ ਧਨ ਤੇ ਵਸਤਾਂ ਖਰਚ ਦਿੱਤੀਆਂ ਹੈਨ।

ਜੇ ਕਰਿ ਤੁਮ ਤੇ ਹੁਇ ਉਪਕਾਰ।
ਕਰੋ ਪੀਰ ਜੀ ਮਿਹਰ ਉਦਾਰ।'
ਅਰਜ਼ੀ ਸੁਨੀ ਭਨੀ ਹੁਇ ਦੀਨ।
ਬੁੱਧੂਸ਼ਾਹ ਬਿਚਾਰਨਿ ਕੀਨਿ ॥੧੩॥
-ਇਕ ਸ੍ਰੀ ਕਲਗ਼ੀਧਰ ਤੇ ਬਿਨੈ[1]।

[1]ਬਿਨਾਂ।

ਅਪਰ ਨ ਸਮਰਥ ਰਾਖਨਿ ਇਨੈ-।
'ਸੁਨੋ ਖਾਨਜ਼ਾਦੇ[1]! ਮਮ ਬੈਨਾ।

[1]ਹੇ ਪਠਾਣਾਂ ਦੇ ਪੁੱਤ੍ਰੋ।

ਕੋ ਅਸ ਜਾਇ[1]† ਸ਼ਾਹਿ ਜਿਸ ਭੈ ਨਾ ॥੧੪॥

[1]ਕੇਹੜੀ ਐਸੀ ਜਗਾ ਹੈ (ਅ) ਕੌਣ ਐਸਾ ਜੰਮਿਆਂ ਹੈ?।
†ਪਾ:-ਸਾਹ।

ਸ਼੍ਰੀ ਨਾਨਕ ਗਾਦੀ ਪਰ ਅਹੈ।
ਸੋ ਨਹਿੰ ਤ੍ਰਾਸ ਕਿਸੂ ਤੇ ਲਹੈ।
ਰਾਖਿ ਸਕਹਿ ਤੁਮ ਕੋ ਗੁਰ ਸੋਈ।

ਅਪਰ ਬਿਖੈ ਨਿਸ਼ਚੈ ਨਹਿਂ ਕੋਈ ॥੧੫॥
ਦਲ ਕੋ ਕਰਹਿ ਸਕੇਲਨਿ ਬ੍ਰਿੰਦ।
ਪਰਖਿ ਸੁਭਟ ਦੇ ਦਰਬ ਬਿਲੰਦ।
ਕਿਤਿਕ ਦਿਵਸ ਮੈਂ ਤਿਨ ਢਿਗ ਰਹ੍ਯੋ[1]।
ਤਬਿ ਆਵਤਿ ਪਾਵਤਿ ਚਿਤ ਚਹ੍ਯੋ[1]' ॥੧੬॥
ਸੁਨਿ ਬੋਲ੍ਯੋ ਪੁਨ ਭੀਖਨ ਖਾਨ।
'ਤੁਮਰੇ ਸਕਲ ਮੁਰੀਦ ਪਠਾਨ।
ਜੇ ਇਨ ਕੋ ਰੋਜ਼ੀ ਸਿਰ[1] ਕਰਿਹੋ।
ਅਧਿਕ ਅਸਾਨ ਆਪਨੋ ਧਰਿ ਹੋ[1] ॥੧੭॥
ਪਰਉਪਕਾਰ ਸਬਾਬ[1] ਮਹਾਨਾ।
ਰਿਜ਼ਕ ਹੋਇ ਤੁਮ ਬਨਹੁ ਬਹਾਨਾ।
ਹਮਰੇ ਹੇਤੁ ਪਯਾਨਹੁ ਫੇਰ।
ਗੁਰ ਢਿਗ ਕਰਹੁ ਤਰੀਫ ਬਡੇਰ ॥੧੮॥
ਖਾਨ ਪੰਚ ਸੈ ਰੋਜ਼ੀ ਬਨੇ।
ਅਬਿ ਲਾਚਾਰ ਭਏ ਇਹ ਘਨੇ।'
ਕਾਲੇ ਖਾਂ ਹਯਾਤ ਖਾਂ ਕਹ੍ਯੋ।
'ਏਕ ਆਸਰਾ ਰਾਵਰਿ ਲਹ੍ਯੋ ॥੧੯॥
ਕਰਹੁ ਸਬਾਬ[੧੧] ਦੇਹੁ ਰਖਵਾਇ।
ਨਤੁ ਹਯ ਸ਼ਸਤ੍ਰ ਬੇਚ ਕਰਿ ਖਾਇਂ।
ਬਹੁਰ ਨ ਬਾਨਾ ਬਨਹਿ ਸਿਪਾਹੀ।
ਰੁਲ ਜੈਹੈਂ ਕ੍ਰਿਤ ਕਰਿ ਕਰਿ ਖਾਹੀਂ ॥੨੦॥
ਗਮਨਹੁ ਤਹਿਂ ਲਗਿ ਸੰਗ ਹਮਾਰੇ।
ਦਿਹੁ ਰਖਵਾਇ ਮੁਰੀਦ ਤੁਮਾਰੇ[1]।'
ਇੱਤ੍ਯਾਦਿਕ ਜਬਿ ਬਹੁ ਘਿਘਿਆਏ।
ਬੁੱਧੂ ਸ਼ਾਹ ਮਿਹਰ ਮਨ ਲ੍ਯਾਏ ॥੨੧॥
ਕਹ੍ਯੋ ਕਿ 'ਮੈਂ ਚਾਲਹੁਂ ਤੁਮ ਸਾਥ।
ਗਹਿਵਾਵੌਂ, ਹਾਥਹਿ ਗੁਰ ਨਾਥ[1]।'
ਇਮ ਕਰਿ ਨਿਸਾ ਬਾਸ ਕੋ ਕੀਨਾ।
ਭਈ ਪ੍ਰਾਤਿ ਚਲਿਬੇ ਚਿਤ ਦੀਨਾ ॥੨੨॥

[1]ਭਾਵ ਮੈਂ ਗੁਰਾਂ ਪਾਸ ਰਹਿ ਆਇਆ ਹਾਂ।

[1]ਭਾਵ ਜੇ ਤੁਸੀਂ ਤਦੋਂ ਆ ਜਾਂਦੇ ਤਾਂ ਚਿਤ ਚਾਹੀ ਪਾ ਲੈਂਦੇ ਭਾਵ ਮੈਂ ਉਥੇ ਤੁਸਾਂ ਨੂੰ ਨੌਕਰ ਰਖਾ ਦੇਂਦਾ।

[1]ਰੋਜ਼ੀ ਦੇ ਸਿਰ।

[1]ਆਪਣਾ ਅਹਿਸਾਨ (ਸਾਡੇ ਤੇ) ਕਰੋਗੇ।

[1]ਪੁੰਨ।

[1]ਅਸੀਂ) ਤੁਸਾਂ ਦੇ ਮੁਰੀਦ ਹਾਂ।

[1]ਫੜਾਵਾਂਗਾ (ਤੁਹਾਡਾ) ਹੱਥ ਗੁਰੂ ਸੁਆਮੀ ਨੂੰ।

ਖਾਨ ਪੰਚਸੈ ਲੈ ਕਰਿ ਸੰਗ।
ਚਲਯੋ ਪਾਂਵਟੇ ਚਢੇ ਤੁਰੰਗ।
ਮਗ ਮਹਿਂ ਇਕ ਨਿਸ ਬਸਿ ਕਰਿ ਗਏ।
ਪਿਖਿ ਥਲ ਆਛੋ ਉਤਰਤਿ ਭਏ ॥੨੩॥
ਦੁੰਦਭਿ ਬਜਤਿ ਸੁਨਯੋ ਜਬਿ ਕਾਨ।
ਸੁਧਿ ਮੰਗਵਾਇ ਗੁਰੂ ਭਗਵਾਨ[1]।

[1]ਭਾਵ ਪਠਾਣਾਂ ਦਾ ਨਗਾਰਾ ਵਜਦਾ ਗੁਰੂ ਜੀ ਨੇ ਸੁਣਿਆਂ ਤਾਂ ਖਬਰ ਮੰਗਵਾਈ (ਕਿ ਕੌਣ ਆ ਗਿਆ ਹੈ ਤਾਂ ਇਹ ਖਬਰ ਆਈ ਕਿ.....)।

'ਹੇਤੁ ਨੌਕਰੀ ਰਹਿਬੇ ਆਏ।
ਬੁੱਧੂਸ਼ਾਹੁ ਸੰਗ ਨਿਜ ਲਜਾਏ' ॥੨੪॥
ਉਤਰਿ ਜਾਮਨੀ ਏਕ ਬਿਤਾਈ।
ਭਈ ਪ੍ਰਾਤਿ, ਨਿਜ ਵਜੀ[†] ਵਧਾਈ[1]।

[1]ਸਵੇਰ ਹੋਣ ਤੇ ਆਪਣੀ (ਵਲੋਂ) ਵਧਾਈ ਦਿਤੀ (ਭਾਵ ਪਠਾਣਾਂ ਨੇ ਸ਼ਦਯਾਨਾ ਵਜਾਇਆ) (ਅ) ਨਿਜ (ਆਪਣੀ ਭਾਵ ਗੁਰੂ ਜੀ ਦੀ) ਵਧਾਈ ਵੱਜੀ, ਧੌਂਸੇ ਆਦਿ ਵਜੇ।
[†]ਪਾ:-ਵਧੀ।

ਗੁਰ ਦਰਬਾਰ ਲਗਯੋ ਜਿਹ ਸਮੋ।
ਬੁੱਧੂਸ਼ਾਹਿ ਜਾਇ ਕਰਿ ਨਮੋ ॥੨੫॥
ਸਗਲੀ ਸੁਧਿ ਬੂਝੀ ਤਿਸ ਪਾਸ।
ਸੁਨਿ ਗੁਰ ਤੇ ਸਭਿ ਕੀਨਿ ਪ੍ਰਕਾਸ਼।
'ਹੇਤੁ ਚਾਕਰੀ ਏ ਚਲਿ ਆਏ।
ਰਹਨਿ ਹੇਤੁ ਮੋ ਕੋ ਸੰਗ ਲਜਾਏ ॥੨੬॥
ਲਰਿਬੇ ਕੋ ਪਠਾਨ ਹੁਇਂ ਗਾਢੇ[1]।
ਰਣ ਮਹਿਂ ਰਿਪੁ ਆਗੇ ਰਹਿਂ ਠਾਢੇ।

[1]ਤਕੜੇ ਹੁੰਦੇ ਹਨ।

ਹੱਥਯਾਰਨ ਕੋ ਬਹੁ ਅੱਭਯਾਸੈਂ।
ਪੁਸ਼ਤਨ ਲਗਿ ਇਨ ਸੰਘਰ ਆਸ਼ੈ[1]' ॥੨੭॥

[1]ਜੰਗ ਹੀ (ਇਹਨਾਂ ਦਾ) ਆਸ਼ਾ ਹੈ ਭਾਵ ਪੇਸ਼ਾ ਹੀ ਜੰਗ ਹੈ।

ਸੁਨਿ ਸਤਿਗੁਰ ਕਹਿ ਖ਼ਾਨ ਬੁਲਾਏ।
ਬ੍ਰਿੰਦ ਹਯਨਿ ਪਰ ਚਢਿ ਕਰਿ ਆਏ।
ਜਿਸ ਮਹਿਂ ਚਾਰ ਅਹੈਂ ਸਿਰਦਾਰ।
ਭੀਖਨਖਾਂ ਇਕ ਨਾਮ ਉਦਾਰ ॥੨੮॥
ਕਾਲੇਖਾਨ, ਨਿਜਾਬਤ ਖਾਨ।
ਚੌਥੇ ਕੋ ਹਯਾਤਖਾਂ ਜਾਨਿ।
ਹਯਨਿ ਸਮੇਤ ਸੈਨ ਲਖਿ[1] ਬਨੀ।
ਪੁਨ ਬੁੱਧੂ ਫੁਰਮਾਇਸ਼ ਭਨੀ ॥੨੯॥

[1]ਦੇਖੀ (ਗੁਰੂ ਜੀ ਨੇ)।

ਨੰਦ ਚੰਦ ਸੰਗ ਸਤਿਗੁਰ ਭਾਖਾ।
'ਚਿਹਰੇ[1] ਲਿਖਹੁ, ਲੇਹੁ ਇਨ ਰਾਖਾ। [1]ਹੁਲੀਏ।
ਏਕ ਰਜਤਪਣ ਇਕ ਅਸਵਾਰ।
ਪੰਚ ਪੰਚ ਸਿਰਦਾਰਨ ਚਾਰ[1]' ॥੩੦॥ [1]ਚਾਰੋਂ ਸਰਦਾਰਾਂ ਦੇ ਪੰਜ ਪੰਜ (ਰੁਪੱਯੇ ਰੋਜ਼ ਕਰ ਦਿੱਤੇ)।
ਭਯੋ ਹੁਕਮ ਹਰਖੇ ਉਰ ਖਾਨ।
'ਧੰਨ ਧੰਨ ਗੁਰ' ਕਰਹਿਂ ਬਖਾਨ।
ਬੁੱਧੂਸ਼ਾਹ ਪੀਰ ਰਖਵਾਏ।
ਰੋਜ਼ੀ ਕਰੀ ਫਿਰਤਿ ਅਕੁਲਾਏ ॥੩੧॥
ਨੰਦ ਚੰਦ ਹੁਇ ਖਰੋ ਕਿਨਾਰੇ।
ਲਿਖਨਿ ਹੇਤੁ ਸਭਿ ਨਿਕਟ ਹਕਾਰੇ।
ਚਿਹਰੇ[1] ਨਾਮ ਸਰਬ ਲਿਖਵਾਇ। [1]ਹੁਲੀਏ।
ਜਿਤ ਪ੍ਰਵਾਹਿ ਜਮਨਾ ਜਲ ਜਾਇ
॥੩੨॥
ਤਿਤ ਦਿਸ਼ਿ ਡੇਰਾ ਦੀਨਿ ਕਰਾਇ।
ਤੰਬੂ ਲਗੇ ਤੀਰ ਸਮੁਦਾਇ।
ਬੁੱਧੂ ਸ਼ਾਹ ਅਧਿਕ ਸਨਮਾਨਾ।
ਗੁਰ ਸੁਸ਼ੀਲ[1] ਤੇ ਉਰ ਹਰਖਾਨਾ ॥੩੩॥ [1]ਚੰਗੇ ਸੁਭਾਵ।
ਰਹਜੋ ਨਿਕਟ ਜੇਤਿਕ ਮਨ ਭਾਯੋ।
ਬਹੁਰ ਸਢੌਰੇ ਸ਼ਹਿਰ ਸਿਧਾਯੋ।
ਖਾਨ ਪਾਂਚ ਸੈ ਢਿਗ ਰਖਵਾਏ।
ਜਾਇ ਜਹਾਂ ਕਹਿਂ ਸੁਜਸੁ ਬਢਾਏ ॥੩੪॥
ਸਤਿਗੁਰ ਚਢਹਿਂ ਅਖੇਰ ਸਿਧਾਰਹਿਂ।
ਬੀਨ ਬੀਨ ਸ਼ੇਰਨਿ ਕਹੁ ਮਾਰੈਂ।
ਦੁਸ਼ਟ ਜੀਵ ਬਨਿ ਰਹਜੋ ਨ ਕੋਈ।
ਚਰਹਿਂ[1] ਮਹਿਖ ਗੋ ਚਿੰਤ ਨ ਕੋਈ [1]ਚਰਦੀਆਂ ਹਨ।
॥੩੫॥
ਜਿਤ ਕਿਤ ਸੁਖੀ ਭਏ ਨਰ ਨਾਰੀ।
ਬਿਚਰਹਿਂ ਸਗਰੀ ਦੂਨ ਮਝਾਰੀ।
ਕਹੈਂ ਸਗਲ 'ਗੁਰ ਰੌਣਕ ਕੀਨੀ।
ਜਗੇ ਭਾਗ ਅਵਨੀ ਇਸ ਚੀਨੀ' ॥੩੬॥
ਪੁਨ ਸਤਿਗੁਰ ਥਿਰ ਹੋਇ ਮਦਾਨ।
ਸਭਿ ਸੁਭਟਨਿ ਸੋਂ ਕਰਹਿਂ ਬਖਾਨ।

'ਤੀਰ ਤੁਪਕ ਤੋਮਰ ਤਰਵਾਰੈਂ।
ਕਰਹੁ ਵਾਰ ਹਮ ਖਰੇ ਨਿਹਾਰੈਂ' ॥੩੭॥
ਮਾਤੁਲ ਸੰਗੋ ਆਦ ਕਰੰਤੇ।
ਪੁਨ ਪਠਾਨ ਗਨ ਹਯ ਧਾਵੰਤੇ।
ਤੁਪਕ ਚਲਾਇ ਤਾਕਿ ਲਛ[1] ਮਾਰੈਂ।
ਤਿਮ ਹੀ ਗੁਰ ਕੇ ਸਿੱਖ ਸਿਧਾਰੈਂ ॥੩੮॥
ਤੋਮਰ ਕੋ ਭਰਮਾਇ ਦਿਖਾਵੈਂ।
ਧਨੁ ਕੋ ਐਂਚਤਿ ਬਾਨ ਚਲਾਵੈਂ।
ਇਸ ਪ੍ਰਕਾਰ ਬਹੁ ਧਰਹਿਂ ਪ੍ਰਕਾਸ਼ਾ।
ਕਰਹਿਂ ਬਿਲੋਕਨਿ ਬੀਰ ਬਿਲਾਸਾ ॥੩੯॥
ਗੁਰ ਘਰ ਤੇ ਸਭਿ ਲੇਤਿ ਰੁਜ਼ੀਨਾ।
ਜਥਾ ਜੋਗ ਜਿਸ ਕੋ ਕਰਿ ਦੀਨਾ।
ਕੇਤਿਕ ਨਗਦੀ ਲੇ ਗੁਰ ਘਰ ਤੇ।
ਕਿਤਿਕ ਚੂਨ ਚਾਵਰ ਲੇ ਬਰਤੇਂ ॥੪੦॥
ਕਿਤਿਕ ਦੇਗ਼ ਤੇ ਅਚਹਿਂ ਅਹਾਰਾ।
ਰਾਜ ਸਮਾਜ ਬਧ੍ਯੋ ਤਬਿ ਭਾਰਾ।
ਦਰਬ ਇਕੱਤ੍ਰ ਅਧਿਕ ਚਹੁ ਦਿਸ਼ਿ ਤੇ।
ਭਯੋ ਕੋਸ਼ ਪਰਿਪੂਰਣ ਜਿਸ ਤੇ ॥੪੧॥
ਕਬਹੂੰ ਸੈਨਾ ਚਢਹਿ ਅਕੇਲੇ[1]।
ਬਾਂਛਤਿ ਜਿਤਿਕ ਅਖੇਰਹਿਂ ਖੇਲੇ।
ਸ਼ਲਖ ਬੰਦੂਕਨਿ ਕੀ ਮੁਚਕੰਤੀ[1]।
ਸ਼ਬਦ ਮਹਿਦ ਇਕ ਬਾਰ ਉਠੰਤੀ ॥੪੨॥
ਜਬਿ ਪ੍ਰਤਾਪ ਇਮ ਬਧ੍ਯੋ ਬਧੇਰਾ।
ਸ਼ੰਕਤਿ ਗਨ ਮਹੀਪ[1] ਤਿਸ ਬੇਰਾ।
'ਛੀਨ ਲੇਹਿਂ ਨਹਿ ਰਾਜ ਹਮਾਰਾ।
ਕੋ ਕਰਿ ਸਾਕਹਿ ਜੰਗ ਅਖਾਰਾ ॥੪੩॥
ਚਹੈਂ ਜਿ ਕਿਹ ਨ੍ਰਿਪ ਕੀ ਰਜਧਾਨੀ।
ਬਿਨਾਂ ਬਿਲਮ ਲੇਂ ਤਿਨ ਕਰਿ ਹਾਨੀ।
ਕੋ ਅਰ ਸਕਹਿ ਬੀਰਤਾ ਧਰਿ ਕੈ।
ਜਾਇ ਪਲਾਇ ਨਤੁ ਮਰਿ ਹੈ ਡਰਿ ਕੈ'

[1]ਨਿਸ਼ਾਨਾ।

[1]ਚੜ੍ਹਦੀ ਹੈ ਇਕੇਲੀ।

[1]ਛੱਡਦੇ ਹਨ।

[1]ਸ਼ੰਕਾਵਾਨ ਹੋਏ ਸਾਰੇ ਰਾਜੇ।

॥੪੪॥
ਸਭਿ ਕੇ ਮਨ ਖਟਪਟ ਹੁਇ ਆਈ?
ਲਖਹਿਂ ਸੁਭਟ ਗੁਰ ਕੋ ਅਧਿਕਾਈ।
ਦਿਨ ਪ੍ਰਤਿ ਦਲ ਬਧਾਇ ਬਲ ਭਾਰਾ।
ਗਿਰਪਤਿ ਸਗਰੇ ਕਰਹਿਂ ਬਿਚਾਰਾ
॥੪੫॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਖਾਨ ਰਾਖਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਰਾਮਰਾਇ ਦਾ ਮਸੰਦ ਮੇਲ ਠਹਿਰਾਉਣ ਹਿਤ ਆਇਆ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਰਾਜ ਸਮਾਜ ਬ੍ਰਿਧਾਇ।
ਕਰੀ ਸਕੇਲਨਿ ਬਾਹਿਨੀ, ਤ੍ਰਾਸ ਨ੍ਰਿਪਨਿ ਉਪਜਾਇ ॥੧॥

ਚੌਪਈ:

ਸੁਨਿ ਸ਼੍ਰੀ ਰਾਮਰਾਇ ਬਡਿਆਈ।
-ਦਿਨ ਪ੍ਰਤਿ ਬਧਤਿ ਜਾਤਿ ਅਧਿਕਾਈ[1]-।
ਮਿਲਿਨਿ ਪਿਖਿਨਿ ਕੀ ਪ੍ਰੀਤਿ ਉਪਾਵੈ।
-ਕਹਨਿ ਸੁਨਨਿ ਹੁਇ- ਮਨ ਮਹਿਂ ਆਵੈ[1] ॥੨॥
ਕੇਤਿਕ ਦਿਨ ਲੌ ਰਹ੍ਯੋ ਬਿਚਾਰਤਿ।
ਕੁਛ ਜਗ ਦਿਸ਼ਿ ਤੇ ਸ਼ੰਕਾ ਧਾਰਤਿ।
-ਡੇਰੇ ਬਿਖੇ ਨ ਬਨਿ ਹੈ ਜਾਨ[1]।
ਅਲਪ ਲਖਹਿਂ ਮੋ ਕਹੁ ਸਭਿ ਥਾਨ ॥੩॥
ਸੋ ਸਭਿ ਬਿਧਿ ਤੇ ਅਹੈਂ ਬਿਸਾਲਾ।
ਅਹੌਂ ਭਤੀਜਾ, ਰਹੌਂ ਨਿਰਾਲਾ।
ਮੁਰ ਪਿਤ ਤੇ ਗੁਰਤਾ ਲਘੁ ਭਾਈ[1]।
ਤਿਨ ਤੇ ਪੁਨ ਇਨ ਕੇ ਘਰ ਆਈ ॥੪॥
ਅਹੈ ਜਥਾਰਥ ਇਹ ਸਭਿ ਬਾਤੀ।
ਤਊ ਅਧਿਕ ਮੈਂ ਜਗ ਬੱਖਜਾਤੀ[1]।
ਬ੍ਰਿੰਦ ਸੰਗਤਾਂ ਜੋ ਮੁਹਿ ਮਾਨਹਿਂ।
ਸਭਿ ਤੇ ਅਧਿਕ ਰਿਦੇ ਪਹਿਚਾਨਹਿਂ ॥੫॥
ਜੇ ਪਹੁੰਚੌਂ ਮੈਂ ਚਲਿ ਤਿਸ ਥਾਨ।
ਤਿਸ ਤੇ ਅਲਪ ਮੋਹਿ ਲੇਂ ਜਾਨਿ।
ਸਿੱਖ ਮਸੰਦ ਸੰਗਤਾਂ ਜੇਈ।
ਮਿਲਿ ਮਿਲਿ ਕਰਹਿਂ ਬਿਚਾਰਨ ਤੇਈ ॥੬॥
ਮਗ ਮਹਿਂ ਮੇਲ ਕਿਤਹੁਂ ਜੇ ਹੋਇ।
ਨਿਜ ਨਿਜ ਥਲ ਤੇ ਚਲਿ ਦਿਸ਼ਿ ਦੋਇ।

[1] ਬਹੁਤ ਵਧਦੀ ਜਾਂਦੀ ਹੈ (ਵਡਿਆਈ)।

[1] ਮਨ ਵਿਚ ਆਉਂਦੀ ਹੈ (ਰਾਮਰਾਇ ਦੇ)।

[1] ਗੁਰੂ ਜੀ ਦੇ ਡੇਰੇ ਵਿਚ ਤਾਂ ਜਾਣਾ ਨਹੀਂ ਬਣਦਾ।

[1] ਭਾਵ ਸ਼੍ਰੀ ਹਰਿਰਾਇ ਜੀ ਤੋਂ ਗੁਰਤਾ ਸ਼੍ਰੀ ਕ੍ਰਿਸ਼ਨ ਜੀ ਨੂੰ ਹੋਈ।

[1] ਤਾਂ ਬੀ ਮੈਂ ਜਗਤ ਵਿਚ ਵੱਡਾ ਪ੍ਰਗਟ ਹਾਂ।

ਤਬਿ ਸਮਤਾ ਮੇਰੀ ਰਹਿ ਆਵੈ।
ਹੋਇ ਮੇਲ ਸੰਸੈ ਨ ਉਠਾਵੈਂ- ॥੭॥
ਇਮ ਬਿਚਾਰ ਕਰਿ ਪਠਜੋ[†] ਮਸੰਦ। [†]ਪਾ:-ਗਯੋ।
ਦੇ ਕਰਿ ਤਿਸਹਿ ਸਮਾਜ ਬਿਲੰਦ।
ਬਸਤ੍ਰ ਬਿਭੂਖਣ ਨਰ ਸਮੁਦਾਯਾ।
ਸਕਲ ਭੇਵ ਕਹਿ ਤਬਹੁਂ ਪਠਾਯਾ ॥੮॥
ਸੋ ਚਲਿ ਕਰਿ ਆਯਹੁ ਤਤਕਾਲਾ।
ਪਿਖੀ ਪਾਂਵਟੈ ਭੀਰ ਬਿਸਾਲਾ।
ਦੂਰ ਦੂਰ ਲੌਂ ਸੁਭਟ ਤੁਰੰਗ।
ਉਤਰੇ ਧਰੇ ਸ਼ਸਤ੍ਰ ਨਿਜ ਅੰਗ ॥੯॥
ਪੌਰਦਾਰ ਢਿਗ ਮਨੁਜ ਪਠਾਯੋ।
'ਕਰੀਅਹਿ ਸੁਧਿ -ਮਸੰਦ ਚਲਿ ਆਯੋ-।'
ਸ਼੍ਰੀ ਕਲਗ਼ੀਧਰ ਸੁਨ ਕਰਿ ਕਹਜੋ।
'ਪ੍ਰਾਤਿ ਹਕਾਰਹਿਂ ਮਿਲਿਨਿ ਜਿ ਚਹਜੋ'
॥੧੦॥
ਨੰਦ ਚੰਦ ਸੋਂ ਹੁਕਮ ਬਖਾਨਾ।
'ਸਭਿ ਸੁਧਿ ਲੇਹੁ ਖਾਨ ਅਰੁ ਪਾਨਾ।'
ਤਿਸ ਕੋ ਕਹਿ ਡੇਰਾ ਕਰਿਵਾਯੋ।
ਬਾਂਛਤਿ ਏਕ ਬਾਰਿ ਪਹੁੰਚਾਯੋ ॥੧੧॥
ਨਿਸਾ ਬਿਤਾਇ ਕੀਨਿ ਦਰਬਾਰਾ।
ਦਰਸਹਿ ਸੰਗਤਿ ਮਿਲਿ ਹਜ਼ਾਰਾ।
ਲਗੇ ਅਕੋਰਨ ਕੇ ਅੰਬਾਰੇ।
ਖਰੋ ਮੇਵਰੋ ਅਰਜ਼ ਗੁਜ਼ਾਰੇ ॥੧੨॥
ਸੁਭਟਨਿ ਕੋ ਲਾਗਜੋ ਦੀਵਾਨ।
ਬੈਠੇ ਪਾਂਚਹੁ ਭ੍ਰਾਤ ਸੁ ਥਾਨ।
ਨਿਕਟ ਕ੍ਰਿਪਾਲ ਸੁ ਮਾਤੁਲ ਅਹੈ।
ਸਿੱਖਨ ਦਿਸ਼ਿ ਕ੍ਰਿਪਾਲ ਕਬਿ ਲਹੈਂ[1] [1]ਭਾਵ ਸ਼੍ਰੀ ਗੁਰੂ ਜੀ ਦੇਖਦੇ ਹਨ।
॥੧੩॥
ਨੰਦ ਚੰਦ ਕਰ ਬੰਦਿ ਬਖਾਨਾ।
'ਨਰ ਸ਼੍ਰੀ ਰਾਮਰਾਇ ਠਹਿਰਾਨਾ।
ਹੁਕਮ ਹੋਇ ਤਿਸ ਲੇਹਿਂ ਬੁਲਾਇ।
ਪਰਸਹਿ ਚਰਨ ਕਮਲ ਕੋ ਆਇ'

॥ ੧੪ ॥
ਆਇਸੁ ਦਈ 'ਹਕਾਰਹੁ ਤਾਂਹਿ।'
ਭੇਜਯੋ ਛਰੀਦਾਰ ਤਿਸ ਪਾਹਿ।
ਸੁਨਿ ਮਸੰਦ ਨਰ ਬ੍ਰਿੰਦ ਸਮੇਤ।
ਪਹੁੰਚਯੋ ਦਰਸ਼ਨ ਲੈਬੇ ਹੇਤੁ ॥ ੧੫ ॥
ਸਭਾ ਸੁਧਰਮਾ ਕੇ ਸਮ[1] ਹੇਰੀ।
ਸੁਰ ਸਿੱਖਨਿ ਤੇ ਸ਼ੁਭ ਤਿਸ ਬੇਰੀ।
ਇੰਦ੍ਰ ਮਨਿੰਦ ਪ੍ਰਤਾਪ ਬਿਲੰਦ।
ਸ੍ਰੀ ਗੋਬਿੰਦ ਸਿੰਘ ਦਿਪਤਿ ਮੁਕੰਦ
॥ ੧੬ ॥

[1]ਇੰਦ੍ਰ ਦੀ ਸਭਾ ਵਾਂਙ।

ਕਦਮ ਪਦਮ ਕੌ ਬੰਦਨ ਕੀਨਿ।
ਬੈਠਿ ਸਮੁਖ ਸ਼ੁਭ ਦਰਸ਼ਨ ਲੀਨਿ।
ਭਾਖਿ ਬੂਝਿ ਨਿਜ ਅਰਜ਼ ਗੁਜ਼ਾਰੀ।
'ਮੋਹਿ ਪਠਾਇਸਿ ਪਾਇ ਅਗਾਰੀ[1]
॥ ੧੭ ॥

[1]ਆਪ ਦੇ) ਚਰਨਾਂ ਅੱਗੇ।

ਰਿਦੇ ਪ੍ਰੇਮ ਧਰਿ ਗੁਰੂ ਹਮਾਰੇ[1]।
ਮਿਲਿਬੇ ਕੀ ਬਾਂਛਾ ਮਨ ਧਾਰੇ।
ਆਇ ਨ ਸਕਹਿਂ ਪਾਂਵਟਾ ਪੁਰਿ ਮੈਂ।
-ਦਰਸਹਿਂ ਅਨਤ ਥਾਨ ਇਹ ਉਰ ਮੈਂ
॥ ੧੮ ॥

[1]ਭਾਵ ਰਾਮਰਾਇ ਨੇ।

ਕੇਤੇ ਕਾਰਨ ਕਰਹਿਂ ਬਿਚਾਰਨ।
ਸੋ ਮੁਹਿ ਢਿਗ ਨਹਿਂ ਕੀਨਿ ਉਚਾਰਨਿ।
ਚਹਤਿ ਰਹਤਿ ਰਿਦ ਹੇਤਿ ਸਹਿਤ ਹੈਂ[1]।
ਇਤ ਆਵਨਿ ਚਿਤ ਮਹਿਂ ਨ ਲਹਿਤਿ ਹੈਂ
॥ ੧੯ ॥

[1]ਚਾਹੁੰਦੇ ਰਹਿੰਦੇ ਹਨ ਰਿਦੇ ਦੇ ਪਿਆਰ ਨਾਲ।

ਚਢਹੁ ਅਖੇਰ ਹੇਤੁ ਉਤਿ ਦਿਸਿ ਮੈਂ।
ਸੁਧ ਦਿਹੁ ਆਵਹਿਂ ਤਿਸੀ ਦਿਵਸ ਮੈਂ।
ਵਹਿਰ ਮੇਲ ਕਰਿ ਨਿਜ ਘਰ ਜਾਇਂ।
ਕਹਿਬੋ ਸੁਨਿਬੋ ਤਹਿਂ ਹੁਇ ਜਾਇ
॥ ੨੦ ॥
ਨਹਿਂ ਨਿਸ ਬਸਿਬੇ ਨਿਤ ਕੋ ਆਸ਼ੈ।
ਨਹਿ ਸਮੁਦਾਇ ਹੋਇਂ ਸਿਖ ਪਾਸੈ।

ਨਹਿਂ ਬਹੁ ਬਿਦਤਹਿ ਜਗ ਕੇ ਮਹੀਆ।
ਮੁਲਾਕਾਤ ਇਸ ਬਿਧਿ ਕੀ ਚਹੀਆ' ॥੨੧॥
ਹੁਇ ਮਸੰਦ ਇਮ ਨਿਕਟ ਬਖਾਨੀ।
ਗੁਰੁ ਅਰੁ ਗੁਰੁ ਮਾਤੁਲ ਸੁਨਿ ਕਾਨੀ।
ਨਹੀਂ ਅਪਰ ਕੋ ਕੀਨਿ ਸੁਨਾਵਨਿ।
ਸਨੇ ਸਨੇ ਸਭਿ ਕੀਨਿ ਬਤਾਵਨਿ ॥੨੨॥
ਸੁਨਿ ਕ੍ਰਿਪਾਲ ਮਾਤੁਲ ਨੇ ਕਹਯੋ।
'ਇਤੋ ਦੁਰਾਵ[1] ਕਰਨਿ ਕਯੋਂ ਚਹਯੋ?
ਸਗਰੋ ਇਕ ਘਰ ਹੈ ਗੁਰ ਕੇਰਾ।
ਸ਼੍ਰੀ ਹਰਿਗੋਬਿੰਦ ਬੰਸ ਬਡੇਰਾ ॥੨੩॥
ਅਰੁ ਕਲਗੀਧਰ ਬਡੋ ਸਥਾਨੇ।
ਬੈਠੇ ਤਖਤ ਸਗਲ ਜਗ ਜਾਨੇ।
ਬੇਦੀ ਤੇਹਣ ਭੱਲੇ ਜੇਯ।
ਧੀਰਮੱਲ ਬਿਨ ਸੋਢੀ ਵੇਯ[1] ॥੨੪॥
ਗੁਰ ਗਾਦੀ ਕੋ ਲਖਿ ਅਧਿਕਾਰਾ।
ਮਿਲੇ ਸਕਲ, ਨਹਿਂ ਸੰਸੈ ਧਾਰਾ।
ਆਇ ਪਾਂਵਟੇ ਮਿਲਿਬੋ ਠਾਨਹੁ।
ਕੋ ਦਿਨ ਬਸਹੁ ਰਸਹੁ ਸੁਖ ਮਾਨਹੁ ॥੨੫॥
ਜੋ ਸ਼੍ਰੀ ਰਾਮਰਾਇ ਵਡਿਆਈ।
ਛਪੀ ਨਹੀਂ ਸਭਿ ਜਗ ਬਿਦਤਾਈ।
ਦੇਸ਼ ਬਿਦੇਸ਼ਨਿ ਸੰਗਤਿ ਬ੍ਰਿੰਦ।
ਦਰਸਹਿਂ ਪੂਜਹਿਂ ਭਾਵ ਬਿਲੰਦ ॥੨੬॥
ਤੁਰਕੇਸ਼ੁਰ ਕੀ ਸਭਾ ਮਝਾਰੀ।
ਜੀਤੇ ਅਜ਼ਮਤਿ ਅਰੁ ਮਤਿਧਾਰੀ[1]।
ਜਸੁ ਬਿਸਾਲ ਕੋ ਨਿਤਪ੍ਰਤਿ ਪਾਯੋ।
ਜਹਿਂ ਕਹਿਂ ਅਪਨੋ ਤੇਜ ਬਧਾਯੋ ॥੨੭॥
ਇਨ ਕੇ ਮਿਲਹਿ ਸੁ ਘਟਿ ਨਹਿਂ ਜਾਈ।
ਕਯੋਂ ਚਿਤ ਮਹਿਂ ਅਸ ਸ਼ੰਕ ਉਪਾਈ।'
ਪੁਨ ਮਸੰਦ ਬੋਲਯੋ ਕਰ ਜੋਰਿ।
'ਬਹੁ ਬਿਚਾਰ[1] ਭੇਜਯੋ ਇਤ ਓਰ ॥੨੮॥

[1]ਲੁਕਾਉ। ਪਾ:-ਗਯੋ।

[1]ਉਹ (ਹੋਰ ਸਾਰੇ)।

[1]ਅਜ਼ਮਤੀ ਤੇ ਬੁੱਧੀਵਾਨ ਜਿੱਤੇ ਹਨ।

[1]ਵਿਚਾਰਾਂ ਕਰ ਕੇ।

ਪਾਵ ਨ ਬੀਚ ਪਾਂਵਟੇ ਘਾਲਹਿ।
ਵਹਿਰ ਮਿਲਨਿ ਕੀ ਰਿਦੇ ਸਮਾਲਹਿ[1]।

[1]ਭਾਵ ਬਾਹਰ ਮਿਲਨ ਦੀ (ਇੱਛਾ) ਰਿਦੇ ਵਿਚ ਕਰਦੇ ਹਨ।

-ਸ਼੍ਰੀ ਪ੍ਰਭੁ ਨਿਤ ਅਖੇਰ ਬਿਚਰੰਤੇ।
ਬਨਹਿ ਮੇਲ ਤਹਿਂ- ਇਮ ਚਿਤਵੰਤੇ ॥੨੯॥
ਪੁਰਹੁ ਮਨੋਰਥ ਇਮ ਹੀ ਤਿਨ ਕੋ।
ਤੁਮ ਹੋ ਬਡੇ ਅਨੰਦ ਦਿਹ ਮਨ ਕੋ।'
ਸੁਨਿ ਕਰਿ ਸ਼੍ਰੀ ਕਲਗੀਧਰ ਭਾਖਾ।
'ਕਰਹਿਂ ਤਥਾ ਹਮ ਤਿਨ ਅਭਿਲਾਖਾ ॥੩੦॥
ਸ਼੍ਰੀ ਜਮਨਾ ਕੇ ਰੁਚਿਰ ਪ੍ਰਵਾਹਾ।
ਥਿਰਹਿਂ ਤਰੀ[1] ਬਿਚਰਹਿਂ ਜਲ ਮਾਹਾ।

[1]ਬੇੜੀ ਪਰ।

ਆਇਤਵਾਰ ਦੂਜ ਤਿਥਿ ਜਾਨਹੁ।
ਤਿਸ ਦਿਨ ਆਇ ਮੇਲ ਕੋ ਠਾਨਹੁ ॥੩੧॥
ਸੰਗਤਿ ਰਾਮਰਾਇ ਕੀ ਖੋਟੀ।
ਬਿਨ ਉਪਦੇਸ਼ ਰਹੀ ਮਤਿ ਮੋਟੀ।
ਬਿਨਾ ਤ੍ਰਾਸ ਤੇ ਤਾਂਹਿ ਮਸੰਦ।
ਗਰਬੇ ਧਨ ਕੋ ਪਾਇ ਬਿਲੰਦ ॥੩੨॥
ਤਿਨ ਤੇ[1] ਸ਼ੰਕਤਿ ਹੈ ਚਿਤ ਸੋਇ।

[1]ਤਿਨਾਂ (ਮਸੰਦਾਂ) ਪਾਸੋਂ।

ਇਸ ਕਾਰਨ ਬਿਨ ਦੁਤਿਯ ਨ ਕੋਇ।
ਯਾਂ ਤੇ ਹਮ ਨੀਕੇ ਮਨ ਜਾਨੀ।
ਬਿਗਰੇ ਕਬਿ ਕਾਰਜ ਤੇ ਹਾਨੀ[1] ॥੩੩॥

[1]ਕਦੇ ਵਿਗੜਨਗੇ (ਤੇ) ਉਹਨਾਂ ਦੇ ਕੰਮ ਨੂੰ ਹਾਨੀ ਪੁਜੇਗੀ।

ਜਿਮ ਮਹਿਪਾਲਕ ਕੋ ਪਰਧਾਨ।
ਬਨਹਿਂ ਧਨੀ ਧਾਰਹਿਂ ਅਭਿਮਾਨ।
ਤਿਮ ਹੀ ਸੁਭਟ ਬਿਗਰ ਕਰਿ ਜਾਇਂ।
ਨਿਜ ਸ੍ਵਾਮੀ ਕੋ ਨਾਸ਼ ਉਪਾਇਂ ॥੩੪॥
ਯਾ ਤੇ ਰਾਮਰਾਇ ਕੋ ਕਹੋ।
-ਸਾਵਧਾਨ ਬਨਿ ਸਭਿ ਤੇ ਰਹੋ।
ਸ਼੍ਰੀ ਜਮਨਾ ਮਹਿਂ ਤਰਨੀ ਤਰੈਂ[1]।
ਤਿਹ ਠਾਂ ਆਇ ਮੇਲ ਕੋ ਕਰੈ-' ॥੩੫॥

[1]ਨੌਕਾ ਵਿਚ ਤਰਾਂਗੇ।

ਹਰਖਾਯੋ ਸੁਨਿ ਮਸੰਦ ਗੁਰ ਬਾਨੀ।
'ਰਾਵਰ ਭਨੀ ਸਕਲ ਹਮ ਮਾਨੀ।
ਅਭਿਲਾਖਾ ਸਭਿ ਪੂਰਨ ਕਰੀ।
ਚਲ੍ਯੋ ਚਹੌਂ ਤਿਤ ਮੈਂ ਇਸ ਘਰੀ' ॥੩੬॥
ਤਬਿ ਸਤਿਗੁਰ ਸਿਰੁਪਾਉ ਦਿਵਾਯੋ।
ਉਠਿ ਤਤਛਿਨ ਪਦ ਸੀਸ ਨਿਵਾਯੋ।
ਆਇ ਤੁਰੰਗ ਅਰੂਢਤਿ ਭਯੋ।
ਰਾਮਰਾਇ ਕੀ ਦਿਸ਼ਿ ਚਲਿ ਗਯੋ ॥੩੭॥
ਜਾਇ ਮਿਲ੍ਯੋ ਸਭਿ ਕਹ੍ਯੋ ਪ੍ਰਸੰਗ।
'ਜਮਨਾ ਮਹਿਂ ਮਿਲਿਬੋ ਹਿਤ ਸੰਗ।
ਹੁਇ ਨਉਕਾ ਮਹਿਂ ਮਾਨਵ ਥੋਰੇ।
ਆਦਿਤਵਾਰ ਚਲੌ ਤਿਸ ਓਰੇ ॥੩੮॥
ਉਤ ਤੇ ਹਿਤ ਅਖੇਰ ਚਲਿ ਆਵੈਂ।
ਕੁਛ ਮਾਨਵ ਅਪਨੇ ਸੰਗ ਲ੍ਯਾਵੈਂ।
ਜਿਸ ਪ੍ਰਕਾਰ ਮਿਲਿਬੇ ਅਭਿਲਾਖਾ।
ਗਮਨਤਿ ਮੋਹਿ ਜਥਾ ਤੁਮ ਭਾਖਾ ॥੩੯॥
-ਹੁਇ ਬਿਧਿ ਸੋਂ- ਰਚਿ ਮੈਂ ਚਤੁਰਾਈ*।
ਕਹਿ ਸ਼ੁਭ ਬਾਤਿ ਸੁ ਭਾਂਤਿ ਬਨਾਈ[1†]।'

'ਤੁਰਨ ਵੇਲੇ ਜਿਵੇਂ ਤੁਸਾਂ ਕਿਹਾ ਸੀ ਮੈਨੂੰ ਕਿ (ਮੇਰਾ ਮੇਲ ਇਸ) ਵਿਧਿ ਨਾਲ ਹੋਵੇ ਭਾਵ ਪਾਂਵਟੇ ਨਾ ਜਾਣਾ ਪਵੇ, ਕਿਤੇ ਰਾਹ ਖਹਿੜੇ ਮੇਲ ਹੋਵੇ (ਸੋ) ਤਿਵੇਂ ਮੈਂ ਚਤੁਰਾਈ ਕਰਕੇ ਸਭ ਗਲਾਂ ਕਰਕੇ ਉਸੀ ਭਾਂਤ (ਵਿਧੀ) ਬਨਾਈ ਹੈ। †ਐਉਂ ਅਹਿਲਕਾਰ ਗੱਲਾਂ ਬਨਾਕੇ ਆਪਣੀ ਕੀਮਤ ਮਾਲਕਾਂ ਪਾਸ ਵਧਾਕੇ ਉਹਨਾਂ ਦੀਆਂ ਵਾਗਾਂ ਹੱਥ ਲੈਂਦੇ ਹਨ।

ਸੁਨਿ ਸ਼੍ਰੀ ਰਾਮਰਾਇ ਹਰਖਾਯੋ।
ਤਿਸ ਮਸੰਦ ਕੁਛ ਦਰਬ ਦਿਵਾਯੋ ॥੪੦॥
ਆਦਿਤਵਾਰ ਪ੍ਰਤੀਖਤਿ ਰਹ੍ਯੋ।
ਪੁਨ ਸਮਾਜ ਬੂਝਨਿ ਕੋ ਕਹ੍ਯੋ।
'ਕੇਤਿਕ ਦਲ, ਕੇਤਿਕ ਉਤਸਾਹਾ।
ਕਿਤਿਕ ਅਕੋਰਨ ਅਰਪਹਿਂ ਪਾਹਾ' ॥੪੧॥
ਤਬਿ ਮਸੰਦ ਕਰ ਬੰਦਿ ਬਖਾਨਾ।
'ਦਿਨ ਪ੍ਰਤਿ ਬਧਤਿ ਸਮਾਜ ਮਹਾਨਾ।

ਜਥਾ ਅਧਿਕ ਮਹਿਪਾਲਨਿ ਕੇਰਾ।
ਖਰਚ ਆਮਦਨ ਤਥਾ ਬਡੇਰਾ ॥੪੨॥
ਪ੍ਰਥਮ ਗੁਰੂ ਸ਼੍ਰੀ ਹਰਿਗੋਵਿੰਦ।
ਸੁਨਜੋਂ ਜਥਾ ਉਤਸਾਹ ਬਿਲੰਦ।
ਤਿਨ ਤੇ ਦੂਨ ਚਊਨ ਬਿਸਾਲਾ।
ਵਧਤੋ ਜਾਤਿ ਸਰਬਥਾ ਕਾਲਾ ॥੪੩॥
ਕੌਨ ਕੌਨ ਗਿਨ ਭਨੌਂ ਸਮਾਜਾ।
ਸ਼ੋਭਤਿ ਬੈਠਿ ਜਥਾ ਮਹਾਰਾਜਾ।
ਗਰ ਸ਼ਮਸ਼ੇਰ ਦਿਪਤਿ ਸਮ ਸ਼ੇਰਿ।
ਊਚੀ ਦ੍ਰਿਸ਼ਟਿ ਲਖਹਿਂ ਸਭਿ ਜ਼ੇਰ[1] ॥੪੪॥

[1](ਉਹਨਾਂ ਦੀ) ਨਿਗਾਹ ਉੱਚੀ ਹੈ ਹੋਰ ਸਾਰੇ ਉਸ ਨਿਗਾਹ ਦੇ ਹੇਠਾਂ (ਤਾਬੇ) ਨਜ਼ਰ ਪੈਂਦੇ ਹਨ। (ਇਹ ਚੜ੍ਹਦੀਆਂ ਕਲਾਂ ਸੂਚਿਤ ਕਰਾ ਰਿਹਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਮਾਨ ਦੁਤੀਓ ਅੰਸੂ ॥੨॥

## ੩. [ਬੇੜੀ ਉਤੇ ਰਾਮਰਾਇ ਨਾਲ ਮੇਲ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:

ਦਿਵਸ ਜਾਨਿ ਕਰਿ ਜਾਨਿ ਕੋ[1], ਕੁਛਕ ਫਕੀਰਨਿ ਸੰਗ।

[1]ਗੁਰੂ ਜੀ ਨੂੰ ਮਿਲਨ) ਜਾਣ ਦਾ ਦਿਨ ਜਾਣਕੇ।

ਕੇਤਿਕ ਸਿਖ ਜੁਤਿ ਤਯਾਰ ਹੁਇ, ਚਢਿ ਕਰਿ ਚਲ੍ਯੋ[1] ਤੁਰੰਗ ॥੧॥

[1]ਰਾਮਰਾਇ) ਚਲਿਆ।

ਚੌਪਈ:

ਸਤਿਗੁਰ ਪੂਰਨ ਸ਼੍ਰੀ ਹਰਿਰਾਇ।
ਸੁਤ ਸ਼੍ਰੀ ਰਾਮਰਾਇ ਹਰਖਾਇ।
ਮਿਲਬੇ ਹਿਤ ਗਮਨਜੋਂ ਤਤਕਾਲਾ।
ਸੂਰਜ ਸੁਤਾ ਤੀਰ ਕੋ ਚਾਲਾ ॥੨॥
ਇਤਿ ਸ਼੍ਰੀ ਕਲ਼ਗੀਧਰ ਭੇ ਤਯਾਰ।
ਚਪਲ ਤੁਰੰਗਮ ਪਰ ਅਸਵਾਰ।
ਦਯਾਰਾਮ ਪ੍ਰੋਹਤ ਹੁਇ ਨਾਲੇ।
ਪੰਚਹੁੰ ਬੀਰ ਅਰੂੜ੍ਹਤਿ ਚਾਲੇ ॥੩॥
ਮਾਤੁਲ ਲੇ ਕ੍ਰਿਪਾਲ ਕੋ ਸਾਥ।
ਗਮਨ ਕੀਨ ਕਲ਼ਗੀਧਰ ਨਾਥ।
ਅਪਰ ਸੁਭਟ ਸਭਿ ਬਰਜਿ ਹਟਾਏ।
ਖਰੇ ਬਿਲੋਕਤਿ ਹ੍ਵੈ ਸਮੁਦਾਏ ॥੪॥
ਜਮਨਾ ਤੀਰ ਤੀਰ ਗਮਨੰਤੇ।
ਰੁਚਿਰ ਪ੍ਰਵਾਹ ਹੇਰਿ ਹਰਖੰਤੇ।
ਨੰਦ ਚੰਦ ਸੋਂ ਬੋਲਤਿ ਜਾਤੇ।
ਸੁੰਦਰ ਨਦੀ ਬਿਪਨ ਬਹੁ ਭਾਂਤੇ ॥੫॥
ਸੰਗੋਸ਼ਾਹਿ ਜੀਤਮਲ ਸੰਗ।
ਗੰਗਾਰਾਮ ਅਨੇਕ ਪ੍ਰਸੰਗ।
ਬਹੁਰ ਮਾਹਰੀਚੰਦ ਪ੍ਰਬੀਨ।
ਸੰਗ ਗੁਲਾਬ ਚੰਦ ਬਲ ਪੀਨ[1] ॥੬॥

[1]ਬੜਾ ਬਲਵਾਨ।

ਪੰਚਹੁੰ ਬੀਰਨਿ ਕੋ ਗੁਰ ਹੇਰਿ।
ਖਰੇ ਹੋਇ ਬੋਲੇ ਤਿਸ ਬੇਰ।
'ਹਯ ਧਵਾਇ ਹੱਥਯਾਰ ਪ੍ਰਹਾਰਨਿ।
ਕਰਹੁ ਕੁਵਾਇਦ ਅਬਹਿ ਦਿਖਾਰਨਿ'
॥੭॥

ਪਿਖਿ ਮਦਾਨ ਆਛੋ ਉਮਗਾਏ।
ਪ੍ਰਿਥਕ ਪ੍ਰਿਥਕ ਹਯ ਬਲੀ ਧਵਾਏ।
ਦੇਖਤਿ ਸਤਿਗੁਰ ਠਾਂਢੇ ਰਹੇ।
ਨਿਪੁਨ ਸ਼ਸਤ੍ਰ ਬਿੱਦਜਾ ਮਹਿਂ ਲਹੇ ॥੮॥
ਨੰਦਚੰਦ ਉਤਸਾਹ ਵਧਾਯੋ।
ਹੇਤੁ ਦਿਖਾਵਨਿ ਤੁਰੰਗ ਧਵਾਯੋ।
ਸ਼ਸਤ੍ਰ ਹਤਨਿ ਕੀ ਘਾਤ ਬਿਸਾਲਾ।
ਬਾਮ ਦਾਹਿਨੀ ਕਰਿ ਕਰਿ ਚਾਲਾ[1] ॥੯॥

[1]ਖੱਬੇ ਸੱਜੇ ਸ਼ਸਤ੍ਰ ਚਲਾਉਣ ਦੀਆਂ ਘਾਤਾਂ ਕਰ ਕਰਕੇ (ਦੱਸਦਾ) ਚਲਦਾ ਹੈ।

ਦਯਾਰਾਮ ਕੋ ਚਿਤ ਹੁਲਸਾਯੋ।
ਤੁੰਦ ਤੁਰੰਗਮ ਕਰਿ ਫੰਧਾਯੋ।
ਬਹੁਰ ਧਵਾਇ ਘਾਤ ਹੱਥਜਾਰ।
ਕਰੀ ਦਿਖਾਵਨਿ ਸਰਬ ਪ੍ਰਕਾਰ ॥੧੦॥
ਪੁਨ ਕ੍ਰਿਪਾਲ ਮਾਤੁਲ ਬਰ ਬੀਰ।
ਸਰਬ ਪ੍ਰਕਾਰਨਿ ਪੁਨ ਧਰਿ ਧੀਰ।
ਚੰਚਲ ਬਲੀ ਫੇਰ ਬਹੁ ਭਾਂਤਿ।
ਜਥਾ ਹੋਤਿ ਜੋਧਨਿ ਕੀ ਘਾਤ ॥੧੧॥
ਸਭਿ ਬਿਧਿ ਕੀ ਕਰਿ ਕਰਿ ਦਿਖਰਾਈ।
ਭਗਨੀ ਸੁਤ ਕੇ[1] ਖੁਸ਼ੀ ਉਪਾਈ।

[1]ਭਾਵ ਸਤਿਗੁਰੂ ਜੀ ਨੂੰ।

ਪ੍ਰਿਥਕ ਪਿਥਕ ਇਮ ਸਭਿ ਕੀ ਦੇਖਿ।
ਸ਼੍ਰੀ ਕਲਗ਼ੀਧਰ ਤੁਰੰਗ ਵਿਸ਼ੇਖ ॥੧੨॥
ਕਰਜੋ ਤੇਜ, ਪਗ ਮੋਰਤਿ ਦੌਨ[1]।

[1]ਘੋੜੇ ਨੇ) ਦੋਵੇਂ ਪੈਰ ਮੋੜੇ।

ਰਿਸਜੋ -ਨ ਗਮਨੈ ਅੱਗ੍ਰਯ ਪੌਨ[1]-।

[1]ਐਸਾ) ਗੁੱਸੇ ਵਿੱਚ ਆਇਆ ਕਿ (ਚਾਹੇ ਕਿ ਹਵਾ) ਬੀ (ਮੈਥੋਂ) ਅੱਗੇ ਨਾ ਲੰਘ ਸਕੇ।

ਅਹੈ ਕੌਨ ਮ੍ਰਿਗਛੌਨ ਪਲਾਵੈ[1]।

[1]ਹਿਰਨ ਦਾ ਬੱਚਾ ਕੌਣ ਹੈ (ਜੋ ਉਸ ਦੇ ਬਰਾਬਰ) ਦੌੜ ਸਕੇ।

ਫਾਂਧਿ ਉਤੰਗ[1] ਅਧਿਕ ਉਤਲਾਵੈ ॥੧੩॥

[1]ਉੱਚੀ ਛਾਲ।

ਤੀਰ ਤੁਫੰਗਨਿ ਤੋਮਰ ਮਾਰਨਿ।
ਹਾਥ ਸਿਪਰ ਧਰਿ ਖਿਚਿ ਤਰਵਾਰਨਿ।
ਸਕਲ ਕਵਾਇਦ ਕੀਨਿ ਬਿਲਾਸਾ[†]।

[†]ਇਥੋਂ ਸਪਸ਼ਟ ਹੈ ਕਿ ਗੁਰੂ ਜੀ ਨੇ ਆਪਣੇ ਦਲ ਨੂੰ ਆਪਣੀ ਕਿਸੇ ਕਵਾਯਦ ਨਾਲ ਕਵਾਯਦ ਦਾਨ ਬਣਾਇਆ ਹੋਯਾ ਸੀ।

ਥਲ ਸੁੰਦਰ ਜਮਨਾ ਤਟ ਪਾਸਾ ॥੧੪॥
ਕਰਹਿਂ ਪਰਸਪਰ ਅਧਿਕ ਸਰਾਹਨ।

'ਇਮ ਕੀਜਹਿ ਸ਼ੱਤ੍ਰੂ ਦਲ ਗਾਹਨ[1]।' — [1]ਨਾਸ਼।

ਤੀਰ ਤੀਰ ਰਵਿ ਤਨੁਜਾ ਗਏ[1]†। — [1]ਜਮਨਾ ਦੇ ਕਿਨਾਰੇ। †ਇਸ ਤੋਂ ਜਾਪਦਾ ਹੈ ਕਿ ਉਪਰਲੇ ਪਾਸੇ ਦੇ ਪਹਿਲੇ ਪੱਤਣ ਨੂੰ ਆਏ ਜੋ ਡੇਹਰਾਦੂਨ ਦੀ ਸਿੱਧੀ ਸੜਕ ਦੇ ਸਾਹਮਣੇ ਹੈ।

ਤਰਨੀ ਹੇਰਿ ਸਥਿਰਤਾ ਲਏ[1] ॥੧੫॥ — [1]ਬੇੜੀ ਵੇਖਕੇ ਠਹਿਰ ਗਏ।

ਉਤਰਿ ਤੁਰੰਗਨ ਤੇ ਹੁਇ ਤਰੇ[1]। — [1]ਹੇਠਾਂ ਉਤਰ ਕੇ।

ਤਰੇ ਚਹੰਤਿ, ਤੀਰ ਪਰ ਖਰੇ[1]। — [1]ਤਰਨਾ ਚਾਹੁੰਦੇ ਹਨ (ਪਰ ਅਜੇ) ਕੰਢੇ ਤੇ ਖੜੇ ਹਨ।

ਖਰੇ ਤਰੋਵਰ ਹੇਰਤਿ ਹਰੇ[1]। — [1]ਹਰੇ ਹਰੇ ਸੁਹਣੇ ਬ੍ਰਿੱਛ ਖੜੇ ਦੇਖ ਰਹੇ ਹਨ।

ਹਰੇ ਪਾਪ, ਜਲ ਜਿਹ ਥਲ ਢਰੇ[1] ॥੧੬॥ — [1]ਜਿੱਥੇ ਚਲਦਾ ਹੈ ਪਾਣੀ ਪਾਪਾਂ ਨੂੰ ਹਰਨ ਵਾਲਾ।

ਪਿਖਿ ਮਲਾਹ ਆਨੀ ਤਬਿ ਤਰਨੀ†। — †ਇਸ ਤੋਂ ਜਾਪਦਾ ਹੈ ਕਿ ਮੌਸਮ ਸਿਆਲੇ ਦਾ ਸੀ, ਕਿਉਂਕਿ ਏਥੇ ਹੁਨਾਲ ਵਿਚ ਸਰਨਾਂ ਅਤੇ ਤੁਲਿਹਾਂ ਆਦਿ ਨਾਲ ਪਾਰ ਹੁੰਦੇ ਹਨ, ਬੇੜੀ ਨਹੀਂ ਪਾਉਂਦੇ। ਬੇੜੀ ਬਰਸਾਤ ਮਗਰੋਂ ਪੈਂਦੀ ਹੈ। ਅਗਲੇ ਅੰਸੂ ਦੇ ਅੰਕ ੧੪ ਵਿਚ ਕੱਤਕ ਦੀ ਰੁੱਤ ਸਹੀ ਹੋ ਜਾਂਦੀ ਹੈ।

ਤਰਨੀ ਬਯ ਸੁਖ ਕੀ ਗੁਰ ਕਰਨੀ[1]। — [1]ਜੋਬਨ ਆਯੂ ਸ਼੍ਰੀ ਗੁਰੂ ਜੀ ਦੀ ਸੁਖਦਾਤੀ ਹੈ। (ਅ) ਜ੍ਵਾਨ ਅਵਸਥਾ ਵਾਲੇ ਗੁਰੂ ਜੀ ਨੂੰ ਸੁਖ ਦੇਣ ਵਾਲੀ ਬੇੜੀ

[1]ਕਰਨੀ ਕਰੀ ਪਗਨਿ ਗਨ ਖੋਜ। — [1]ਬਹੁਤ ਹਥਨੀਆਂ ਤੇ ਹਾਥੀਆਂ ਦੇ ਪੈਰਾਂ ਦਾ ਖੋਜ ਨੇਤ੍ਰ ਕਵਲ ਦੇ ਦੇਕੇ ਭਾਲਿਆ ਭਾਵ ਦੇਖਿਆ।

ਖੋਜਤਿ ਦੇ ਦੇ ਦ੍ਰਿਗਨਿ ਸਰੋਜ[੯] ॥੧੭॥

ਬੋਲੇ ਸਤਿਗੁਰ ਸਾਰੰਗਪਾਨੀ।

'ਪਾਨੀ ਪਿਯਬੇ ਥਾਇ ਪਛਾਨੀ[1]। — [1]ਹਾਥੀਆਂ ਦੇ) ਪਾਣੀ ਪੀਣ ਦੀ ਥਾਂ ਪਛਾਣੀ ਜਾ ਰਹੀ ਹੈ।

[1]ਛਾਨੀ ਨਹਿਂ, ਜਗ ਬਿਦਤ ਕਹਾਨੀ। — [1]ਗੁੱਝੀ ਬਾਤ ਨਹੀਂ (ਇਹ) ਜਗਤ ਵਿਚ ਗਲ ਪ੍ਰਸਿੱਧ ਹੈ ਕਿ (ਜਿੱਥੇ) ਹਾਥੀ ਪਾਣੀ ਪੀਣ ਉਸ ਥਾਂ ਤੇ ਬ੍ਰਿੱਛ ਟੁਟਦੇ ਹਨ। (ਅ) ਇਸ ਥਾਂ ਤੇ ਤਰਨੇ ਵਿਚ ਬਹੁਤ ਹਾਨੀ ਹੈ।

ਹਾਨੀ ਤਰਨਿ ਬਹੁਤ ਇਸ ਥਾਨੀ' ॥੧੮॥

ਇਮ ਬੋਲਤਿ ਸਭਿਹਿਨਿ ਲੇ ਸਾਥ।

ਨੌਕਾ ਪਰ ਅਰੋਹਿ ਗੁਰ ਨਾਥ।

ਠੇਲਿ ਨੀਰ ਪਰ ਕੀਨਿ ਚਲਾਵਨਿ।

ਲਾਵੰਨਤਾ[1] ਦੇਖਤਿ ਜਲ ਪਾਵਨ ॥੧੯॥ — [1]ਸੁੰਦਰਤਾ।

ਉਤ ਸ਼੍ਰੀ ਰਾਮਰਾਇ ਚਲਿ ਆਯੋ।

ਦੇਖਿ ਕਮਲ ਦ੍ਰਿਗ ਤੇ ਬਿਗਸਾਯੋ।

ਉਤਲਾਵਤਿ ਪਹੁੰਚਯੋ ਤਬਿ ਘੋਰਾ।

ਕੇਵਟ ਪ੍ਰੇਰਯੋ ਗੁਰ ਤਸਿ ਓਰਾ ॥੨੦॥

ਤਟ ਆਵਤਿ ਲੌ ਪਹੁੰਚੀ ਤਰੀ।

ਚਢਿਬੇ ਮਹਿਂ ਤੁਰਨਤਾ ਕਰੀ[1]।
ਬੰਦਿ ਦੁੰਦ ਕਰ ਪਦ ਅਰਬਿੰਦ।
ਬੰਦਨ ਕੀਨਿ ਬਿਲੰਦ ਅਨੰਦ ॥੨੧॥

[1]ਸ੍ਰੀ ਰਾਮਰਾਇ ਜੀ ਨੇ) ਛੇਤੀ ਕੀਤੀ।

ਸ੍ਰੀ ਕਲਗ਼ੀਧਰ ਬਹੁ ਸਨਮਾਨਾ।
ਨਿਕਟ ਬਿਠਾਵਨਿ ਅਪਨੇ ਠਾਨਾ।
ਦੇਖਤਿ ਚੰਦ ਬਦਨ ਕੀ ਓਰਾ।
ਲੋਚਨ ਮਨਹੁਂ ਚਕੋਰਨ ਜੋਰਾ[1] ॥੨੨॥

[1]ਜੋੜਾ।

[1]-ਦੀਰਘ ਦੀਪਤਿ ਤੇਜ ਉਚੇਰਾ[2]।
ਭਰਜੋ ਸ਼ਕਤਿ ਥਲ ਬਿਖੈ ਬਡੇਰਾ।
ਉਚਿਤ ਪ੍ਰਤਾਪ ਬਧਾਵਨ ਮਾਂਹੀ।
ਚਹਹਿਂ ਸੁ ਕਰਹਿਂ ਮਿਟਹਿ ਕਿਮ ਨਾਂਹੀ- ॥੨੩॥

[1]ਰਾਮਰਾਇ ਜੀ ਨੇ ਇਹ ਕੁਛ ਡਿੱਠਾ:-)। [2]ਸ੍ਰੀ ਗੁਰੂ ਜੀ ਦਾ) ਉਚੇਰਾ ਤੇਜ।

ਗੁਰਨੰਦਨ ਸ੍ਰੀ ਗੁਰ ਕੋ ਦੇਖਾ[1]।
ਅਧਿਕ ਲਾਯਕੀ ਉਚਿਤ ਪਰੇਖਾ।
ਕੁਸ਼ਲ ਪ੍ਰਸ਼ਨ ਕਹਿ ਆਪਸ ਮਾਂਹੀ।
ਪ੍ਰੇਮ ਸਹਿਤ ਮੋਦ ਉਪਜਾਹੀ ॥੨੪॥

[1]ਗੁਰੂ ਪੁਤ੍ਰ ਭਾਵ ਸ੍ਰੀ ਰਾਮਰਾਇ ਜੀ ਨੇ ਗੁਰੂ ਜੀ ਨੂੰ (ਐਸਾ) ਦੇਖਿਆ।

ਬਹਿਲੋ ਕਾ ਗੁਰਦਾਸ ਰੁ ਤਾਰਾ[1]।
ਇਕ ਦੁਇ ਨਿਕਟ ਮਸੰਦ ਉਦਾਰਾ।
ਸਤਿਗੁਰ ਸੰਗ ਅਸ਼ਟ ਇਹ ਬੀਰ।
ਅਪਰ ਖਰੇ ਸਭਿ ਜਮਨਾ ਤੀਰ ॥੨੫॥

[1]ਦੋਵੇਂ ਮਸੰਦ) ਗੁਰਦਾਸ ਤੇ ਤਾਰਾ।

[1]-ਬੰਧਨ† ਸੋਂ ਸ਼ਰੀਕਪਨ ਕਰਿਬੋ।
ਮਤਸਰ ਆਦਿ ਅਸੂਆ ਧਰਿਬੋ।
ਪੂਰਬ ਅਨਿਕ ਪ੍ਰਕਾਰ ਉਠਾਵਾ[1]-।
ਚਿਤ ਸ੍ਰੀ ਰਾਮਰਾਇ ਪਛੁਤਾਵਾ ॥੨੬॥

[1]ਇਹ ਵਿਚਾਰ ਕੇ ਕਿ:-) ਸਨਬੰਧੀਆਂ (ਸ੍ਰੀ ਹਰਿ ਕ੍ਰਿਸ਼ਨ ਜੀ ਭਿਰਾ ਤੇ ਗੁਰੂ ਤੇਗ ਬਹਾਦਰ ਜੀ ਬਾਬੇ) ਨਾਲ ਜੋ ਸ਼ਰੀਕਪੁਣਾ ਕਰਦਾ ਰਿਹਾ ਹਾਂ। †ਪਾ:-ਬੰਦਨ।

[1]ਉਠਾਏ (ਮਤਸਰ, ਅਸੂਯਾ ਆਦਿ)।

ਧਰੀ ਸਰਲਤਾ ਉਰ ਮਹਿਂ ਭਲੇ।
-ਭਈ ਸਫਲਤਾ ਗੁਰ† ਸੰਗ ਮਿਲੇ-।
ਬੂਝਤਿ ਭਯੋ ਅਨੰਦਪੁਰ ਗਾਥਾ।
'ਕਿਮ ਬਿਰੋਧ ਉਪਜਜੋ ਨ੍ਰਿਪ ਸਾਥਾ? ॥੨੭॥

†ਪਾ:-ਉਨ।

ਛਿਮਾ ਧਾਰਿ ਇਤ ਦਿਸ਼ ਕੋ ਆਏ।
ਨਹਿਂਨ ਜੰਗ ਤਿਨ ਸੰਗ ਮਚਾਏ।'
ਸੁਨਿ ਕਲਗ਼ੀਧਰ ਸਕਲ ਬਖਾਨਾ।
'ਮੂਢ ਚਹੈਂ ਹਮ ਸੋਂ ਛਲ ਠਾਨਾ ॥੨੮॥
ਕਪਟ ਸੰਗ ਚਹਿ ਲਹਯੋ ਮਤੰਗਾ।
ਗੁਰ ਘਰ ਸੋਂ ਕਿਮ ਪੁਜਹਿ ਕੁਢੰਗਾ[1]। [1]ਕਿਵੇਂ ਖੋਟ ਪੁੱਜੇ।
ਸਰਬ ਪ੍ਰਕਾਰ ਭਈ ਰਣ ਤਜਾਰੀ।
ਮਿਲਿ ਭ੍ਰਾਤਨਿ ਸੋਂ ਤਬਹਿ ਬਿਚਾਰੀ[1] ॥੨੯॥ [1](ਭੀਮਚੰਦ ਨੇ) ਵਿਚਾਰ ਕੀਤੀ।
-ਬਜਾਹ ਬਿਖੈ ਹੁਇ ਸ਼ੋਕ ਮਹਾਨਾ-।
ਟਰ ਕਰਿ ਗਯੋ ਬੀਰਰਸ ਹਾਨਾ[1]। [1]ਬੀਰਰਸ ਨਾਸ਼ ਕਰਕੇ ਟਲ ਗਿਆ।
ਨਾਹਣੇਸ਼ ਇਤ ਹਮਹਿਂ ਬੁਲਾਯੋ।
ਚਹਤਿ ਆਪ ਕੇ ਨਿਕਟ ਟਿਕਾਯੋ ॥੩੦॥
ਜਮਨਾ ਤਟ ਸੁੰਦਰ ਕੋ ਹੇਰਾ।
ਘਾਲਜੋ ਆਨਿ ਆਪਨੋ ਡੇਰਾ[†]। [†]ਪਾ:-ਰਚਿ ਕਰਿ ਕੋਟ ਕੀਯੋ ਤਹਿਂ ਡੇਰਾ।
ਕਾਰਨ ਅਨਿਕ ਜਾਨਿ ਕਰਿ ਆਏ।
ਬਸਤਿ ਸੁ ਬਿਹਰਤਿ[1] ਅਨੰਦ ਉਪਾਏ' ॥੩੧॥ [1]ਵਸਦੇ ਤੇ ਵਿਚਰਦੇ ਹਾਂ।
ਸੁਨਿ ਸ਼੍ਰੀ ਰਾਮਰਾਇ ਪੁਨ ਭਾਖਾ।
'ਕ੍ਵੈ ਨ ਹਟਾਇ ਸਕਹਿ ਤੁਮ ਕਾਂਖਾ[1]। [1]ਆਪਦੀ ਇੱਛਾ।
ਜਾਨੀ ਪਰੈ ਬੈਸ ਮਮ ਥੋਰੀ।
ਠਾਨਤਿ ਰਹੋ ਕ੍ਰਿਪਾ ਹਮ ਓਰੀ ॥੩੨॥
ਭੇਦ ਭਾਵ ਜੇ ਅਨਿਕ ਪ੍ਰਕਾਰੀ।
ਨਹਿਂ ਕੁਛ ਰਾਖਹੁ ਰਿਦੈ ਮਝਾਰੀ।
ਬਿਗਰੇ ਬ੍ਰਿੰਦ ਮਸੰਦ ਹਮਾਰੇ।
ਜੇ ਕਰਿ ਪੀਛੇ ਕਰਹਿਂ ਬਿਗਾਰੇ ॥੩੩॥
ਸਭਿ ਡੇਰੇ ਕੀ ਕਾਰ ਸੁਧਾਰਹੁ।
ਉਚਿਤ ਅਨੁਚਿਤ ਬਿਚਾਰਿ ਸੰਭਾਰਹੁ।
ਬੰਸ ਬਿਭੂਖਨ ਭਏ ਅਦੂਖਨ।
ਬਿਘਨ ਤਿਮਰ ਗਨ ਕੇ ਜਨੁ[†] ਪੂਖਨ[1] ॥੩੪॥ [1]ਸੂਰਜ ਰੂਪ। [†]ਪਾ:-ਜਗ।

ਬਹੁ ਕਾਰਨ ਕਰਿ ਜਨਮ ਤੁਹਾਰਾ।
ਮੈਂ ਨਿਰਨੈ ਕਰਿ ਲੀਨਿ ਬਿਚਾਰਾ।
ਭਵਜਲ ਸਾਗਰ ਤਰਣ ਦੁਹੇਲਾ।
ਇਸ ਕੋ ਤਰਿਬੇ ਹੇਤੁ ਸੁਹੇਲਾ ॥੩੫॥
ਸ਼੍ਰੀ ਨਾਨਕ ਜੀ ਭਰਜੋ ਜਹਾਜਾ।
ਅਨਿਕ ਰੀਤਿ ਕੇ ਜੀਵ ਸਮਾਜਾ।
ਤਿਸ ਮਹਿਂ ਬਿਘਨ ਬਿਸਾਲ ਪ੍ਰਚੰਡ[1]। [1]ਤਿੱਖੇ।
ਜਿਸ ਤੇ ਫਟਜੋ ਭਯੋ ਖੰਡ ਖੰਡ[1] ॥੩੬॥ [1]ਟੁਕੜੇ ਟੁਕੜੇ (ਜਹਾਜ਼)।
ਤਿਹ ਸਕੇਲਿ[1] ਪੁਨ ਏਕ ਬਨਾਵਹੁ। [1]ਇਕੱਠਾ ਕਰਕੇ।
ਭਰਜੋ ਜਹਾਜ ਪਾਰ ਉਤਰਾਵਹੁ।
ਪਿਤਾ ਗੁਰੂ[1] ਇਕ ਬਾਰਿ ਬਖਾਨੀ। [1]ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ।
ਸਿਖ ਢਿਗ ਤੇ ਮੈਂ ਸੁਨਿਬੋ[1] ਬਾਨੀ[†] ॥੩੭॥ [1]ਸੁਣੀ ਸੀ। [†]ਪਾ:-ਸਾਨੀ।
-ਗੁਰ ਕੋ ਭਰਜੋ ਜਹਾਜ ਉਦਾਰਾ।
ਲਾਇ ਧਜਾਨ ਕੋ ਹੇਰਿ ਬਿਚਾਰਾ।
ਭਾ ਬਹੁ ਖੰਡ ਮਿਲਹਿ ਪੁਨ ਸੋਈ।
ਹੁਇ ਅਸ ਪੁਰਖ ਮਿਲਾਵਹਿ ਜੋਈ- ॥੩੮॥
ਤਬਿ ਕੋ ਮੈਂ ਬਿਚਾਰਤੋ ਰਹਜੋ।
ਅਬਿ ਸੋ ਹੋਇ ਭਲੇ ਮੈਂ ਲਹਜੋ।
ਦਰਸ਼ਨ ਦੇਖਤਿ ਭਈ ਪ੍ਰਤੀਤ।
ਬਿਗਰੇ ਕਰਹੁ ਸੁਧਾਰਣ ਚੀਤ[1]' ॥੩੯॥ [1]ਵਿਗੜੇ ਚਿੱਤਾਂ ਨੂੰ ਤੁਸੀਂ ਸੁਧਾਰੋਗੇ।
ਸੁਨਿ ਸ਼੍ਰੀ ਕਲਗ਼ੀਧਰ ਸਭਿ ਲਹਜੋ।
ਗੁਰ ਸੁਤ ਨਿਜ ਆਸ਼ੈ ਜਿਮ ਕਹਜੋ।
ਬੋਲੇ 'ਰਾਮਰਾਇ' ਗੁਰ 'ਸਾਚਾ[1]'। [1]ਗੁਰੂ ਜੀ ਬੋਲੇ ਰਾਮਰਾਇ ਸੱਚਾ ਹੈ। (ਅ) ਬੋਲੇ ਰਾਮਰਾਇ ਸਾਚਾ ਗੁਰੂ ਹੈ। 'ਗੁਰੂ' ਦਾ ਅਰਥ ਭਾਵ ਅਵਤਾਰ ਗੁਰੂ ਨਹੀਂ, ਪਰ ਆਪਣੀ ਸੰਗਤ ਦਾ ਮੁਹਰੀ ਯਾ ਮੁਰਸ਼ਿਦ ਜਿਵੇਂ ਮੰਜੀਆਂ ਦੀ ਬਖਸ਼ਸ਼ਾਂ ਵਾਲੇ ਹੁੰਦੇ ਸਨ। ਦੇਖੋ ਟੂਕ ਅਗਲਾ ਸਫਾ।
ਗੁਰ ਪਰ ਕੇ ਹਿਤ ਸੋਂ ਚਿਤ ਰਾਚਾ' ॥੪੦॥
ਪੁਨ ਤਟ ਦਿਸ਼ਾ ਦ੍ਰਿਸ਼ਟਿ ਗੁਰ ਪ੍ਰੇਰੀ।
ਕੇਤਿਕ ਸੰਗਤਿ ਥਿਤ ਤਿਸ ਕੇਰੀ।

ਬੇਮੁਖ ਹੁਇ ਕਰਿ ਖਰੇ ਕੁਚਾਰੀ[1]।
ਸਤਿਗੁਰ ਕੀ ਦਿਸ਼ਿ ਕੀਨਿ ਪਿਛਾਰੀ ॥੪੧॥

[1]ਖੋਟੀ ਚਾਲ ਵਾਲੇ।

ਮੰਦ ਭਾਗ ਮਤਿਮੰਦ ਮਲੀਨੇ।
ਸਨਮੁਖ ਹੋਇ ਨ ਦਰਸ਼ਨ ਕੀਨੇ।
ਗਨ ਪਾਪਨ ਅਸ ਫਲ ਉਪਜਾਯੋ।
ਜਿਸ ਤੇ ਨਹਿਂ ਗੁਰ ਦਰਸ਼ਨ ਪਾਯੋ ॥੪੨॥
ਪ੍ਰਭੁ ਬਿਲੋਕਿ ਤਿਨ ਕੋ ਮੁਸਕਾਨੇ।
ਸਭਿ ਕੇ ਸੁਨਤਜੋ ਪੁਨਹਿ ਬਖਾਨੇ।
'ਰਾਮਰਾਇ ਤੋ ਹੈ ਗੁਰ ਸਾਚੇ।*

*ਏਥੇ 'ਗੁਰੁ' ਦਾ ਅਰਥ ਗੁਰਮੁਖ ਯਾ ਮੁਰਸ਼ਿਦ ਹੈ, ਕਿ ਆਪਣੀ ਸੰਗਤ ਦੇ ਆਗੂ ਹਨ। ਇੱਥੇ ਗੁਰੂ ਅਵਤਾਰ ਤੋਂ ਭਾਵ ਨਹੀਂ ਹੈ। 'ਗੁਰ ਅਵਤਾਰ' ਤਾਂ ਕਦੇ ਦੋ ਹੋ ਨਹੀਂ ਸਕਦੇ, ਓਹ ਕੇਵਲ ਇਕ ਸਮੇਂ ਇਕ ਹੀ ਹੋ ਸਕਦਾ ਹੈ, ਜੋ ਇਸ ਵੇਲੇ ਕਲਗੀਧਰ ਜੀ ਆਪ ਹਨ, ਜਿਨ੍ਹਾਂ ਨੂੰ ਸ਼੍ਰੀ ਰਾਮਰਾਇ ਜੀ ਨੇ ਖੁਦ ਗੁਰੂ ਅਵਤਾਰ ਮੰਨਿਆ ਹੈ ਤੇ ਬੰਦਨਾਂ ਕੀਤੀ ਹੈ ਤੇ ਮੁਖੋਂ ਜਸ ਕਿਹਾ ਹੈ। ਦੇਖੋ ਅੰਕ ੨੧ ਅਤੇ ੩੮, ੩੯। 'ਬੋਲੇ ਰਾਮਰਾਇ ਗੁਰ ਸਾਚਾ' ਤੇ ਇਹ ਤੁਕ 'ਰਾਮਰਾਇ ਤੋਂ ਹੈਂ ਗੁਰ ਸਾਚੇ' ਇਨ੍ਹਾਂ ਤੁਕਾਂ ਦਾ ਇਹ ਭਾਵ ਭੀ ਜਾਪਦਾ ਹੈ ਕਿ ਪਿੱਛੇ ਤਾਂ ਸ਼੍ਰੀ ਰਾਮਰਾਇ ਜੀ ਭੀ ਗੁਰੂ ਘਰ ਨਾਲ ਵਿਰੋਧ ਕਰਕੇ ਵਿੱਥ ਤੇ ਰਹੇ ਹਨ ਹੁਣ ਪਿਛਲੀ ਭੁੱਲ ਤੇ ਪਛੁਤਾਵਾ (ਵੇਖੋ ਅੰਕ ੨੬ ਵਿਚ ਕਰਕੇ ਗੁਰੂ ਘਰ ਦੇ ਹਿਤੂ ਬਣਕੇ ਸਤਿਗੁਰੂ ਨਾਲ 'ਸੱਚੇ' ਹੋ ਗਏ ਹਨ, ਪਰ ਰਾਮਰਾਇ ਜੀ ਦੀ ਸੰਗਤ ਪਿੱਠ ਕਰਨ ਦੇ ਕਾਰਨ ਭੁਤਨੀ ਹੈ, ਭਾਵ ਸਤਿਗੁਰਾਂ ਤੋਂ ਬੇਮੁਖ ਹੀ ਰਹੀ ਹੈ। ਤੁਕ ਦਾ ਇਹ ਅਰਥ ਬਣੇਗਾ, ਕਿ (ਭੁੱਲ ਮੰਨਕੇ) ਸਚੇ ਹੋ ਗਏ ਹਨ।

ਇਸ ਕੇ ਸਿਖ ਮੂਰਖ ਮਤਿ ਕਾਚੇ ॥੪੩॥
ਅਹੇ ਭੂਤਨੀ ਸੰਗਤਿ ਸਾਰੀ।
ਜਿਨਹੁ ਗੁਰਨਿ ਦਿਸ਼ਿ[1] ਕੀਨਿ ਪਿਛਾਰੀ।

[1]ਜਿਨ੍ਹਾਂ ਨੇ ਗੁਰਾਂ ਵਲ ਭਾਵ ਆਪਣੇ ਮੁਰਸ਼ਿਦ ਤੇ ਗੁਰੂ ਅਵਤਾਰ ਦੋਹਾਂ ਵਲ।

ਗੁਰੂ ਪ੍ਰਲੋਕ ਨ ਬਨਹਿਂ ਸਹਾਈ।
ਇਹੈ ਕਾਮਨਾ ਕਛੁ ਲੇ ਪਾਈ[1]' ॥੪੪॥

[1]ਏਥੇ (ਮਾਤ ਲੋਕ ਵਿਚ) ਕੁਛ ਕਾਮਨਾ ਪਾ ਲੈਣਗੇ।

ਇਮ ਕਹਿ ਪੁਨ ਗੁਰਦਾਸਹਿਂ ਹੇਰਾ।
ਥਿਰ ਸ਼੍ਰੀ ਰਾਮਰਾਇ ਕੈ ਨੇਰਾ।
'ਸੁਨਿ ਬਹਿਲੋ ਕੇ ਹਮਹਿਂ ਬਤਾਵਹੁ।
ਹਮਰੇ ਸਨਮੁਖ ਤੀਰ ਚਲਾਵਹੁ? ॥੪੫॥
ਕਿਸ ਕੋ ਬਲ ਲੇ ਕਰਤਿ ਪ੍ਰਹਾਰਾ?
ਜਿਸ ਤੇ ਮਹਿਦ ਗਰਬ ਕੋ ਧਾਰਾ।'
ਤਬਿ ਲੱਜਤਿ ਹੋਯਸਿ ਗੁਰਦਾਸ।
ਤਰੇ ਦ੍ਰਿਸ਼ਟਿ ਕਰਿ ਹਿਰਦੇ ਤ੍ਰਾਸ ॥੪੬॥

ਹਹਿਰਤਿ ਬੋਲ੍ਯੋ ਦ੍ਵੈ ਕਰਿ ਜੋਰਿ।
'ਪ੍ਰਭੁ ਜੀ ! ਹਮ ਕੌ ਤੁਮਰਾ ਜੋਰ।
ਲਘੁ ਦੀਰਘ ਜੋ ਕਾਰਜ ਸਾਰੇ।
ਹਮ ਕਰਿ ਸਕਹਿਂ ਪ੍ਰਤਾਪ ਤੁਮਾਰੇ' ॥੪੭॥
ਪੁਨ ਗੁਰ ਭਨ੍ਯੋ 'ਧਨੁਖ ਜਿਨ ਧਾਰਾ।
ਤਜਹਿ ਬਾਨ, ਇਹ ਨਾਮ ਸੁ ਤਾਰਾ।
ਉਦੈ ਭਯੋ ਤਬਿਹੂੰ ਤੇ ਕਹ੍ਯੋ[1]।
ਅਬਿ ਸੋ ਅਸਤ ਹੋਇ ਹਮ ਲਹ੍ਯੋ[1]' ॥੪੮॥
ਸੁਨਿ ਕਰਿ ਕੰਪਤਿ ਤੂਸ਼ਨਿ ਠਾਨੀ।
ਰਹ੍ਯੋ ਜੋਰਿ ਕਰ ਗੁਰ ਅਗੁਵਾਨੀ।
ਵਧਿ ਕੈ ਬਾਕ ਬਿਅਦਬੀ ਕਹ੍ਯੋ।
ਪਛੁਤਾਵਤਿ ਤਿਸ ਕੋ ਫਲ ਲਹ੍ਯੋ ॥੪੯॥
ਇਮ ਸ਼੍ਰੀ ਰਾਮਰਾਇ ਅਰੁ ਸਤਿਗੁਰ।
ਬਾਕ ਬਿਲਾਸ ਕਰੇ ਭਰਿ ਮੁਦ ਉਰ।
ਬੰਦਨ ਠਾਨਿ ਬਿਦਾ ਹੁਇ ਗਯੋ।
ਤੀਰ ਤੁਰੰਗ ਅਰੂਢਤਿ ਭਯੋ ॥੫੦॥
ਸਿਖ ਮਸੰਦ ਲੇ ਸੰਗ ਸਿਧਾਰਾ।
ਕਛੁ ਬ੍ਰਿਤੰਤ ਤਿਨ ਮਹਿਂ ਨ ਉਚਾਰਾ[1]।
ਜਾਇ ਪ੍ਰਵੇਸ਼੍ਯੋ ਆਪਨਿ ਡੇਰੇ।
ਉਤਰ੍ਯੋ ਹਯ ਤੇ ਕੀਨਿ ਬਸੇਰੇ ॥੫੧॥

[1]ਉਦੈ ਹੋਇਆ ਤਦ ਤੋਂ (ਜਦੋਂ ਤੂੰ ਉਹ) ਵਾਕ ਕਿਹਾ ਸੀ।
[1]ਹੁਣ ਓਹ ਛੁਪ ਗਿਆ ਅਸਾਂ ਡਿੱਠਾ ਹੈ।
[1]ਤਿਨ੍ਹਾਂ ਆਪਣੇ (ਮਸੰਦਾਂ) ਵਿਚ (ਮਿਲਣ ਦਾ) ਨਹੀਂ ਦੱਸਿਆ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਕਪਾਲ ਮੋਚਨ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਸ੍ਰੀ ਕਲਗੀਧਰ ਤਰੀ ਕੋ, ਪ੍ਰੇਰਨਿ ਕਰਿ ਜਲ ਮਾਂਹਿ।
ਰਵਿ ਤਨੁਜਾ ਕੇ ਬੀਚ ਹੀ, ਚਲੇ ਆਇਂ ਹਰਖਾਹਿਂ ॥੧॥

ਚੌਪਈ:

ਚਲੇ ਨਉ ਜਲ ਕੇ ਅਨੁਕੂਲੰ[1]।
ਅਵਿਲੋਕਹਿਂ ਸੁੰਦਰ ਦ੍ਵੈ ਕੂਲੰ।

[1]ਨਾਓ ਪਾਣੀ ਦੇ ਪ੍ਰਵਾਹ ਅਨਕੂਲ (ਹੇਠਾਂ ਨੂੰ) ਜਾ ਰਹੀ ਹੈ।

ਗਨ ਪੰਕਤਿ ਤਰੁਵਰੁ ਕੀ ਖਰੀ[1]।

[1]ਖੜੀ ਹੈ।

ਹੇਰਹਿਂ ਹਰੀ ਹਰੀ ਜਬਿ ਖਰੀ[1] ॥੨॥

[1]ਜਦ ਦੇਖਦੇ ਹਨ ਹਰੀ ਕਤਾਰ ਰੁੱਖਾਂ ਦੀ (ਤਾਂ) ਸਹੁਣੀ ਲਗਦੀ ਹੈ। [ਖਰੀ = ਸੁਹਣੀ]।

ਸਨੇ ਸਨੇ ਗਮਨੈ ਜਲ ਤਰਨੀ।
ਸ੍ਰੀ ਮੁਖ ਤੇ ਸ਼ੋਭਾ ਬਹੁ ਬਰਨੀ।
ਪੁਸ਼ਪਤਿ[1] ਬਨ ਕੋ ਕਰਹਿਂ ਦਿਖਾਵਨਿ।

[1]ਫੁਲਾਂ ਨਾਲ ਭਰੇ ਹੋਏ।

ਤਰੁਵਰ ਕੀ ਬਹੁ ਜਾਤਿ ਬਤਾਵਨਿ ॥੩॥
ਬਿਨਾ ਪੰਕ[1] ਤੇ ਚਾਰੁ ਪ੍ਰਵਾਹੂ।

[1]ਚਿਕੜ ਤੋਂ ਬਿਨਾਂ ਭਾਵ ਨਿਰਮਲ। ਚਿਕੜ ਬਿਨ ਪਾਣੀ ਵੀ ਸਿਆਲੇ ਦੀ ਨਿਸ਼ਾਨੀ ਹੈ।

ਸ਼ਜਾਮਲ ਬਰਨ ਬਿਲੋਕਹਿਂ ਤਾਹੂ।
ਨਗਰ ਪਾਂਵਟਾ ਤਟ ਪਰ ਜਾਂ ਕੇ।
ਆਵਤਿ ਚਲੇ ਨੀਰ ਪਰ ਤਾਂ ਕੇ ॥੪॥
ਤੀਰ ਤੀਰ ਪਰ ਹਯ ਡੁਰਿਆਏ[1]।

[1]ਕੰਢੇ ਕੰਢੇ ਘੋੜੇ ਲਈ ਆਏ।

ਸਭਿਹਿਨਿ ਕੇ ਸੇਵਕ ਲੈ ਧਾਏ।
ਜਹਿਂ ਬੈਠਨਿ ਕੀ ਰੁਚਿਰ ਸਥਾਈ।
ਸਿਲਾ ਬਿਸਾਲ ਪਰੀ ਤਟ ਛਾਈ ॥੫॥
ਅਬਿ ਲੌ ਥਲ ਬਿਨ ਕਰਦਮ ਸੋਊ।
ਦਿਖੀਅਤਿ ਹੈ ਸੁੰਦਰ ਤਟ ਦੋਊ।
ਕਰੀ ਖਰੀ ਤਰਨੀ ਤਹਿਂ ਆਇ।
ਸ੍ਰੀ ਗੋਬਿੰਦ ਸਿੰਘ ਉਤਰੇ ਰਾਇ ॥੬॥
ਖਾਨ ਪਾਨ ਕਰਿ ਨਿਸਾ ਬਿਤਾਈ।
ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ।
ਸੌਚ ਸ਼ਨਾਨ ਠਾਨਿ ਗੁਰ ਪੂਰੇ।
ਕਵਿਤਾ ਕਰਨਿ ਲਗੇ ਪ੍ਰਭੁ ਰੂਰੇ ॥੭॥
ਪ੍ਰਥਮੈ ਸ੍ਰੀ ਕ੍ਰਿਸ਼ਨਾ ਅਵਤਾਰੂ।

ਛੰਦ ਸਵੈਯੇ ਕਰਤਿ ਉਚਾਰੂ।
ਰੁਚਿਰ ਰਾਸ ਮੰਡਲ ਬਹੁ ਬਰਨਜੋਂ।
ਉਪਮਾਨਹਿਂ ਉਪਮੇਯਹਿ ਕਰਨਜੋ[1] ॥੮॥

[1]ਉਪਮਾਨ ਤੇ ਉਪਮੇਯ ਕਰਕੇ। (ਅ) ਉਪਮਾਂ ਨਹਿਂ = ਕਿਸੇ ਉਪਮੇਯ ਨਾਲ ਉਪਮਾ ਨਹੀਂ ਕਰੀ ਜਾ ਸਕਦੀ; ਭਾਵ ਬਾਣੀ ਅਲੌਕਿਕ ਹੈ। [ਉਪਮਾਨ = ਜਿਸ ਦੀ ਉਪਮਾ ਦਿੱਤੀ ਜਾਵੇ ਜੈਸੇ, ਚੰਦ। ਉਪਮੇਯ = ਜਿਸਨੂੰ ਉਪਮਾ ਦਿੱਤੀ ਜਾਵੇ। ਜੈਸੇ ਮੁਖ]।

ਕਰਿ ਸ਼ਨਾਨ ਬੈਠਹਿਂ ਤਿਸ ਤੀਰ।
ਸਿਲਾ ਸੰਗ ਖਸ[1] ਚਾਲਤਿ ਨੀਰ।

[1]ਖਹਿਕੇ।

ਜਾਮ ਦਿਵਸ ਜਬਿ ਲੌ ਚਢਿ ਆਵੈ।
ਰਹੈਂ ਇਕਾਕੀ ਗਿਰਾ ਬਨਾਵੈਂ ॥੯॥
ਨਹਿਂ ਕਿਸਹੂੰ ਕੋ ਦਰਸ਼ਨ ਹੋਇ।
ਦੂਰ ਦੂਰ ਰਹਿਂ ਥਿਰ ਸਭ ਕੋਇ।
ਮਨ ਟਿਕਾਇ ਬਰ ਬਾਨੀ ਰਚੈਂ।
ਕ੍ਰਿਸ਼ਨ ਬਿਲਾਸਾਦਿਕ ਬਿਧਿ ਸਚੈਂ[1] ॥੧੦॥

[1]ਅਸਲ ਵਿਧੀ ਪੂਰਬਕ (ਸੰਚਦੇ =) ਸੰਕਲਤ ਕਰਦੇ ਭਾਵ ਰਚਦੇ ਹਨ।

ਆਦਿ ਰਾਧਕਾ ਗੋਪੀ ਬ੍ਰਿੰਦ।
ਤਿਨ ਸੋਂ ਮਿਲਿ ਜਿਮ ਕੀਨਿ ਅਨੰਦ।
ਬਰਨਹਿਂ ਸਤਿਗੁਰ ਪ੍ਰੇਮ ਲਗਾਇ।
ਪੁਨ ਤੁਕਾਂਤ ਮਹਿਂ ਪੈਂਤੀ ਪਾਇ ॥੧੧॥
ਆਦਿ ਕਕਾਰ ਸੁ ਅੰਤ ੜਕਾਰ[1]।

[1]ਭਾਵ ਕ੍ਰਿਸ਼ਨਾ ਅਵਿਤਾਰ ਦੇ ਦਸਮ ਸਕੰਧ ਵਿਚ ਪਹਿਲੇ ਕਕਾ ਤੁਕ ਦੇ ਅੰਤ ਵਿਚ ਰੱਖਕੇ ੜਾੜੇ ਤਕ ਪੈਂਤੀ ਪੂਰੀ ਕੀਤੀ ਹੈ।

ਜਿਹ ਜੇ ਬਰਨ ਜਥਾ ਕ੍ਰਮ ਧਾਰ[1]।

[1]ਜੋ ਅੱਖਰ ਕ੍ਰਮ ਅਨੁਸਾਰ ਪਾਇਆ ਹੈ।

ਪਾਇ ਸਵੈਯਨਿ ਕੇ ਜੁਤਿ ਕ੍ਰਾਂਤਿ[1]।

[1]ਸ੍ਵੈਯਾਂ ਵਿੱਚ ਅੱਖਰ ਪਾਏ ਹਨ ਸ਼ੋਭਾ ਸਹਿਤ।

ਪਾਠਕ ਸੁਮਤਿ ਲਖੈ ਬੱਖਜਾਤ ॥੧੨॥
ਇੱਤਜਾਦਿਕ ਕੀ ਬਹੁ ਚਤੁਰਾਈ।
ਸੁੰਦਰ ਕਵਿਤਾ ਕਰਿ ਕਰਿ ਪਾਈ।
ਜਲ ਖਸਿ[1] ਚਲੈ ਸਿਲਾ ਕੇ ਸਾਥ।

[1]ਖਹਿਕੇ।

ਤਹਾਂ ਬਿਰਾਜੈਂ ਸ਼੍ਰੀ ਜਗਨਾਥ ॥੧੩॥
ਕਾਤਕ ਮਾਸ ਸੁੰਦਰੀ ਰੁਤ ਮੈਂ।
-ਚਵੈਂ ਅਖੇਰ ਅਬਹਿ- ਹੁਇ ਚਿਤ ਮੈਂ।
ਸਿੱਖ ਮਸੰਦਨ ਬ੍ਰਿੰਦਨਿ ਬ੍ਰਿੰਦ।
ਭਯੋ ਆਨਿ ਬਹੁ ਮੇਲ ਬਿਲੰਦ ॥੧੪॥

ਸਿਰੇ ਪਾਉ ਸਭਿਹਿਨਿ ਹਿਤ ਦੈਬੇ।
ਪਠੇ ਦਾਸ ਹਿਤ ਮੋਲਹਿ ਲੈਬੇ।
ਨਗਰ ਨਿਕਟ ਜੇਤਿਕ ਤਹਿਂ ਜਾਨੇ।
ਸਭਿਨਿ ਬਿਖੈ ਗਨ ਮਨੁਜ ਪਯਾਨੇ ॥੧੫॥
ਹੁਤੋ ਬੂੜੀਆ ਨਗਰ ਸਢੌਰਾ।
ਇੱਤਜਾਦਿਕ ਪਹੁੰਚੇ ਸਭਿ ਠੌਰਾ।
ਸੌ ਦੋ ਸੌ ਪਗੀਆ ਤਹਿਂ ਲੀਨਿ।
ਅਪਰ ਨ ਪ੍ਰਾਪਤਿ ਖੋਜਨ ਕੀਨਿ ॥੧੬॥
ਹਟਿ ਆਏ ਜਹਿਂ ਕਹਿਂ ਤੇ ਦਾਸਿ।
ਜੇਤਿਕ ਹੁਤੀ ਸੁ ਆਨੀ ਪਾਸ।
ਕਾਰਜ ਨਹੀਂ ਸਰਜੋ ਸਭਿ ਕੇਰਾ।
ਦਿਵਸ ਪੰਚਮੀ ਚਢੇ ਅਖੇਰਾ ॥੧੭॥
ਪੰਥ ਦੂਨ ਕੇ ਚਲਿ ਕਰਿ ਆਏ।
ਵਹਿਰਿ ਗਿਰਨ ਤੇ ਥਲ[1] ਦਿਖਰਾਏ।
ਇਕ ਸਮ ਅਵਨੀ ਮਹਿਂ ਕਰਿ ਡੇਰਾ।
ਬਿਚਰੇ ਕੇਤਿਕ ਦਿਵਸ ਅਖੇਰਾ ॥੧੮॥
ਇਕ ਕਪਾਲ ਮੋਚਨ[1] ਸ਼ੁਭ ਤਾਲ।
ਤਹਿਂ ਕੋ ਮੇਲਾ ਅਯੋ ਬਿਸਾਲ।
ਸੁਨਜੋਂ ਸੁ ਤੀਰਥ ਸਤਿਗੁਰ ਜਬੈ।
ਸਭਿਹਿਨਿ ਮਹਿਂ ਬੋਲਹਿਂ ਇਮ ਤਬੈ ॥੧੯॥
'ਚਲਹੁ ਕਰਹਿਂ ਮੇਲਾ ਤਿਸ ਥਾਨਾ।
ਆਵਤਿ ਖਿਲਹਿਂ ਅਖੇਰ ਮਹਾਨਾ।'
ਇਮ ਕਹਿ ਕਰਿ ਤਜਾਰੀ ਕਰਿਵਾਈ।
ਸੈਨਾ ਸੰਗਿ ਚਢੀ ਸਮੁਦਾਈ ॥੨੦॥
ਬਜਤਿ ਬਡੋ ਰਣਜੀਤ ਨਗਾਰਾ।
ਆਨਿ ਪਹੂੰਚੇ ਥਾਨ ਨਿਹਾਰਾ।
ਡੇਰਾ ਕਰਜੋ ਤਾਨਿ ਸ਼ਮਿਯਾਨੇ।
'ਸਤਿਗੁਰ ਥਿਰੇ ਸਭਿਨਿ ਸੁਨਿ ਕਾਨੇ ॥੨੧॥
ਸੇਵਕ ਸਿੱਖ ਆਨਿ ਪਗ ਪਰਸਹਿਂ।

[1]ਪਹਾੜਾਂ ਤੋਂ ਬਾਹਰ ਥਾਂ।

[1]ਨਾਮ ਹੈ ਤੀਰਥ ਦਾ, ਜਗਾਧਰੀ ਤੋਂ ਸਤ ਅੱਠ ਮੀਲ ਉੱਪਰ ਨੂੰ ਇਹ ਟਿਕਾਣਾ ਹੈ।

ਪਾਇੰ ਕਾਮਨਾ ਦਰਸ਼ਨ ਦਰਸਹਿੰ।
ਕਾਤਕ ਕੀ ਪੂਰਣਮਾ† ਨੇਰੇ‡।

†ਇਹੋ ਦਿਨ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦਾ ਸੀ ਜੋ ਏਥੇ ਮਨਾਇਆ ਗਿਆ। ‡ਪਾ:-ਡੇਰੇ।

ਮੇਲਾ ਭਯੋ ਸਕੇਲ ਘਨੇਰੇ ॥੨੨॥
ਤਬਹਿ ਮਸੰਦਨ ਸਤਿਗੁਰ ਪਾਸ।
ਹਾਥ ਜੋਰਿ ਕੀਨਸਿ ਅਰਦਾਸ।
'ਮਹਾਰਾਜ ਹਮ ਬਹੁ ਪੁਰਿ ਫਿਰੇ।
ਪਗੀਯਾ ਥੋਰੀ ਲਜਾਵਨਿ ਕਰੇ ॥੨੩॥
ਖਰਚ ਹਜ਼ਾਰ ਪਾਗ ਕੋ ਅਬੈ।
ਕਰੇ ਉਪਾਇ ਨ ਪ੍ਰਾਪਤਿ ਸਬੈ।
ਹੁਕਮ ਆਪ ਕੋ ਹੋਇ ਸੁ ਕਰੀਅਹਿ।
ਕਿਤ ਤੇ ਆਨਹਿਂ? ਨਹੀਂ ਨਿਹਰੀਅਹਿ' ॥੨੪॥
ਤਬਿ ਸਤਿਗੁਰ ਉਰ ਚਰਿਤ ਬਿਚਾਰਾ।
-ਬਲ ਤੇ ਛੀਨਹਿਂ ਕਰਹਿਂ ਪੁਕਾਰਾ।
ਭਾਗਹ ਜਾਇੰ, ਮੇਲਾ ਡਰਪਾਵੈ।
ਬਿਗਰੇ, ਜੰਗ ਕਰਨਿ ਬਨਿ ਆਵੈ[1] ॥੨੫॥

[1]ਡਰ ਖਾਕੇ ਮੇਲਾ ਭਜ ਜਾਏਗਾ, ਜੇ ਵਿਗੜ ਖੜੋਤੇ ਤਾਂ ਜੰਗ ਕਰਨਾ ਪਵੇਗਾ।

ਤਊ ਨ ਸਰਿ ਹੈ ਕਾਰਜ ਕੋਊ।
ਕਰਹਿਂ ਸੁ ਇਮ ਸੁਖ ਤੇ ਸਿਧ ਹੋਊ-।
ਨਿਜ ਸੁਭਟਨ ਸੋਂ ਹੁਕਮ ਬਖਾਨਾ।
'ਬਿਚਰਹੁ ਮੇਲੇ ਮਹਿਂ ਸਵਧਾਨਾ ॥੨੬॥
ਕਰਹਿਂ ਬਿਅਦਬੀ ਤੀਰਥ ਕੇਰੀ।
ਤਜਾਗਹਿ ਲਘੁ ਸ਼ੰਕਾ[1] ਲਿਹੁ ਹੇਰੀ।

[1]ਪਿਸ਼ਾਬ।

ਨਿਕਟ ਤਾਲ ਕੇ ਜੋ ਨਰ ਹੋਇ।
ਕਰਹਿ ਪਖਾਰਨ† ਕਰ ਬਿਚ ਕੋਇ[1] ॥੨੭॥

[1]ਭਾਵ (ਤਾਲ) ਵਿਚ (ਜੋ) ਕੋਈ ਹੱਥ ਪਾਣੀ ਕਰੇ ਤਾਂ.....। †ਪਾ:-ਬਿਛਾਰਨਿ।

ਤਿਨ ਕੀ ਪਗੀਯਾ ਲੇਹੁ ਉਤਾਰੀ†।

†ਲੋਕੀ ਉਸੇ ਤਾਲ ਵਿਚੋਂ ਹੱਥ ਪਾਣੀ ਕਰਦੇ ਤੇ ਪੇਸ਼ਾਬ ਪਖਾਨਾ ਵੀ ਕਿਨਾਰੇ ਹੋਣ ਕਰਕੇ ਬੀਮਾਰੀ ਪਾ ਦਿਆ ਕਰਦੇ ਸਨ। ਗੁਰੂ ਜੀ ਦਾ ਸਫਾਈ ਰੱਖਣ ਲਈ ਹੁਕਮ ਸੀ ਕਿ ਤਾਲ ਤੋਂ ਦੂਰ ਦੂਰ ਮਲ ਮੂਤ੍ਰ ਤੇ ਸ਼ੌਚ ਕਰਨ, ਜੋ ਇਹ ਹੁਕਮ ਨਾ ਮੰਨੇ ਉਸ ਲਈ ਹਲਕੀ ਸਜ਼ਾ ਪੱਗ ਲਾਹ ਲੈਣ ਦੀ ਤਜਵੀਜ਼ ਕੀਤੀ। ਪਗਾਂ ਦੀ ਲੋੜ ਲਈ ਇਹ ਕੌਤਕ ਨਹੀਂ ਰਚਿਆ। ਇਹ ਹੁਕਮ ਯਾਤ੍ਰੂਆਂ ਦੇ ਆਪਣੇ ਭਲੇ ਲਈ ਸੀ, ਹਲਕੇ ਦੰਡ ਦਾ ਕਾਰਨ ਅੰਕ ੨੫ ਵਿਚ ਦੱਸਿਆ ਹੈ ਕਿ ਬਹੁਤਾ ਡਰ ਨਹੀਂ ਦੇਣਾ ਜੋ ਲੋਕੀ ਭੱਜ ਹੀ ਨਾਂ ਜਾਣ।

ਨਹਿਂ ਮਾਰਹੁ ਦੀਜਹਿ ਬਹੁ ਗਾਰੀ†।

†ਕਹਿੰਦੇ ਹਨ ਕਿ ਨਾ ਬਹੁਤੀਆਂ ਗਾਲਾਂ ਦਿਓ ਤੇ ਨਾ

ਮਾਰੋ। ਭਾਵ ਇਹ ਹੋਇਆ ਕਿ ਹਲਕੀ ਜੇਹੀ ਝਾੜ ਪਾਓ ਤੇ ਪੱਗ ਲਾਹ ਲਓ।

ਬਿਚਰਹੁ ਚਹੁੰਦਿਸ਼ਿ ਤੀਰਥ ਕੇਰ।
ਕਰਹਿ ਬਿਅਦਬੀ ਫਲ ਦਿਹੁ ਹੇਰਿ[1] ॥੨੮॥

[1]ਦੇਖਕੇ, ਭਾਵ ਸੁਣੇ ਸੁਣਾਏ ਤੇ ਦੰਡ ਨਹੀਂ ਦੇਣਾ, ਅੱਖੀਂ ਦੇਖਕੇ ਦੇਣਾ।

ਸੁਨਿ ਗੁਰ ਹੁਕਮ ਸੁਭਟ ਸਵਧਾਨੇ।
ਗਹੇ ਸਿਪਰ ਅਰੁ ਹਾਥ ਕ੍ਰਿਪਾਨੇ।
ਲਘੁ ਸ਼ੰਕਾ[1] ਤਜਾਗਤਿ ਜੋ ਨੇਰੇ।
ਬਿਚਰਤਿ ਜਿਤ ਕਿਤ ਨਰ ਕੌ ਹੇਰੇਂ ॥੨੯॥

[1]ਪਿਸ਼ਾਬ।

ਤਿਸ ਕੀ ਤੁਰਨ ਪਾਗ ਉਤਾਰੈਂ।
ਸਮੁਝਾਵਹਿ ਅਰੁ ਗਾਰਿ ਨਿਕਾਰੈਂ[†]।

[†]ਇਸ ਦਾ ਮਤਲਬ ਗਾਲੀ ਤੋਂ ਨਹੀਂ ਪਰ ਦਬਕੇ ਦੇਣ ਤੋਂ ਹੈ, ਗਾਲ ਦਾ ਨਮੂਨਾ ਅੱਗੇ ਨਾਲ ਹੀ ਹੈ।

'ਮੂਢਹੁ ! ਪਾਪ ਕਰਨਿ ਕੌ ਆਏ।
ਕੈ ਸ਼ਨਾਨ ਤੇ ਚਹਤਿ ਗਵਾਏ' ॥੩੦॥
ਸੁਨਿ ਤੂਸ਼ਨਿ ਹੁਇ ਕਰਤਿ ਨ ਬੈਨ।
ਭਾਜਹਿਂ ਇਤ ਉਤ ਕਰਿ ਤਰੁ ਨੈਨ[1]।

[1]ਅੱਖਾਂ ਨੀਵੀਆਂ ਕਰਕੇ।

-ਆਛੀ ਭਨਹਿਂ- ਸਕਲ ਮਨ ਜਾਨੈ[1]।

[1]ਸਾਰੇ ਸਮਝਦੇ ਹਨ ਕਿ ਇਹ ਠੀਕ ਗਲ ਕਹਿ ਰਹੇ ਹਨ।

ਪਾਗ ਛਿਨਾਇ ਕਛੂ ਨ ਬਖਾਨੈਂ ॥੩੧॥
ਇਮ ਲੇ ਲੇ ਜੋਧਾ ਬਲਵਾਨ।
ਕਰਹਿਂ ਸੰਭਾਰਨਿ ਕਰਿ ਇਕ ਥਾਨ।
ਤੀਨ ਦਿਵਸ ਲੌ ਬਿਚਰਤਿ ਐਸੇ।
ਪਗੀਆ ਕਰਹਿਂ ਉਤਾਰਨਿ ਤੈਸੇ ॥੩੨॥
ਸਭਿ ਨਰ ਜਹਿਂ ਕਹਿਂ ਮਿਲੈਂ ਅਲਾਵੈਂ।
'ਤੀਰਥ ਅਦਬ ਗੁਰੂ ਰਖਵਾਵੈਂ।
ਨਰ ਮੂਰਖ ਮਹਿਮਾਂ ਨਹਿਂ ਜਾਨਹਿਂ।
ਅਘ ਨਹਿਂ ਹਰਹਿ ਉਲਟ ਗਨ ਠਾਨਹਿ[1] ॥੩੩॥

[1]ਪਾਪਾਂ ਨੂੰ (ਤੀਰਥ ਤੇ ਆਕੇ) ਦੂਰ ਨਹੀਂ ਕਰਦੇ ਸਗੋਂ ਬਹੁਤੇ (ਪਾਪ) ਕਮਾਉਂਦੇ ਹਨ।

'ਧੰਨ ਧੰਨ' ਭਾਖਹਿਂ ਸਭਿ ਲੋਗ।
'ਸ਼੍ਰੀ ਗੋਬਿੰਦ ਸਿੰਘ ਠਾਨਹਿਂ ਜੋਗ।
[1]ਆਛੋ ਕਰਨ ਹੇਤੁ ਉਪਦੇਸ਼।
ਮਹਾਂ ਪੁਰਖ ਕੋ ਹੋਨਿ ਵਿਸੇਸ਼' ॥੩੪॥

[1]ਮੁਨਾਸਬ ਬਾਤ ਕਰ ਰਹੇ ਹਨ।

ਇੱਤਜਾਦਿਕ ਕਹਿ ਮਿਲਿ ਸਮੁਦਾਏ।

ਪਾਗ ਛਿਨਾਇ ਸੁ ਪੁਨ ਪਛੁਤਾਏ।
ਤੀਨ ਦਿਵਸ ਲਗਿ ਮੇਲ ਸਕੇਲੇ।
ਕਰਿ ਪਗੀਅਨਿ ਕੋ ਕਾਜ ਸੁਹੇਲੇ ॥੩੫॥
ਜਗ ਮਹਿਂ ਸੁਜਸੁ ਲੀਨਿ ਬਹੁਤੇਰੋ।
ਦਰਸਹਿਂ ਪੂਜਹਿਂ ਭਾਵ ਘਨੇਰੋ।
ਪਗੀਆ ਗਿਨੀ ਸਾਤ ਸੈ ਭਈ।
ਧੋਵਨ ਹਿਤ ਧੁਬੀਆ ਕੌ ਦਈ ॥੩੬॥
ਕਰਿ ਕੈ ਤਯਾਰ ਗੁਰੂ ਢਿਗ ਆਨੀ।
ਮਲ ਬਿਨ ਰੁਚਰ ਸੁਪੈਦ ਮਹਾਨੀ।
ਆਗਲ ਪਾਛਲ[1] ਕਰਿ ਇਕਠਾਈ।
ਗਨ ਮਸੰਦ ਸਿਖ ਲਏ ਬੁਲਾਈ ॥੩੭॥
ਸਭਿ ਕੇ ਸੀਸ ਦਈ ਬੰਧਵਾਇ।
ਇਸ ਪ੍ਰਕਾਰ ਦੇ ਕਰਿ ਸਿਰੁਪਾਇ।
ਸੰਗਤਿ ਬ੍ਰਿੰਦ ਮਸੰਦ ਜਿ ਆਏ।
ਕਰੇ ਬਿਦਾ ਸਭਿ ਸਦਨ ਸਿਧਾਏ ॥੩੮॥
ਕੇਤਿਕ ਦਿਨ ਰਾਖਯੋ ਤਹਿਂ ਡੇਰਾ।
ਕਈ ਬਾਰ ਚਢਿ ਗਏ ਅਖੇਰਾ।
ਅਨਿਕ ਬਿਧਿਨਿ ਕੇ ਕਰੇ ਬਿਲਾਸਾ।
ਜੁਗ ਤੀਰਥ[1] ਪਰ ਕੀਨਿਸਿ ਬਾਸਾ ॥੩੯॥
ਸੁਨਿ ਸੁਨਿ ਜਸੁ ਸੇਵਕ ਸਮੁਦਾਏ।
ਧਰਿ ਧਰਿ ਭਾਵ ਦਰਸ ਕੋ ਆਏ।
ਜਥਾ ਸ਼ਕਤਿ ਕੀ ਧਰਹਿਂ ਅਕੋਰ।
ਕਦਮ ਪਦਮ ਬੰਦਹਿਂ ਕਰ ਜੋਰਿ ॥੪੦॥
ਧਰਹਿਂ ਕਾਮਨਾ ਪਾਇ ਸਿਧਾਰਹਿਂ।
ਅਨਿਕ ਪ੍ਰਕਾਰ ਸੁਜਸੁ ਬਿਸਥਾਰਹਿਂ।
ਪੁਨ ਸਤਿਗੁਰ ਕਰਿ ਕੈ ਇਸ਼ਨਾਨਾ।
ਚਹਿਤਿ ਪਾਂਵਟੇ ਕਿਯਸਿ ਪਯਾਨਾ ॥੪੧॥
ਗਰਜਤਿ ਬਹੁ ਰਣਜੀਤ ਨਗਾਰਾ।
ਚਢੀ ਬਾਹਿਨੀ ਹੁਇ ਹੁਇ ਤਯਾਰਾ।
ਪੰਥ ਪਾਂਵਟੇ ਚਲਿ ਕਰਿ ਗਏ।

[1]ਪਹਿਲੀਆਂ ਤੇ ਮਗਰਲੀਆਂ।

[1]ਕਪਾਲ ਮੋਚਨ ਦੇ ਪਾਸ ਰਿਣ ਮੋਚਨ ਨਾਮੇ ਇਹ ਦੂਸਰਾ ਤਲਾਉ ਬੀ ਤੀਰਥ ਮੰਨਿਆ ਹੋਇਆ ਹੈ।

ਇਕ ਨਿਸ ਮਗ ਬਸਿ ਪਹੁੰਚਤਿ ਭਏ
॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯੇ ਰੁਤੇ 'ਕਪਾਲ ਮੋਚਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਰਾਜ ਕੌਰ ਦਾ ਹਾਲ]

੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੬

ਦੋਹਰਾ:

ਬਸੇ ਪਾਂਵਟੇ ਪੁਰਿ ਬਿਖੈ, ਹਯ ਸੈਨਾ ਸਮੁਦਾਇ।
ਮੰਗਲ ਅਨਿਕ ਪ੍ਰਕਾਰ ਕੇ, ਦਿਨ ਪ੍ਰਤਿ ਗਨ ਸੁਖਦਾਇ ॥੧॥

ਚੌਪਈ:

ਜਿਤ ਕਿਤ ਤੇ ਗਨ ਸੰਗਤਿ ਆਵੈ।
ਬਸਤ੍ਰ ਸ਼ਸਤ੍ਰ ਬਹੁ ਬਿਧਿ ਅਰਪਾਵੈ।
ਬਹੁ ਮੋਲੇ ਹਯ ਤੁਰਕੀ ਤਾਜ਼ੀ।
ਚਪਲ ਬਲੀ ਆਨਹਿਂ ਬਰ ਬਾਜੀ[1] ॥੨॥

[1]ਸ੍ਰੇਸ਼ਟ ਘੋੜੇ।

ਬਿਦਤ ਬਾਤ ਸਭਿ ਜਗਤ ਮਝਾਰ।
'ਸਤਿਗੁਰ ਚਾਹਤਿ ਹਯ ਹੱਥਜਾਰ।'
ਸੁਨਿ ਸੁਨਿ ਸਿਖ ਬਹੁ ਜਤਨ ਉਪਾਵੈਂ।
ਜਿਤ ਕਿਤ ਦਰਬ ਦੇਤਿ ਹਯ ਲਜਾਵੈਂ ॥੩॥
ਬ੍ਰਿੰਦ ਬਲਾਇਤ ਤੇ ਹੱਥਜਾਰ।
ਖਰਚਹਿਂ ਧਨ ਕੋ ਰੁਚਿਰ ਨਿਹਾਰਿ।
ਜਬਿ ਅਰਪਹਿਂ ਸਤਿਗੁਰ ਕੇ ਤੀਰ।
ਖੁਸ਼ੀ ਦੇਤਿ ਸਿੱਖਨ ਗੰਭੀਰ ॥੪॥
ਸੈਫ਼, ਤੁਫੰਗ, ਤਿਖੀ ਤਰਵਾਰੈਂ।
ਬਿਛੂਏ ਬਾਂਕ ਦੁਧਾਰਨਿ ਧਾਰੈਂ[1]।

[1]ਟੇਢੇ ਤੇ ਦੋ ਧਾਰਾਂ ਵਾਲੇ ਬਿਛੂਏ [ਬਿਛੂਆ ਇਕ ਪ੍ਰਕਾਰ ਦੀ ਕਟਾਰ ਹੈ ਜੋ ਬਿੱਛੂ ਦੇ ਡੰਗ ਵਾਂਙੂ ਟੇਢਦਾਰ ਹੁੰਦੀ ਹੈ। ਬਾਂਕ = ਟੇਢਾ]। (ਅ) ਬਾਂਕ = ਇਕ ਖਮਦਾਰ ਸ਼ਸਤ੍ਰ ਬੀ ਹੈ।

ਕੌਨ ਕੌਨ ਕੇ ਗਿਨੀਅਹਿ ਨਾਮੂ।
ਆਨਹਿਂ ਸ਼ਸਤ੍ਰ ਮਹਿਦ ਅਭਿਰਾਮੂ ॥੫॥
ਜਬਿ ਅਰਪਹਿਂ ਗੁਰ ਕਰ ਮਹਿਂ ਧਾਰੈਂ।
ਲੋਹਾ ਪਰਖਹਿਂ ਭਲੇ ਨਿਹਾਰੈਂ।
ਕਰਹਿਂ ਸਰਾਹਨਿ ਅਨਿਕ ਪ੍ਰਕਾਰਾ।
ਦੇਂ ਸਿਖ ਕੌ ਪੁਨ ਖੁਸ਼ੀ ਅਪਾਰਾ ॥੬॥
ਤਿਮ ਹੀ ਤਰਲ[1] ਤੁਰੰਗਮ ਹੇਰੈਂ।
ਜੋ ਆਨਹਿਂ ਦੇਂ ਖੁਸ਼ੀ ਬਡੇਰੈਂ।
ਯਾਂ ਤੇ ਚਿਤ ਮਹਿਂ ਚੌਪ ਚਹੰਤੇ।

[1]ਚੰਚਲ।

ਜਿਤ ਕਿਤ ਤੇ ਆਨਹਿਂ ਧਨਵੰਤੇ ॥੭॥
ਨਿਤਪ੍ਰਤਿ ਰਹਤਿ ਭੀਰ ਦਰਬਾਰ।
ਕਾਂਖੀ ਦਰਸ਼ਨ ਕਈ ਹਜ਼ਾਰ।
ਬਰ ਕੋ ਪਾਇ ਕਾਮਨਾ ਪੂਰਹਿਂ।
ਨਹਿਂ ਤ੍ਰਿਪਤਹਿਂ ਪਿਖਿ ਸ਼੍ਰੀ ਮੁਖ ਰੂਰਹਿਂ ॥੮॥
ਅਬਿ ਸ਼੍ਰੀ ਰਾਮਰਾਇ ਕੁਛ ਕਥਾ।
ਸੁਨੀਯਹਿ ਸ਼੍ਰੋਤਾ ਬੀਤੀ ਜਥਾ।
ਕਰਜੋ ਅਰਾਧਨ ਕਿਹ ਸਿਖ ਭੀਰ[1]।
ਅਧਿਕ ਦੂਰ ਕਿਤ ਸਿਮਰਜੋ ਧੀਰ ॥੯॥

[1]ਭੀੜ ਪਈ ਤੇ।

ਚਿਤ ਮਹਿਂ ਚਾਹਤਿ -ਕਰਨ ਸਹਾਈ-।
ਦਾਸ ਜਾਨਿ ਮਨ ਰਹਜੋ ਨ ਜਾਈ[1]।

[1]ਰਾਮਰਾਇ ਜੀ ਕੋਲੋਂ।

ਮਹਿਲਾ ਹੁਤੀ ਚਾਰ ਤਿਸ ਕੇਰੀ।
ਰਾਜਕੁਵਰ ਸਭਿ ਬਿਖੈ ਬਡੇਰੀ ॥੧੦॥
ਸੋ ਲਰਿ ਪਰੀ ਕੰਤ ਕੇ ਸੰਗ।
ਸੁਨਿ ਸ਼੍ਰੋਤਾ ਕੁਛ ਤਾਂਹਿ ਪ੍ਰਸੰਗ।
ਰਿਸ ਉਰ ਧਾਰਿ ਬਿਚਾਰਤਿ ਸੋਈ।
'ਮੇਰੋ ਰਹਨਿ ਨਹੀਂ ਅਬਿ ਹੋਈ ॥੧੧॥
ਬਨੌਂ ਇਕਾਂਕੀ ਹਰਿ ਗੁਨ ਗਾਵੌਂ।
ਪ੍ਰਿਥਕ[1] ਤੁਮਹਿ ਤੇ ਬੈਸ ਬਿਤਾਵੌਂ।'

[1]ਵੱਖਰੀ ਹੋਕੇ।

ਸੁਨਿ ਕਰਿ ਰਾਮਰਾਇ ਤਬਿ ਕਹਜੋ।
'ਇਤ ਤੇ ਪਜਾਨ ਕਰਨਿ ਕੋ ਚਹਜੋ? ॥੧੨॥
ਜਹਿਂ ਸਿਖ ਸੰਗਤਿ ਹੋਇ ਹਮਾਰੇ।
ਤਹਿਂ ਹੀ ਬੈਠੇ ਕਰਹਿਂ ਗੁਜ਼ਾਰੇ।
ਅਪਰ ਕੌਨ ਸੇ ਥਲ ਚਲਿ ਜਾਵੈਂ।
ਮਮ ਸਿੱਖਨ ਤੇ ਆਪ ਪੁਜਾਵੈਂ ॥੧੩॥
[1]ਔਰ ਕਹਾਂ ਸ਼ਕਤੀ ਕੋ ਧਾਰਹਿਂ।
ਅਪਨੇ ਸਿੱਖ ਬਨਾਇ ਉਧਾਰਹਿਂ।'

[1]ਹੋਰ ਤੂੰ ਕੇਹੜੀ ਤਾਕਤ ਰਖਦੀ ਹੈਂ ਜੋ ਆਪਣੇ ਸਿਖ ਬਣਾਕੇ ਉਧਾਰ ਕਰੇਂਗੀ?

ਸੁਨਿ ਪਤਿ ਤੇ ਰਿਸ ਅਤਿ ਉਪਜਾਈ।
ਮੁਖ ਤੇ ਮਹਿਦ ਕਠੋਰ ਅਲਾਈ ॥੧੪॥

'ਗ੍ਰਾਮ ਨਗਰ ਜਹਿਂ ਤੁਵ ਸਿਖ ਹੋਇ।
ਤਹਿਂ ਬਾਸਾ ਮੈਂ ਕਰੌਂ ਨ ਕੋਇ।
ਜਿਸ ਥਲ ਨਹੀਂ ਨਾਮ ਸਿਖ ਦਾਸ।
ਤਹਿਂ ਅਵਾਸ ਕਰਿ ਲੈਹੌਂ ਬਾਸ' ॥੧੫॥
ਇਮ ਪ੍ਰਨ ਕਰਿ ਕਸਵਾਯੋ ਡੇਰਾ।
ਲੇ ਕਛੁ ਦਾਸ ਚਲੀ ਗਿਰ ਓਰਾ।
ਤੀਰ ਤੀਰ ਸੈਲਨਿ ਕੇ ਜਾਤਿ।
ਉਤਰਹਿ ਕਹੂੰ ਬਸਨ ਹਿਤ ਰਾਤਿ ॥੧੬॥
ਬਸਹਿਂ ਸਿੱਖ ਤਹਿਂ ਸੁਨਿ ਕਰਿ ਆਵੈਂ।
ਜਥਾ ਸ਼ਕਤਿ ਕੁਛ ਭੇਟ ਚੜ੍ਹਾਵੈਂ।
ਤਹਿਂ ਤੇ ਪਿਖਿ ਉਠਿਵਾਵਹਿ ਡੇਰਾ।
ਨਹੀਂ ਲੇਤਿ ਕਿਸ ਪਾਸ ਅਕੋਰਾ ॥੧੭॥
ਕਿਤ ਕਿਤ ਨਿਸਾ ਬਸਹਿ ਤਮ ਹੋਏ।
ਖੋਜਤਿ ਥਲ ਜਹਿਂ ਸਿੱਖ ਨ ਕੋਏ।
ਬਹੁਤੇ ਗ੍ਰਾਮ ਨਗਰ ਫਿਰਿ ਹੇਰੇ।
ਇਮ ਚਲਿ ਆਈ ਦੂਰ ਬਡੇਰੇ ॥੧੮॥
ਮਿਲਿ ਸਿਖ ਜੂਥ[1] ਤੁਰਤ ਉਠਿ ਚਾਲਹਿ।
ਤਿਮਰ ਪ੍ਰਬਿਰਤੇ ਡੇਰਾ ਘਾਲਹਿ।
ਗਮਨਤਿ ਗਮਨਤਿ ਆਈ ਤਹਿਂਵਾ।
ਮਨਸਾ ਦੇਵੀ ਮੰਦਿਰ ਜਹਿਂਵਾ ॥੧੯॥
ਮਨੂਮਾਜਰਾ[1] ਪੁਰਿ ਤਿਹ ਪਾਸ।
ਉਤਰੀ ਤਹਾਂ ਜਾਇ ਤਿਹ ਬਾਸ।
'ਕੌਨ ਅਹੈ ਇਹ' ਬੂਝਯੋ ਆਨਿ।
ਮਾਨਵ ਮਿਲੇ ਕਿਤਿਕ ਤਿਸ ਥਾਨ ॥੨੦॥
ਕਹਯੋ ਕਹਾਰਨਿ ਬਚ ਤਿਸ ਬੇਰੀ।
'ਪਤਨੀ ਰਾਮਰਾਇ ਗੁਰ ਕੇਰੀ।
ਬਸਿਓ ਚਾਹਿਤਿ ਤੁਮਰੇ ਪੁਰਿ ਮਹਿਂ।
ਕਰਨਿ ਸਦਨ ਕੀ ਬਾਂਛਾ ਉਰ ਮਹਿਂ' ॥੨੧॥
ਸੁਨਿ ਕਰਿ ਨਰਨਿ ਅਨਾਦਰ ਕਰਯੋ।

[1]ਜਿੱਥੇ) ਸਿੱਖਾਂ ਦੀ ਭੀੜ ਮਿਲੇ (ਉਥੋਂ)।

[1]ਮਨੀਮਾਜਰਾ ਜੋ ਅੰਬਾਲੇ ਦੇ ਜ਼ਿਲੇ ਵਿੱਚ ਹੈ। ਇਹ ਥਾਂ ਕੈਥਲ ਵਾਂਗੂ ਕਦੇ ਸਿਖ ਰਿਆਸਤ ਸੀ।

'ਕੌਨ ਗੁਰੂ ਹਮ ਭਾਉ ਨ ਧਰਜੋ।
ਲੇ ਕਰਿ ਜਾਹੁ ਉਠਾਵਹੁ ਡੋਰਾ।
ਹਮ ਨਹਿਂ ਮਾਨਹਿਂ, ਹ੍ਵੈ ਕਿਸ ਓਰਾ[1] ॥੨੨॥

[1]ਹੋਊ ਕਿਸੇ ਪਾਸੇ (ਰਾਮਰਾਇ ਗੁਰੂ)। (ਅ) ਕਿਸ ਪਾਸੇ ਹੈ?

ਸੁਨਿ ਕੈ ਰਾਜ ਕੁਵਰ ਹਰਖਾਨੀ।
ਬਸਿਬੇ ਹੇਤੁ ਥਾਉਂ ਸੋ ਜਾਨੀ।
-ਇਸ ਪੁਰਿ ਮੋਂ ਨਹਿਂ ਗੁਰ ਕੋ[1] ਸਿੱਖ।
ਬੈਸ ਬਿਤਾਊਂ ਬੈਸਿ ਭਵਿੱਖ[1]- ॥੨੩॥

[1]ਭਾਵ ਰਾਮਰਾਇ ਦਾ।

[1]ਬੈਠਕੇ ਇਥੇ ਬਿਤਾਵਾਂਗੀ ਅਗਲੀ ਆਯੂ।

ਜਜੋਂ ਕਜੋਂ ਕਰਿ ਸੋ ਨਰ ਸਮੁਝਾਏ।
ਕਹਿ ਕਰਿ ਡੇਰਾ ਲੀਨਿ ਜਮਾਏ।
ਸਨੇ ਸਨੇ ਤਹਿਂ ਸਦਨ ਬਨਾਇ।
ਕੀਨਸਿ ਬਾਸ ਰਿਦੈ ਹਰਖਾਇ ॥੨੪॥
ਬਸਤਜੋ ਕੇਤਿਕ ਮਾਸ ਬਿਤਾਏ।
ਗ੍ਰੀਖਮ ਤੇ ਬਰਖਾ ਰਿਤੁ ਆਏ।
ਬਰਖਹਿ ਮੇਘ ਘਟਾ ਹੁਇ ਭਾਰੀ।
ਪਰਹਿ ਬਿਸਾਲ ਧਰਾ ਪਰ ਬਾਰੀ[1] ॥੨੫॥

[1]ਜਲ।

ਅਰਧ ਰਾਤ੍ਰਿ ਬਹੁ ਬਰਖਤਿ ਨੀਰ।
ਗਯੋ ਛਾਤ ਕੋ ਟੂਟ ਛਤੀਰ।
ਜਲ ਘਰ ਬਿਖੈ ਪਰਨਿ ਬਹੁ ਲਾਗੇ।
ਠਾਨਹਿਂ ਜਤਨ ਦਾਸ ਤਿਸ ਜਾਗੇ ॥੨੬॥
ਰਾਜ ਕੌਰ ਲਖਿ ਬਿਘਨ ਬਡੇਰਾ।
ਹੁਤੋ ਚੌਧਰੀ ਬਡ ਪੁਰਿ ਕੇਰਾ।
ਕਹਿ ਕਰਿ ਤਹਾਂ ਪਠਾਇਸਿ ਦਾਸ।
'ਜਾਹਿ ਤੁਰਤ ਭਨੀਅਹਿ ਤਿਸ ਪਾਸ ॥੨੭॥
ਇਕ ਸ਼ਤੀਰ ਉਚਵਾਇ ਸੁ ਲਜਾਊ।
ਨਰ ਗਨ ਸੰਗ ਤੁਰਤ ਅਬਿ ਆਊ।
ਸਦਨ ਗਿਰ ਗਯੋ ਚਲੌ ਉਧਾਰਹੁ[1]।
ਪੁਰਹੁ ਕਾਮਨਾ ਜਿਮ ਉਰ ਧਾਰਹੁ' ॥੨੮॥

[1]ਬਚਾਓ।

ਸੁਨਤਿ ਦਾਸ ਗਮਨਜੋ ਤਤਕਾਲਾ।

ਜਾਇ ਜਗਾਯੋ ਸਦਨ ਉਤਾਲਾ।
'ਘਰ ਮਾਤਾ ਕੋ[1] ਤੁਟਜੋ ਸ਼ਤੀਰ।
ਤੋਹਿ ਹਕਾਰਜੋ ਚਲੀਅਹਿ ਤੀਰ' ॥੨੯॥
ਅਪਰ ਬਾਰਤਾ ਸਕਲ ਸੁਨਾਈ।
ਹੁਤੋ ਧਨੀ ਕੁਛ ਮਨ ਨਹਿਂ ਭਾਈ।
[1] 'ਬਰਖਾ ਅਧਿਕ ਤਿਮਰ ਘਨ ਛਾਯੋ।
ਜਤਨ ਨ ਬਨੈ ਅਬੈ ਕਿਤ ਜਾਯੋ[1]' ॥੩੦॥
ਜਾਇ ਦਾਸ ਤਤਕਾਲ ਬਖਾਨੀ।
ਰਾਜਕੁਅਰ ਪੁਨ ਸੁਨਿ ਕਹਿ ਬਾਨੀ।
'ਅਲਪ[1] ਚੌਧਰੀ ਦੂਸਰ ਜੋਈ।
ਪਹੁੰਚਹੁ ਤੁਰਤ ਹਕਾਰਹੁ ਸੋਈ ॥੩੧॥
ਘਰ ਕੇ ਨਰ[1] ਅਰੁ ਲਜਾਇ ਸ਼ਤੀਰ[10]।
ਤੂਰਨ ਆਇ, ਜਾਹੁ ਤਿਸ ਤੀਰ[1]।'
ਧਾਇ ਦਾਸ ਤਿਸ ਕੇ ਘਰ ਗਯੋ।
ਕਾਰਜ ਸਕਲ ਸੁਨਾਵਤਿ ਭਯੋ ॥੩੨॥
'ਚਲਹੁ ਜਤਨ ਕਰ ਛਾਤ ਸੁਧਾਰਹੁ।
ਪੁਰਵਹੁ ਅਭਿਲਾਖਾ ਜਿਮ ਧਾਰਹੁ।'
ਸੁਨਤਿ ਜਾਟ ਚਿਤ ਬਿਖੈ ਬਿਚਾਰੈ।
-ਮਮ ਕੁਲ ਰਾਜ ਕਰਹਿ ਦੁਖ ਟਾਰੈ- ॥੩੩॥
ਲੇ ਸ਼ਤੀਰ ਘਰ ਕੇ ਨਰ ਜਾਲਾ।
ਬਰਖਾ ਤਿਮਰ ਬਿਖੈ ਤਹਿਂ ਚਾਲਾ।
ਜਾਇ ਤੁਰਤ ਕਰ ਬੰਦਿ ਸੁਨਾਯੋ।
'ਫੁਰਮਾਵਹੁ ਮੈਂ ਲੇ ਕਰਿ ਆਯੋ' ॥੩੪॥
ਰਾਜਕੁਵਰ ਤਿਹ ਸਾਥ ਉਚਾਰਾ।
'ਛਾਤ ਬਨਾਵਹੁ ਤਿਸੀ ਪ੍ਰਕਾਰਾ।'
ਓਢਿ ਕਾਮਰੀ[1] ਲਗੇ ਬਨਾਵਨਿ।
ਪੂਰਬ ਦੀਪਕ ਕਰੇ ਜਲਾਵਨਿ ॥੩੫॥
ਕਰੇ ਉਪਾਵ ਸ਼ਤੀਰ ਟਿਕਾਵਾ।
ਊਪਰ ਗਨ ਕਾਸ਼ਟ ਤੇ ਛਾਵਾ।
ਮ੍ਰਿਤਕਾ ਖਨਿ ਖਨਿ ਤਿਸ ਪਰ ਪਾਈ।

[1]ਮਾਤਾ (ਰਾਜਕੌਰ) ਦੇ ਘਰ ਦਾ।
[1]ਚੌਧਰੀ ਨੇ ਕਿਹਾ:-)।
[1]ਐਸ ਵੇਲੇ ਕਿੱਥੇ (ਕੋਈ) ਜਾਵੇ।
[1]ਛੋਟਾ।
[1]ਚੌਧਰੀ) ਆਪਣੇ ਘਰ ਦੇ ਪੁਰਸ਼ ਤੇ ਸ਼ਤੀਰ ਲਿਆਵੇ।
[1]ਤਿਸ ਦੇ ਪਾਸ ਜਾਓ।
[1]ਕੰਬਲ ਉਪਰ ਲੈਕੇ।

ਹੋਤਿ ਪ੍ਰਾਤ ਲੌ ਭਲੀ ਬਨਾਈ ॥੩੬॥
ਰਾਜਕੁਵਰ ਪਿਖਿ ਹਰਖ ਉਪੰਨਾ।
ਕਹ੍ਯੋ 'ਲੇਹੁ ਬਰ' ਹੋਇ ਪ੍ਰਸੰਨਾ।
'ਜੋ ਇਸ ਸਮੈਂ ਜਾਚਨਾ ਕਹੈਂ।
ਨਿਹਸੰਸੈ ਮੁਝ ਤੇ ਸੋ ਲਹੈਂ[1]' ॥੩੭॥
ਸੁਨਤਿ ਜਾਟ ਕਰ ਜੋਰਿ ਬਖਾਨਾ।
'ਰੱਯਤ ਹੋਨਿ ਮਹਾਂ ਦੁਖ ਜਾਨਾ।
ਜੇ ਤੁਮਰੋ ਮਨ ਕਰੁਨਾ ਢਰ੍ਯੋ।
ਦੀਜਹਿ ਰਾਜ ਮਹਿਦ ਸੁਖ ਭਰ੍ਯੋ ॥੩੮॥
ਮਮ ਕੁਲ ਮਹਿਂ ਨਹਿਂ ਦਾਰਿਦ ਰਹੈ।
ਅਬਿ ਤੇ ਐਸ਼੍ਵਰਜ ਘਰ ਮਹਿਂ ਲਹੈਂ।'
ਸੁਨੀ ਕਾਮਨਾ ਜਾਚਨ ਕੀਨਿ।
ਰਾਜਕੁਅਰ ਸੋਈ ਬਰ ਦੀਨ ॥੩੯॥
'ਅਬਿ ਤੇ ਹੋਇ ਬੰਸ ਮਹਿਂ ਰਾਜਾ।
ਸਨੇ ਸਨੇ ਸਭਿ ਵਧੈ ਸਮਾਜਾ।
ਮੋਰ ਹਕਾਰ੍ਯੋ ਆਇ ਨ ਜੋਈ[1]।
ਰੱਯਤ ਬਨਹਿ ਤੋਹਿ ਕੁਲ ਸੋਈ[1]' ॥੪੦॥
ਇਮ ਬਰ ਦੇ ਕਰਿ ਕਰ੍ਯੋ ਨਿਹਾਲਾ।
ਵਧਨਿ ਲਗ੍ਯੋ ਐਸ਼੍ਵਰਜ ਬਿਸਾਲਾ।
ਮਨੂਮਾਜਰੇ ਮੈਂ ਸੋ ਰਾਜੇ।
ਅਬਿ ਲੌ ਲਖੀਅਤਿ ਅਧਿਕ ਸਮਾਜੇ[†] ॥੪੧॥
ਰਾਜਕੁਵਰ ਬਸਿ ਬੈਸ ਬਿਤਾਈ।
ਤਹਿਂ ਤਨ ਤਜਿ ਸੁਰ ਲੋਕ ਸਿਧਾਈ।
ਪੂਜਹਿਂ ਤਹਾਂ ਦੇਹੁਰਾ ਸੋਈ।
ਅਬਿ ਲੌ ਅਹੈ ਪਿਖਹਿਂ ਸਭਿ ਕੋਈ ॥੪੨॥
ਇਮ ਸ਼੍ਰੀ ਰਾਮਰਾਇ ਕੀ ਘਰਨੀ।
ਹੁਤੀ ਬਡੀ ਤਿਸ ਕੀ ਕਥ[1] ਬਰਨੀ।
ਅਪਰ ਤੀਨ ਮਹਿਲਾ ਤਿਸ ਕੇਰੀ।
ਬਸਤਿ ਨਿਕਟ ਕਰਿ ਪ੍ਰੀਤਿ ਬਡੇਰੀ

[1]ਦੇਖਾਂ।

[1]ਭਾਵ ਵੱਡਾ ਚੌਧਰੀ।

[1]ਰੱਯਤ ਬਣੇਗਾ ਤੇਰੀ ਕੁਲ ਦੀ ਉਹ ਭਾਵ ਵੱਡਾ ਚੌਧਰੀ।

[†]ਕਵੀ ਜੀ ਦੇ ਸਮੇਂ ਇਸ ਦੀ ਵੰਸ਼ ਦੇ ਸਿਖ ਰਾਜੇ ਰਾਜ ਕਰਦੇ ਸੀ। ਹੁਣ ਰਿਆਸਤ ਜ਼ਬਤ ਹੋ ਚੁਕੀ ਹੈ।

[1]ਕਥਾ।

॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਰਾਮਰਾਇ ਜੀ ਦਾ ਅੰਤ]

ਪ<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>2

ਦੋਹਰਾ:

ਤੀਨੋ ਮਹਿਂ ਮੁਖਿ ਏਕ ਤ੍ਰਿਯ, ਨਾਮ ਕੁਵਰ ਪੰਜਾਬ[1]। [1]ਪੰਜਾਬ ਕੌਰ।
ਚਹਿਂ ਸਹਾਇਤਾ ਸਿੱਖ ਕੀ, ਨਿਕਟ ਬੁਲਾਇ ਸ਼ਿਤਾਬ[1] ॥੧॥

[1](ਸ਼੍ਰੀ ਰਾਮਰਾਇ ਜੀ) ਸਿੱਖ ਦੀ ਸਹਾਇਤਾ ਕਰਨੀ ਚਾਹੁੰਦੇ ਹਨ ਇਸ ਕਰਕੇ ਪਾਸ ਬੁਲਾਇਆ ਛੇਤੀ (ਪੰਜਾਬ ਕੁਇਰ) ਨੂੰ।

ਚੌਪਈ:

ਪਾਸ ਬਿਠਾਇ ਅਧਿਕ ਸਤਿਕਾਰੀ।
ਰਾਮਰਾਇ ਤਿਹ ਸਾਥ ਉਚਾਰੀ।
'ਅੰਤਰ ਕੋਸ਼ਠ[1] ਕੇ ਤਨ ਮੇਰੋ। [1]ਕੋਠੇ।
ਥਿਰਯੋ ਰਹੈ, ਕੋ ਇਸਹਿ ਨ ਹੇਰੋ[1] ॥੨॥ [1]ਕੋਈ ਦੇਖੇ ਨਾ ਇਸ ਨੂੰ।
ਮੋ ਕਹੁ ਕਾਰਜ ਹੈ ਅਤਿ ਭਾਰੀ।
ਬਹੁਰ ਆਇ ਕਰਿ ਲੇਹੁਂ ਸੰਭਾਰੀ।
ਕਿਸਹੂੰ ਨਿਕਟ ਨ ਆਵਨਿ ਦੀਜੈ।
ਸਭਿਹਿਨਿ ਤੇ ਰੱਖਯਾ ਤਨ ਕੀਜੈ' ॥੩॥
ਇਮ ਪੰਜਾਬ ਕੁਇਰ ਸਮੁਝਾਈ।
ਕੋਸ਼ਠ ਮਹਿਂ ਪ੍ਰਵਿਸ਼ਯੋ ਸਹਿਸਾਈ।
ਕਰੇ ਕਿਵਾਰ ਅਸੰਜਤਿ[1] ਠਾਢੇ। [1]ਬੰਦ।
ਅੰਤਰ ਸਾਂਕਰ ਦੇ ਕਰਿ ਗਾਢੇ[1] ॥੪॥ [1]ਸੰਗਲੀ ਮਾਰਕੇ ਚੰਗੀ ਤਰ੍ਹਾਂ।
ਆਸਤਰਨ[1] ਪਰ ਤਤਛਿਨ ਪਰਯੋ। [1]ਵਿਛੌਣ ਉਪਰ।
ਨਿਜ ਸ਼ਕਤੀ ਬਲ ਕੌ ਬਹੁ ਕਰਯੋ।
ਤਨ ਕੌ ਤਯਾਗਿ ਗਯੋ ਜਹਿ ਜਾਨਾ।
ਨਿਜ ਸਿਖ ਕੋ ਲਖਿ ਕਾਜ ਮਹਾਨਾ ॥੫॥
ਜਬਿ ਇਕ ਜਾਮ ਬਿਤੀਤਨਿ ਕਰਯੋ।
ਬੀਚ ਮਸੰਦਨ ਰੌਰਾ ਪਰਯੋ।
'ਨਹਿਂ ਨਿਕਸੇ ਗੁਰ ਵਹਿਰ ਹਮਾਰੇ।
ਜਥਾ ਦੇਤਿ ਨਿਤ ਦਰਸ ਉਦਾਰੇ ॥੬॥
ਕਹਾਂ ਭਯੋ ਕੁਛ ਜਾਇ ਨ ਜਾਨਾ।'
ਮਿਲਹਿਂ ਪਰਸਪਰ ਕਰਹਿਂ ਬਖਾਨਾ।
ਚਿਤਵਤਿ ਘਟਿਕਾ ਚਤੁਰ ਬਿਤਾਈ।
ਇਕ ਥਲ ਭੇ ਮਸੰਦ ਸਮੁਦਾਈ ॥੭॥
ਤਿਨ ਮਹਿਂ ਮੁੱਖਿ ਸੁ ਨਿਕਟਿ ਬੁਲਾਏ।

ਕਹਿ ਪੰਜਾਬ ਕੁਵਰ ਸਮੁਝਾਏ।
'ਇਮ ਕਰਿ ਹੁਕਮ ਗਏ ਜਿਤ ਜਾਨੋ।
ਨਹਿਂਨ ਬਿਲੋਕਹੁ ਚਿੰਤ ਨ ਠਾਨੋ ॥ ੮ ॥
ਤੂਸ਼ਨ ਰਹਹੁ ਲਖਹੁ ਉਰ ਐਸੇ।
ਕਾਰ ਕਰਹੁ ਨਿਜ ਪੂਰਬ ਜੈਸੇ।'
ਸੁਨਜੋਂ ਸੁ ਮਾਨਜੋਂ ਸਭਿ ਜਿਮ ਕਹਜੋ।
ਤਊ ਸਚਿੰਤ ਨਿਤਹਿ ਮਨ ਰਹਜੋ[1]† ॥ ੯ ॥

[1]ਤਿਨ੍ਹਾਂ ਦਾ ਮਨ ਚਿੰਤਾਤੁਰ ਰਿਹਾ। †ਪਾ:-ਤਨਹਿ ਮਨ ਰਹਯੋ।

ਬਚ ਪੰਜਾਬ ਕੁਵਰ ਜੋ ਭਾਖਾ।
ਦ੍ਰਿੜ੍ਹ ਨਿਸ਼ਚਾ ਨਹਿਂ ਤਿਸ ਪਰ ਰਾਖਾ।
ਦਿਵਸ ਬਿਤਜੋ ਸੋ ਨਿਸਾ ਬਿਤਾਈ।
ਮਿਲੇ ਮਸੰਦ ਪ੍ਰਾਤਿ ਸਮੁਦਾਈ ॥ ੧੦ ॥
ਕਹੈਂ ਸੁ 'ਹਮ ਗੁਰ ਤਨ ਤਜਿ ਗਯੋ।
ਸੋ ਅਬਿ ਲੌ ਨਿਕਸਤਿ ਨਹਿਂ ਭਯੋ।
ਜੋ ਸਹਾਇਤਾ ਕੌ ਕਿਤ ਜਾਤੇ।
ਤੌ ਉਠਿ ਦਰਸ਼ਨ ਦੇਤਿ ਪ੍ਰਭਾਤੇ ॥ ੧੧ ॥
ਕਹਾਂ ਪੰਜਾਬ ਕਵਰ ਲਖਿ ਭੇਵ।
ਅਚਰਜ ਚਰਿਤ ਕਰਹਿਂ ਗੁਰਦੇਵ।
ਤ੍ਰਿਯ ਕੇ ਤਨ ਮਹਿਂ ਹ੍ਵੈ ਨ ਮਹਾਨੀ[1]।

[1]ਇਸਤ੍ਰੀ ਸ਼ਰੀਰ ਵਿੱਚ ਵਿਸ਼ਾਲਤਾ ਨਹੀਂ ਹੁੰਦੀ ਮੁਰਾਦ ਹੈ ਕਿ ਇਸਤ੍ਰੀਆਂ ਮੁਆਮਲਾ ਫਹਿਮ ਨਹੀਂ ਹੁੰਦੀਆਂ। (ਅ) ਇਸਤ੍ਰੀ ਸਰੀਰ ਵਿੱਚ ਬਹੁਤੀ (ਬੁੱਧੀ) ਨਹੀਂ ਹੁੰਦੀ।

ਇਸ ਕੀ ਕਹੀ ਕਹਾਂ ਸਚ ਜਾਨੀ ॥ ੧੨ ॥
ਅਪਨਿ ਭੇਵ ਪਰਲੋਕ ਸਿਧਾਰਨ।
ਨਿਕਟਿ ਨ ਕਿਸ ਕੇ ਕੀਨਿ ਉਚਾਰਨ।
ਧੀਰਜ ਦੇਨ ਹੇਤੁ ਇਸ ਮਨ ਕੌ।
ਧਰਹਿ ਸ਼ੋਕ ਨਹਿਂ ਕਰਹਿ ਰੁਦਨ ਕੌ ॥ ੧੩ ॥
ਯਾਂ ਤੇ ਕਛੁ ਫਰੇਬ ਸੰਗ ਬਾਨੀ।
ਕਹੀ ਹੋਇਗੀ, ਨਹਿਂ ਇਸ ਜਾਨੀ।
ਕਰਹੁ ਜਤਨ ਜਿਮ ਖੁਲਹਿਂ ਕਿਵਾਰ।
ਸਭਿ ਮਿਲਿ ਕਜੋਂ ਨਹਿਂ ਲੇਤਿ ਨਿਹਾਰ' ॥ ੧੪ ॥
ਗਰਬਤਿ ਧਨੀ ਮਸੰਦ ਬਿਲੰਦ।

ਧਰਹਿਂ ਨ ਤ੍ਰਾਸ ਮਹਾਂ ਮਤਿ ਮੰਦ।
ਜਬਹਿ ਜਤਨ ਕਛੁ ਲਾਗਹਿਂ ਕਰਨੇ।
ਤੋਰ ਕਿਵਾਰਨ ਚਹਤਿ ਉਘਰਿਨੇ[1] ॥੧੫॥

[1]ਖੋਲ੍ਹਣੇ।

ਸੁਨਿ ਪੰਜਾਬ ਕੁਵਰ ਤਬਿ ਦਾਸੀ।
ਭੇਜੀ ਤੂਰਨ ਤਿਨ ਕੇ ਪਾਸੀ।
ਕਰੇ ਹਟਾਵਨਿ 'ਤੁਮ ਕਜਾ ਕਰੋ।
ਗੁਰੂ ਹੁਕਮ ਕੋ ਤ੍ਰਾਸ ਨ ਧਰੋ ॥੧੬॥
ਮੁਝ ਸੋਂ ਕਹਿ ਕਰਿ ਆਪ ਸਿਧਾਰੇ।
ਬਰਜੇ ਕਜੋਂ ਨਹਿਂ ਰਹਿਤਿ ਹਮਾਰੇ।
ਪੁਨ ਆਵੈਂ ਨਿਜ ਦੇਹਿ ਸੰਭਾਰਹਿਂ।
ਬੈਠਿ ਸਭਾ ਮਹਿਂ ਦਰਸ ਦਿਖਾਰਹਿਂ' ॥੧੭॥
ਸੁਨਿ ਮਸੰਦ ਪੁਨ ਗਮਨੇ ਪਾਸ।
'ਗੁਰ ਬਚ ਮਹਿਂ ਕਿਮ ਧਾਰਤਿ ਆਸ।
ਰੁਦਨ ਸ਼ੋਕ ਨਹਿਂ ਉਪਜੈ ਤੋਹੀ।
ਹਿਤ ਧੀਰਜ ਕੇ ਭਾਖਜੋ ਹੋਹੀ ॥੧੮॥
ਕਜੋਂ ਗਤਿ ਕਰਨਿ ਦੇਤਿ ਨਹਿਂ ਆਛੇ।
ਅਜਹੁ ਜੀਵਬੋ ਪਤਿ ਕੋ ਬਾਂਛੇ।
ਆਠ ਪਹਿਰ ਬੀਤੇ ਤਨ ਤਜਾਗੇ।
ਅਬਿ ਦੁਰਗੰਧਤਿ ਹੋਵਨਿ ਲਾਗੇ ॥੧੯॥
ਕਜੋਂ ਸਸਕਾਰ ਨ ਦੇਤਿ ਸਰੀਰ।
ਕਹਾਂ ਕਹੇ ਪਰ ਬਾਂਧਤਿ ਧੀਰ[1]।

[1]ਸ਼੍ਰੀ ਰਾਮਰਾਇ ਜੀ ਦੇ ਕਹੇ ਪਰ ਕਿਉਂ ਧੀਰਜ ਬੰਨ੍ਹ ਰਹੀ ਹੈਂ।

ਜਿਮ ਭਾਖੀ ਸੋ ਭੇਵ ਨ ਜਾਨਹਿਂ।
ਨਾਹਕ ਬੈਠੀ ਹਠ ਕੋ ਠਾਨਹਿਂ' ॥੨੦॥
ਸੁਨਿ ਪੰਜਾਬ ਕੁਵਰ ਪੁਨ ਕਹੀ।
'ਤਨ ਤਜਿਬੇ ਗਤਿ ਕੁਛ ਨਹਿਂ ਲਹੀ।
ਜੁਤਿ ਉਤਸਾਹ ਧੀਰ ਕੇ ਸਾਥ।
ਆਛੀ ਰੀਤਿ ਕਹਜੋ ਬਚ ਨਾਥ ॥੨੧॥
-ਨਹਿ ਕਿਵਾਰ ਕਿਮ ਖੋਲਨਿ ਕਰੀਅਹਿ-।
ਗੁਰ ਦਿਸ਼ ਤੇ ਡਰ ਉਰ ਮਹਿਂ ਧਰੀਅਹਿ।

ਨਾਂਹਿ ਤ ਸ੍ਰਾਪ ਦੇਹਿੰਗੇ ਭਾਰੇ।
ਲਖਹਿਂ ਅਵੱਗਜਾ ਜਰਹਿਂ[1] ਉਖਾਰੇ' [1]ਜੜਾਂ।
॥੧੧॥
ਨੀਠ ਨੀਠ ਇਮ ਬਰਜਿ ਹਟਾਏ।
ਚਾਹਤਿ ਚਿਤ ਅਬਿ ਦੇਹਿਂ ਜਰਾਏ।
ਰੌਰਾ ਕਰਤਿ ਰਹੇ ਦਿਨ ਸਾਰੇ।
ਪਰੀ ਜਾਮਨੀ ਤਿਮਰ ਪਸਾਰੇ ॥੨੩॥
ਮਿਲਿ ਮਸੰਦ ਤਬਿ ਮਤਾ ਪਕਾਏ।
'ਅਬਿ ਨਹਿਂ ਮਿਟਹੁ ਜਿ ਕਿਮਹੁ ਹਟਾਏ?
ਹੋਤਿ ਪ੍ਰਾਤਿ ਕੇ ਦਿਹੁ ਸਸਕਾਰ।
ਕੀਜਹਿ ਜਥਾ ਜੋਗ ਸਭਿ ਕਾਰ' ॥੨੪॥
ਕਰਿ ਮਸਲਤ ਇਮਨਿਸ ਮਹਿਂ ਸੋਏ।
ਉਠੇ ਪ੍ਰਾਤਿ ਅਰਣੋਦੈ ਹੋਏ।
ਤਤਛਿਨ ਤੋਰਿ ਕਿਵਾਰ ਉਘਾਰੇ।
ਸਿਹਜਾ ਊਪਰ ਪਰੇ ਨਿਹਾਰੇ ॥੨੫॥
ਕਹਿ ਪੰਜਾਬ ਕੁਵਰ ਬਹੁ ਰਹੀ।
ਗਰਬਤਿ ਮੂਢਨ ਮਾਨੀ ਨਹੀਂ।
ਮਿਲਿ ਸਭਿਹਿਨਿ ਤਨ ਲੀਨਿ ਉਚਾਈ।
ਸਸਕਾਰਨਿ ਤਜਾਰੀ ਕਰਿਵਾਈ ॥੨੬॥
ਆਦਿ ਪੰਜਾਬ ਕੁਇਰ ਰੁਦਨਾਵੈ।
ਦੇਖਿ ਦੇਖਿ ਬਡ ਸ਼ੋਕ ਬਧਾਵੈ।
ਦਿਨਕਰ ਚਢਜੋ ਬਿਮਾਨ ਬਨਾਯੋ।
ਅਧਿਕ ਦਰਬ ਤਿਹ ਊਪਰ ਲਾਯੋ
॥੨੭॥
ਦਾਸ ਮਸੰਦ ਸਿੱਖ ਸਮੁਦਾਏ।
ਸੁਨਿ ਸੁਨਿ ਜਿਤ ਕਿਤ ਤੇ ਸਭ ਆਏ।
ਫੂਲਨ ਮਾਲਾ ਚੰਦਨ ਆਨਜੋਂ।
ਸ਼ਬਦ ਕੀਰਤਨ ਮਿਲਤਿ ਬਖਾਨਜੋਂ
॥੨੮॥
ਕੇਤਿਕ ਰੋਦਤਿ ਸ਼ੋਕ ਵਧਾਵਹਿਂ।
ਗਨ ਧਨਵਾਨ ਮਸੰਦ ਅਲਾਵਹਿਂ।
'ਪਿਖਹੁ ਪੰਜਾਬ ਕੁਇਰ ਕਜਾ ਕੀਨਿ।

ਗੁਰ ਕੋ ਭੇਦ ਸਕੀ ਨਹਿਂ ਚੀਨ ॥੨੯॥
ਖੋੜਸ ਜਾਮ ਰਹ੍ਯੋ ਤਨ ਖਾਲੀ।
ਸਸਕਾਰਨਿ ਕੀ ਕੀਨਿ ਨ ਚਾਲੀ।
ਅਬਿ ਭੀ ਤਿਸ ਕੋ ਕਹ੍ਯੋ ਮਿਟਾਯੋ।
ਅੰਤਰ ਹੇਰਿ ਵਹਿਰ ਨਿਕਸਾਯੋ ॥੩੦॥
ਬਿਨਾ ਸ੍ਵਾਸ ਤੇ ਪਰ੍ਯੋ ਸਰੀਰ।
ਹਮ ਨੇ ਜਾਨ ਲੀਨਿ ਬਿਨ ਤੀਰ[1]।'
ਕਹਹਿਂ ਪਰਸਪਰ ਤਜਾਰੀ ਠਾਨਹਿਂ।
ਚੰਦਨ ਕਾਸ਼ਟ ਸੰਚਹਿਂ, ਆਨਹਿਂ ॥੩੧॥
ਪੁਨ ਮਸੰਦ ਮਿਲਿਕੇ ਸਮੁਦਾਏ।
ਹਿਤ ਸ਼ਨਾਨ ਕੇ ਜਲ ਸੁਚ ਲਜਾਏ।
ਹੁਤੇ ਮੁੱਖਿ ਤਨ ਤਿਨਹੁ ਉਠਾਯੋ।
ਜੀਵਤਿ ਮਨਹੁਂ ਸਭਿਨਿ ਦਰਸਾਯੋ ॥੩੨॥
ਪੁਨ ਪੰਜਾਬ ਕੁਇਰ ਬਚ ਭਾਖਾ।
'ਬੁਰਾ ਕੀਯੋ ਤੁਮ ਤਨ ਨਹਿਂ ਰਾਖਾ।
ਦੁਤਿ ਜੀਵਤਿ ਸਮ ਦੇਖੀ ਪਰੈ।
ਇਮ ਨਹਿਂ ਰਹੈ ਜਿ ਪ੍ਰਾਨੀ ਮਰੈ' ॥੩੩॥
ਚਿਤ ਮਹਿਂ ਲਗੀ ਅਰਾਧਨਿ ਪਤਿ ਕੋ।
-ਕਹਾਂ ਕੀਨਿ ਤੁਮ ਪਾਛਲ ਗਤਿ ਕੋ।
ਅਬਿ ਭੀ ਪਹੁਂਚਹੁ ਦੇਹ ਸੰਭਾਰੋ।
ਖੋਟ ਮਸੰਦਨ ਕੋ ਨਿਰਧਾਰੋ ॥੩੪॥
ਮੇਰੋ ਕਹ੍ਯੋ ਨ ਮੂਰਖ ਮਾਨਹਿਂ।
ਨਹਿਂ ਪ੍ਰਤਾਪ ਕੁਛ ਰਾਵਰਿ ਜਾਨਹਿਂ-।
ਲੋਚਨ ਮੂੰਦਿ ਧਜਾਨ ਜਬਿ ਠਾਨਾ।
ਲਗੇ ਕਰਾਵਨ ਤਨ ਇਸ਼ਨਾਨਾ ॥੩੫॥
ਜਲ ਘਟ ਕੋ ਜਲ ਊਪਰ ਡਾਰਾ।
ਅਰੁ ਸਾਧ੍ਵੀ[1] ਕਰਿ ਧਜਾਨ ਹਕਾਰਾ।
ਜਹਿਂ ਥਿਰ ਹੁਤੇ ਸਰਬਗਤਿ ਜਾਨੀ।
ਕੀਨਿ ਆਗਵਨ ਤੂਰਨ ਠਾਨੀ ॥੩੬॥
ਗਗਨਪੰਥ[1] ਮਹਿਂ ਤਤਛਿਨ ਆਏ।
ਦੇਖੇ -ਮਿਲੇ ਲੋਕ ਸਮੁਦਾਏ।

[1]ਕੋਲ ਹੋਏ ਤੋਂ ਬਿਨਾਂ।

[1]ਇਸਤ੍ਰੀ ਨੇ।

[1]ਆਕਾਸ਼ ਮਾਰਗ।

ਤਨ ਨਿਕਾਸ ਕਰਿਵਾਇ ਸ਼ਨਾਨਾ।
ਸਸਕਾਰਨ ਹਿਤ ਸਭਿ ਕੁਛ ਠਾਨਾ ॥੩੭॥
ਮਹਾਂ ਬਿਘਨ ਕੀਨਸਿ ਮਤਿਮੰਦਨਿ।
ਨਿਜ ਬਲ ਤੇ ਮਮ ਪ੍ਰਾਨ ਨਿਕੰਦਨ।
ਅਬਿ ਜੀਵਨ ਕੀ ਬਾਤ ਨ ਆਛੇ।
ਦੇਖਯੋ ਤਨ ਸਭਿਹਿਨਿ ਮੁਝ ਪਾਛੇ- ॥੩੮॥
ਪੁਨ ਪੰਜਾਬ ਕੁਵਰ ਦਿਸ਼ਿ ਹੇਰਾ।
ਖਿਰੀ ਧਯਾਨ ਉਰ ਸ਼ੋਕ ਬਡੇਰਾ।
ਮਹਾਂ ਕ੍ਰੋਧ ਤੇ ਸ਼ਬਦ ਸੁਨਾਯੋ।
'ਮਿਲਿ ਮੂਢਨਿ ਬਡ ਬਿਘਨ ਉਠਾਯੋ ॥੩੯॥
ਪਰਿਹੋ ਘੋਰ ਆਪਦਾ ਮਾਂਹੀ।
ਵਧਹਿ ਬਿਖਾਦ ਮਿਟਹਿ ਕਿਮ ਨਾਂਹੀ।
ਮਹਾਂ ਪਾਤਕੀ ਤੁਮ ਅਬਿ ਹੋਏ।
ਗੁਰ ਕੇ ਪ੍ਰਾਨ ਘਾਤਿ ਕਰਿ ਜੋਏ ॥੪੦॥
ਮ੍ਰਿੱਤੁ ਮਸੰਦਨ ਕੀ ਨਿਯਰਾਈ।
ਜਿਸ ਤੇ ਕੀਨ ਕੁਕਰਮ ਬਨਾਈ।'
ਬੋਲਤਿ ਸੁਨਯੋ ਸ਼ਬਦ ਤਹਿਂ ਮਾਨਵ।
ਤਊ ਨ ਤ੍ਰਾਸ ਰਿਦੈ ਕੁਛ ਠਾਨਵ ॥੪੧॥
ਪੁਨ ਪੰਜਾਬ ਕੁਵਰ ਸੋਂ ਭਾਖਾ।
'ਮਮ ਪਲਟੇ ਕੀ ਰਖਿ ਅਭਿਲਾਖਾ।
ਤੁਮ ਦੇਖਤਿ ਇਹ ਅਪਦਾ ਪਾਵੈਂ।
ਫਲ ਕੋ ਭੋਗੈਂ ਪ੍ਰਾਨ ਗਵਾਵੈਂ ॥੪੨॥
ਅਬਿ ਤੌ ਬੀਤ ਗਈ ਸਭਿ ਬਾਤੀ।
ਗੁਰਮਤਿ ਚਿਤ ਧਰਿ ਠਾਨਹੁ ਸ਼ਾਂਤੀ।
ਉੱਦਮ ਕਰਿ, ਪਲਟੇ ਕੋ ਪੈਹੈਂ।
ਨਾਂਹਿਤ ਇਹ ਤੁਝ ਬਹੁ ਦੁਖ ਦੈਹੈਂ ॥੪੩॥
ਤੇਜ ਪ੍ਰਤਾਪ ਸਮੇਤ ਉਦਾਰਾ।
ਤੋਹਿ ਸਮੀਪ ਬਸਹਿ ਗੁਰ ਭਾਰਾ।

ਤਿਨ ਸੋਂ ਕਹਿ ਆਪਨ ਬਿਰਤੰਤਾ।
ਸਭਿ ਮਸੰਦ ਕੌ ਕੀਜਹਿ ਅੰਤਾ' ॥੪੪॥
ਇਮ ਪੰਜਾਬ ਕੁਇਰ ਸਮੁਝਾਈ।
ਬਹੁਰ ਨ ਗਿਰਾ ਗਗਨ ਤੇ ਆਈ।
ਸੁਰ ਪੁਰਿ ਪਹੁੰਚੇ ਕੀਨਸਿ ਬਾਸਾ।
ਇਸ ਪ੍ਰਕਾਰ ਭਾ ਅਜਬ ਤਮਾਸ਼ਾ ॥੪੫॥
ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਪੰਜਾਬ ਕੌਰ ਦੀ ਸਤਿਗੁਰਾਂ ਨੂੰ ਚਿੱਠੀ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਸੰਸਕਾਰ† ਸਮਿੱਗ੍ਰੀ ਸਹਿਤ ਤਨ, ਲੀਯੋ ਵਹਿਰ ਨਿਕਾਸ।
ਜਲ ਤੇ ਦਯੋ ਸ਼ਨਾਨ ਕਰਿ, ਪਿਖਿ ਗੁਰ ਪੁੱਤ੍ਰ ਉਦਾਸ ॥੧॥

†ਇਸ ਪਦ ਵਿਚ ਦੋ ਮਾਤ੍ਰਾਂ ਵਧ ਹਨ।

ਚੌਪਈ:

ਤਨ ਮਹਿਂ ਨਹਿਂ ਪ੍ਰਵੇਸ਼ ਪੁਨ ਕੀਨੋ।
ਹੁਇ ਨਿਰਾਸ ਸੁਰਿ ਪੁਰਿ ਮਗ ਲੀਨੋ।
ਭ੍ਰਾਤ ਗੁਰੂ ਕੋ ਸ੍ਰਾਪ ਚਿਤਾਰਾ।
ਨਹਿਂ ਜੀਵਨ ਮਹਿਂ ਨਿਜ ਮਨ ਧਾਰਾ ॥੨॥
ਗਗਨ ਗਿਰਾ[1] ਕਿਨ ਕਿਨ ਸੁਨਿ ਲੀਨੀ। [1]ਆਕਾਸ਼ ਬਾਣੀ।
ਗਰਬਤਿ ਮਹਿਦ ਮਸੰਦ ਨ ਚੀਨੀ[1]। [1]ਬਹੁਤੇ ਹੰਕਾਰੀ ਮਸੰਦਾਂ ਨੇ ਨਾ ਪਛਾਣੀ।
ਇਕ ਪੰਜਾਬ ਕੁਇਰ ਉਰ ਧਾਰੀ।
ਦੁਖਤਿ ਬਾਪੁਰੀ[1] ਭਈ ਲਚਾਰੀ ॥੩॥ [1]ਵਿਚਾਰੀ।
ਨਹਿਂ ਕੁਛ ਜਤਨ ਬਨਯੋ ਤਿਸ ਪਾਸਾ।
ਰੋਦਤਿ ਅਧਿਕ ਲੇਤਿ ਬਡ ਸ੍ਵਾਸਾ।
ਜੁਗ ਸੌਤਨ[1] ਜੁਤਿ ਬਿਲਪਹਿਂ ਦਾਸੀ। [1]ਦੋ ਸੌਂਕਣਾਂ।
ਸਭਿ ਕੋ ਆਨਿ ਪਰਯੋ ਦੁਖ ਰਾਸੀ ॥੪॥
ਬ੍ਰਿੰਦ ਮਸੰਦਨ ਕਰਿ ਸਭਿ ਤਯਾਰੀ।
ਦੇਹਿ ਚਿਖਾ ਪਰਿ ਧਰਿ ਕਰਿ ਜਾਰੀ।
ਮੱਜਨ ਕਰਿ ਬੈਠੇ ਸਮੁਦਾਏ।
ਪੁਨ ਉਠਿ ਉਠਿ ਨਿਜ ਸਦਨ ਸਿਧਾਏ ॥੫॥
ਦਰਬ ਆਦਿ ਵਸਤੁਨਿ ਸੰਭਾਰੇ।
ਲਗੇ ਦੁਰਾਵਨਿ ਜਿਸ ਅਨੁਸਾਰੇ।
ਸੁਰ ਪੁਰਿ ਰਾਮਰਾਇ ਚਲਿ ਗਏ।
ਅਪਰਨ ਤੇ ਨਹਿਂ ਤ੍ਰਾਸਤਿ ਭਏ ॥੬॥
ਜਹਿਂ ਜਹਿਂ ਛੋਰੇ ਹੁਤੇ ਮਸੰਦ।
ਸਿਖ ਸੰਗਤਿ ਤੇ ਲੇ ਧਨ ਬ੍ਰਿੰਦ।
ਹੁਤੇ ਪ੍ਰਥਮ ਹੀ ਤ੍ਰਾਸ ਨ ਮਾਨਤਿ।
-ਹਮਰੋ ਕਰਯੋ ਗੁਰੂ- ਯਹ ਜਾਨਤਿ† †ਇਸ ਤੋਂ ਸਪਸ਼ਟ ਹੈ ਕਿ ਮਸੰਦਾਂ ਨੇ ਜਾਣਕੇ ਰਾਮਰਾਇ

॥੭॥

ਜੀ ਨੂੰ ਸਾੜਿਆ ਸੀ ਕਿ ਅਸੀਂ ਮਾਲਕ ਬਣ ਜਾਈਏ ਥਾਓਂ ਥਾਈਂ।

ਗਰਬਤਿ ਰਿਦੇ ਸੁਨੀ ਪੁਨ ਐਸੇ[1]।

[1]ਫਿਰ ਇਸ ਤਰ੍ਹਾਂ ਸੁਣਕੇ (ਕਿ ਸ਼੍ਰੀ ਰਾਮਰਾਇ ਜੀ ਗੁਜ਼ਰ ਗਏ ਹਨ) ਰਿਦੇ ਵਿੱਚ (ਮਸੰਦ) ਹੰਕਾਰ ਕਰਨ ਲੱਗੇ।

ਅਬਿ ਹਮ ਕੋ ਡਰ ਰਹ੍ਯੋ ਨ ਕੈਸੇ[+]।
ਜਹਿਂ ਕਹਿਂ ਤੇ ਗਨ ਦਰਬ ਸੰਭਾਰਾ।
ਮਿਲਿ ਆਪਸ ਮਹਿਂ ਚੋਰ੍ਯੋ[1] ਸਾਰਾ ॥੮॥

[1]ਚੁਰਾਯਾ।

ਕਹੇ ਪੰਜਾਬ ਕੁਵਰ ਬਹੁਤੇਰੇ।
ਹਟਹਿਂ ਨ ਮਾਨਹਿਂ ਦੁਸ਼ਟ ਬਡੇਰੇ।
ਕੁਛ ਬਸ ਚਲੇ ਨ, ਭਈ ਲਚਾਰੀ।
ਨਹਿਂ ਮਾਨਹਿਂ ਬਿਨ ਦੰਡ ਕੁਚਾਰੀ ॥੯॥
ਗੁਰ ਕੇ ਤਰਫ ਲਿਖੀ ਤਬਿ ਅਰਜ਼ੀ।
'ਘਰ ਰਾਵਰਿ ਕੋ, ਹਮ ਇਹ ਅਰਜ਼ੀ[1]।

[1]ਬੇਨਤੀ ਹੈ।

ਹੁਤੇ ਭਤੀਜਾ, ਆਪ ਬਡੇਰੇ[1]।

[1]ਰਾਮਰਾਇ ਜੀ ਆਪ ਦੇ ਭਤੀਜੇ ਸਨ ਆਪ ਵਡੇ (ਥਾਂ) ਹੋ।

ਤੁਮ ਮਾਲਿਕ ਸਾਂਭਹੁ ਇਸ ਬੇਰੇ ॥੧੦॥
ਦੁਸ਼ਟ ਮਸੰਦਨ ਕੀਨਿ ਬਿਗਾਰਾ।
ਤਨਕ ਨ ਤ੍ਰਾਸ ਕਿਸਹੁ ਤੇ ਧਾਰਾ।
ਅਬਿ ਨਚਿੰਤ ਧਰਿ ਗਰਬ ਬਿਸਾਲੇ।
ਜਿਤ ਕਿਤ ਦਰਬ ਦੁਰਾਇ ਸੰਭਾਲੇਂ ॥੧੧॥
ਮੁਝ ਕੋ ਭਨੈਂ -ਤ੍ਰਿਯਾ ਤਨ ਤੇਰੋ।
ਲਖਹਿ ਕਹਾਂ ਅਸ ਭਾਵ[†] ਬਡੇਰੋ[1]-।

[1]ਤੇਰਾ ਇਸਤ੍ਰੀ ਸਰੀਰ ਹੈ ਐਸੇ ਮਹਾਨ ਭਾਵ ਨੂੰ ਤੂੰ ਕੀ ਸਮਝ ਸਕਦੀ ਹੈਂ ਅਰਥਾਤ ਸੰਗਤਾਂ ਦੇ ਸੰਭਾਲਣ ਆਦਿ ਨੂੰ। [†]ਪਾ:-ਭੇਵ।

ਕ੍ਰਿਪਾ ਧਾਰਿ ਆਵਹੁ ਜੇ ਆਪ।
ਦਿਹੁ ਫਲ ਇਨਹੁ ਕਿਯੋ ਜਿਮ ਪਾਪ ॥੧੨॥
ਦੰਡ ਉਚਿਤ ਜੇ ਦੰਡ ਨ ਪਾਯੋ।
ਉਲਟੇ ਮਿਲਿ ਸਭਿ ਗਰਬ ਬਢਾਯੋ।
ਮਨ ਭਾਵਤਿ ਕ੍ਰਿਤ ਕੋ ਸਭਿ ਕਰੈਂ।
ਵਸਤੁ ਦੁਰਾਵੈਂ ਲੈ ਲੈ ਧਰੈਂ ॥੧੩॥
ਅਬਿ ਤੁਮ ਬਿਨ ਨਹਿਂ ਕੋਇ ਹਮਾਰਾ।

ਦੁਖ ਸਮੁੰਦ੍ਰ ਤੇ ਕਰਹੁ ਉਧਾਰਾ।'
ਹੁਤੋ ਜੁ ਬਹਿਲੋ ਕੋ ਗੁਰਦਾਸਿ।
ਮਿਲਿ ਪੰਜਾਬ ਕੁਵਰ ਕੇ ਪਾਸ ॥੧੪॥
ਸਕਲ ਮਸੰਦਨ ਤੇ ਛਪਿ ਕਰਿ ਕੈ।
ਇਹ ਪੱਤ੍ਰੀ ਸਭਿ ਲਿਖੀ ਬਿਚਰਿ ਕੈ।
ਸਭਿਹਿਨਿ ਤੇ ਦੁਰਾਇ ਪਹੁੰਚਾਈ।
ਕਲ਼ਗੀਧਰ ਸਮੀਪ ਤਬਿ ਆਈ ॥੧੫॥
ਨੰਦ ਚੰਦ ਲੇ ਕਰਿ ਢਿਗ ਗਯੋ।
ਸਰਬ ਪ੍ਰਸੰਗ ਸੁਨਾਵਤਿ ਭਯੋ।
ਤਿਸ ਨਰ ਕੌ ਭੀ ਨਿਕਟ ਹਕਾਰਾ।
ਬੂਝਜੋ, ਤਾਂਹਿ ਬ੍ਰਿਤੰਤ ਉਚਾਰਾ ॥੧੬॥
'ਬਰਜ ਰਹੀ ਸਭਿ ਕੌ ਬਹੁ ਬਾਰੀ।
ਨਹਿਂ ਮਾਨੀ ਕਾਯਾਂ ਮਿਲਿ ਜਾਰੀ।
ਭੈ ਨਿਰਭੈ[1] ਮਨ ਭਾਵਤਿ ਕਰੈਂ।
ਦਰਬ ਚੁਰਾਵਹਿਂ ਨਿਜ ਨਿਜ ਧਰੈਂ[1] ॥੧੭॥
ਇਕ ਗੁਰਦਾਸ ਕੁਛਕ ਅਨੁਸਾਰੀ।
ਅਪਰ ਸੁ ਬਿਗਰੇ ਹੁਇ ਹੰਕਾਰੀ।
ਅਬਿ ਸਹਾਇਤਾ ਚਹੈਂ ਤੁਮਾਰੀ।
ਅਹੋ ਅਲੰਬ ਏਕ ਨਿਰਧਾਰੀ' ॥੧੮॥
ਸ਼੍ਰੀ ਕਲ਼ਗੀਧਰ ਸੁਨਤਿ ਬਿਚਾਰੇ।
-ਬ੍ਰਿੰਦ ਮਸੰਦ ਬਿਲੰਦ ਬਿਗਾਰੇ।
ਡਰਤਿ ਨ ਰਾਮਰਾਇ ਤੇ ਜੇਈ।
ਕਰੋਂ ਨ ਬੁਰਾ ਠਾਨਹਿਂ ਅਬਿ ਤੇਈ ॥੧੯॥
ਸ਼੍ਰੀ ਗੁਰ ਨਾਨਕ ਕੇ ਘਰ ਸਾਰੇ।
ਧਨੀ ਮਸੰਦ ਅਧਿਕ ਹੰਕਾਰੇ।
ਅਦਬ ਨ ਕਰਹਿਂ ਨ ਸ਼ਰਧਾ ਧਾਰਹਿਂ।
ਅਪਰ ਨਰਨਿ ਸਮ ਗੁਰੂ ਬਿਚਾਰਹਿਂ ॥੨੦॥
ਗਨ ਸਿੱਖਨ ਕੇ ਮਹਿਦ ਸੰਤਾਪੀ।
ਧਨ ਲੇ ਬਨਹਿਂ ਸੁਰਾਪੀ[1] ਪਾਪੀ।

[1]ਭੈ ਤੋਂ ਨਿਡਰ ਹੋਏ।
[1]ਆਪੋ ਆਪਣੇ (ਘਰੀਂ) ਰੱਖਦੇ ਹਨ।
[1]ਸ਼ਰਾਬ ਪੀਣ ਵਾਲੇ।

ਬੇਸਜਾ ਭੋਗਨਿ ਆਦਿ ਬਿਕਾਰਾ।
ਸਭਿ ਮਹਿਂ ਫਸਹਿਂ ਪੁਨਹਿਂ ਹੰਕਾਰਾ ॥੨੧॥
ਜਬਿ ਕਬਿ ਸਿੱਖੀ ਰੀਤਿ ਬਿਗਾਰੈਂ।
ਕਰਹਿਂ ਅਨਾਦਰ ਸਿੱਖਨ ਤਾਰੈਂ[1]।
ਇਨ ਕੋ ਮੂਲ ਉਖਾਰਿ ਨ ਹੋਇ[1]।
ਸੁਖ ਪ੍ਰਾਪਤਿ ਸਤਿਸੰਗ ਨ ਸੋਇ[1]- ॥੨੨॥
ਇੱਤਯਾਦਿਕ ਗੁਰ ਰਿਦੈ ਬਿਚਾਰੀ।
ਪੱਤ੍ਰੀ ਲਿਖਿਬੇ ਹੇਤੁ ਉਚਾਰੀ।
'ਜਹਿਂ ਕਹਿਂ ਤੁਮਰੇ ਅਹੈਂ ਮਸੰਦ।
ਕਰਹੁ ਹਕਾਰਨਿ ਨਿਜ ਢਿਗ ਬ੍ਰਿੰਦ ॥੨੩॥
ਲਿਖਹੁ ਸਭਿਨਿ ਪ੍ਰਤਿ ਤੁਮ ਚਲਿ ਆਵਹੁ।
ਸਿਰੇ ਪਾਉ ਗੁਰ ਘਰ ਤੇ ਪਾਵਹੁ।
ਪੁਨ ਗਮਨਹੁ ਨਿਜ ਨਿਜ ਅਸਥਾਨ।
ਭੇਤ ਨ ਦੇਹੁ, ਨ ਲੇਹਿਂ ਪਛਾਨ ॥੨੪॥
ਜਬਹਿ ਆਨਿ ਮਿਲਿਹੈਂ ਸਮੁਦਾਇ।
ਹਮ ਸਮੀਪ ਦਿਹੁ ਸੁਧ ਪਹੁੰਚਾਇ।
ਤਤਛਿਨ ਚਢਿ ਕੈ ਆਇ ਸੁਧਾਰੈਂ।
ਜਿਮ ਕਹਿਬੋ ਹੁਇ ਤਥਾ ਬਿਚਾਰੈਂ' ॥੨੫॥
ਇੱਤਯਾਦਿਕ ਲਿਖਿ ਧੀਰਜ ਹੇਤੁ।
ਪਠੀ ਪੱਤ੍ਰਿਕਾ ਛਿੱਪ੍ਰ ਸਮੇਤ।
ਲੇ ਪਹੁੰਚਯੋ ਗੁਰਦਾਸਹਿ ਪਾਸ।
ਪਠਿ ਕਰਿ ਬਹੁ ਛਪਾਇ ਕਰਿ ਤਾਸ[1] ॥੨੬॥
ਜਾਇ ਪੰਜਾਬ ਕੁਇਰ ਸਮੁਝਾਈ।
'ਆਇ ਕਰਹਿਂ ਗੁਰ ਸਕਲ ਉਪਾਈ।'
ਨਿਕਟ ਮਸੰਦ ਜਿਤੇ ਕੁਰਿਆਰ[1]।
ਗੁਰ ਸੁਤ ਤ੍ਰਿਯ ਨੇ[1] ਲਿਏ ਹਕਾਰ ॥੨੭॥

[1]ਤਾੜਨਾ ਕਰਦੇ ਹਨ।
[1]ਜੇ) ਨਾ ਪੁੱਟਿਆ ਗਿਆ।
[1]ਸੁਖ ਨੂੰ ਪ੍ਰਾਪਤ ਕਰਨ ਵਾਲਾ ਸਤਿਸੰਗ ਨਹੀਂ ਦਿੱਸ ਸਕੇਗਾ।
[1]ਤਿਸ ਨੇ।
[1]ਝੂਠੇ।
[1]ਭਾਵ ਸ੍ਰੀ ਰਾਮਰਾਇ ਜੀ ਦੀ ਇਸਤ੍ਰੀ ਨੇ।

ਜੁਤਿ ਗੁਰਦਾਸ ਸਭਿਨਿ ਸੋਂ ਭਾਖਾ।
'ਚਹੀਅਹਿ ਰੀਤਿ ਕਰੀ ਇਮ ਕਾਂਖਾ[1]।
ਜਿਤਿਕ ਮਸੰਦ ਗੁਰੂ ਘਰ ਕੇਰੇ।
ਪਹੁੰਚਹਿਂ ਸਕਲ ਇਹਾਂ ਇਸ ਬੇਰੇ ॥੨੮॥
ਨਏ ਨਏ ਦੇ ਕਰਿ ਸਿਰੁਪਾਇ।
ਪੁਨ ਤਿਸ ਦੇਸ਼ਨਿ ਦੇਹਿਂ ਪਠਾਇ।
ਪ੍ਰਥਮ ਰੀਤਿ ਇਮ ਹੀ ਚਲਿ ਆਈ।
ਤੁਮ ਸਜਾਨੇ ਸਮਝਹੁ ਸਮੁਦਾਈ ॥੨੯॥
ਲਿਖਹੁ ਮਾਸ ਕੀ ਤਿਥ ਇਕ ਸਾਰੇ[1]।
ਮਿਲਹਿਂ ਆਨ ਤਿਸ ਦਿਵਸ ਹਕਾਰੇ।'
ਸੁਨਿ ਮਸਲਤ ਸਭਿਹਿਨਿ ਮਨ ਮਾਨੀ।
ਰੀਤਿ ਆਦਿ ਗੁਰ ਕੀ ਘਰ ਜਾਨੀ ॥੩੦॥
ਲਿਖੇ ਹੁਕਮਨਾਮੇ ਤਬਿ ਸਾਰੇ।
'ਪਹੁੰਚਹੁ ਇਸ ਥਲ ਬਿਲਮ ਬਿਸਾਰੇ।
ਗੁਰੁ ਘਰ ਤੇ ਬਡਤਾ ਅਬਿ ਪਾਵੋ।
ਪੁਨ ਸਿੱਖਨ ਤੇ ਧਨ ਉਗਰਾਵੋ ॥੩੧॥
ਜਹਿਂ ਕਹਿਂ ਲਿਖਿ ਕਰਿ ਤੁਰਤ ਪਠਾਏ।
ਪਠਿ ਪਠਿ ਹੁਕਮ ਸਕਲ ਚਲਿ ਆਏ।
ਹਰਖ ਉਪਾਇ ਅਧਿਕ ਮਨ ਮਾਂਹੀ।
'ਹਮ ਬਿਨ ਗੁਰੂ ਬਨੈ ਕਿਮ ਨਾਂਹੀ ॥੩੨॥
ਯਾਂ ਤੇ ਖਾਤਰ ਕਰਹਿਂ ਹਮਾਰੀ।
ਕਰੋਂ ਨ ਲੇਹੁ ਸਿਰੁਪਾਉ ਉਦਾਰੀ।'
ਦੇਸ਼ ਬਿਦੇਸ਼ਨਿ ਤੇ ਸਮੁਦਾਏ।
ਗਨ ਮਸੰਦ ਲਘੁ ਦੀਰਘ ਆਏ ॥੩੩॥
ਭਈ ਆਨਿ ਕਰਿ ਭੀਰ ਘਨੇਰੀ।
ਮਿਲਹਿਂ ਪਰਸਪਰ ਪ੍ਰੀਤਿ ਬਡੇਰੀ।
ਬਹੁ ਉਤਸਾਹ ਕਰਤਿ ਮਿਲਿ ਮਿਲਿ ਕੈ।
ਪਹੁੰਚੇ ਜਬਹਿ ਸਕਲ ਚਲਿ ਚਲਿ ਕੈ ॥੩੪॥
ਪੁਨ ਪੰਜਾਬ ਕੁਇਰ ਲਿਖਿ ਪਾਤੀ।

[1]ਮੇਰੀ ਇੱਛਾ ਹੈ ਇਸ ਤਰ੍ਹਾਂ ਰੀਤ ਕਰਨੀ ਚਾਹੀਦੀ ਹੈ।

[1]ਸਾਰਿਆਂ ਨੂੰ ਮਹੀਨੇ ਦੀ ਇੱਕੋ ਹੀ ਤਿੱਥ ਲਿਖੋ।

ਛਪਿ ਕਰਿ ਸਭਿ ਤੇ ਜੇਤਿਕ ਬਾਤੀ।
'ਮਿਲੇ ਆਨ ਕਰਿ ਦੁਸ਼ਟ ਮਸੰਦ।
ਧਨ ਪ੍ਰਾਪਤਿ ਤੇ ਅਨੰਦ ਬਿਲੰਦ ॥੩੫॥
ਬਿਨਾ ਬਿਲੰਬ ਆਪ ਚਲਿ ਆਵਹੁ।
ਬੁਧਿ ਬਲ ਤੇ ਸਭਿ ਜਤਨ ਬਨਾਵਹੁ।
ਏਕ ਆਸਰਾ ਰਾਵਰ ਕੇਰਾ।
ਨਹਿਂ ਇਸ ਸਮੈਂ ਅਪਰ ਕੋ ਮੇਰਾ' ॥੩੬॥
ਇੱਤਜਾਦਿਕ ਲਿਖਿ ਬਿਨੈ ਪਠਾਈ।
ਗਯੋ ਦੂਤ ਲੇ ਕਰਿ ਸਹਿਸਾਈ।
ਆਨਿ ਪਾਂਵਟੇ ਪਹੁਂਚੜੋ ਸੋਇ।
ਸਿੰਘ ਪੌਰ ਪਰ ਥਿਰ ਤਬਿ ਹੋਇ ॥੩੭॥
ਕਲ਼ਗੀਧਰ ਢਿਗ ਸੁਨਿ ਪਹੁਂਚਾਈ।
ਸੁਨਿ ਕਰਿ ਅੰਤਰ ਲੀਨਿ ਬੁਲਾਈ।
ਬੂਝਨਿ ਕੀਨਿ ਸਕਲ ਹੀ ਬਾਤਿ।
ਸਤਿਗੁਰ ਪਾਸ ਕਹੀ ਬੱਖਜਾਤਿ ॥੩੮॥
'ਜਿਤਕ ਮਸੰਦ ਅਹੈਂ ਤਿਸ ਘਰ ਕੇ।
ਲਿਏ ਬਟੋਰ ਹਕਾਰਨਿ ਕਰਿ ਕੇ।
ਰਾਵਰ ਕੀ ਪ੍ਰਤੀਖਨਾ ਕਰਿ ਹੀ।
ਸਿਖ ਸੰਗਤਿ ਅਭਿਲਾਖਾ ਧਰਿ ਹੀ ॥੩੯॥
ਬਿਨ ਬਿਲੰਬ ਅਬਿ ਕੀਜਹਿ ਤਜਾਰੀ।
ਦੇਖਤਿ ਹੈਂ ਸਭਿ ਦਿਸ਼ਾ ਤੁਮਾਰੀ।'
ਸੁਨਿ ਗੁਰ ਨੰਦਚੰਦ ਸੋਂ ਕਹਜੋ।
'ਸਮਾ ਚਹਤਿ ਸੋ ਅਬਿ ਹਮ ਲਹਜੋ ॥੪੦॥
ਪ੍ਰਾਤਿ ਹੋਤਿ ਹੀ ਕੀਜਹਿ ਤਜਾਰੀ।
ਕੇਤਿਕ ਸੈਨਾ ਲੇਹੁ ਸੰਗਾਰੀ।
ਅਪਰ ਟਿਕਹਿਂ ਸਭਿ ਧੀਰਜ ਦੀਜੈ।
ਅਬਿ ਤੇ ਸਕਲ ਬੁਲਾਇ ਭਨੀਜੈ[1]' ॥੪੧॥

[1] ਹੁਣ ਤੋਂ ਸਾਰਿਆਂ ਨੂੰ ਬੁਲਾਕੇ ਕਹਿ ਦਿਓ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਰਾਮਰਾਇ ਪ੍ਰਲੋਕ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਗੁਰੂ ਜੀ ਡੇਹਰੇ ਆਏ। ਮਸੰਦਾਂ ਨੂੰ ਦੰਡ ਦੇਣ ਹਿਤ ਤਜਾਰੀ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਨਿਸਾ ਬਸੇ ਬਿਸਰਾਮ ਕਰਿ, ਸ਼੍ਰੀ ਗੁਰ ਕ੍ਰਿਪਾ ਨਿਧਾਨ।
ਬਡੀ ਪ੍ਰਾਤਿ ਤਜਾਰੀ ਕਰੀ, ਕਹਿ ਬਜਵਾਇ ਨਿਸ਼ਾਨ ॥੧॥

ਚੌਪਈ:

ਤਤਛਿਨ ਜ਼ੀਨ ਤੁਰੰਗਨਿ ਡਾਰੇ।
ਸ਼੍ਰੀ ਗੁਰ ਸ਼ਸਤ੍ਰ ਬਸਤ੍ਰ ਤਨ ਧਾਰੇ।
ਡੀਲ ਬਿਲੰਦ ਮਤੰਗ ਮੰਗਾਯੋ।
ਜ਼ਰੀਦਾਰ ਜਿਹ ਝੂਲ ਸੁਹਾਯੋ ॥੨॥
ਭਏ ਅਰੂਢਨਿ ਸ਼ੋਭਤਿ ਐਸੇ।
ਐਰਾਵਤਿ ਪਰ ਸੁਰਪਤਿ[1] ਜੈਸੇ। — [1]ਇੰਦ੍ਰ।
ਤਬਿ ਮਾਤੁਲ ਕਿਰਪਾਲ ਬੁਲਾਯੋ।
ਹਾਥੀ ਪਰ ਪਸ਼ਚਾਤਿ ਚਢਾਯੋ ॥੩॥
ਨੰਦ ਚੰਦ ਹੱਥਜਾਰਨਿ ਧਾਰੇ।
ਚਢੜੋ ਤੁਰੰਗਮ ਪਰ ਬਲ ਭਾਰੇ।
ਸੰਗੋ ਸੰਗ ਪੰਚ ਜੋ ਭ੍ਰਾਤਾ।
ਹਯ ਅਰੋਹਿ ਮਗ ਕੀਨਿ ਪ੍ਰਯਾਤਾ[1] ॥੪॥ — [1]ਘੋੜੇ ਤੇ ਸਵਾਰ ਹੋਕੇ ਰਸਤੇ ਤੇ ਤੁਰ ਪਏ।
ਸੈਨਾ ਸੰਗ ਪੰਚ ਸੈ ਔਰ।
ਗਮਨੇ ਕੁਲ ਸੋਢੀ ਸਿਰਮੌਰ।
ਅਪਰ ਸਭਿਨਿ ਕੋ ਨਗਰ ਟਿਕਾਯੋ।
ਚਲਤਿ ਭਏ ਦੁੰਦਭਿ ਗਰਜਾਯੋ ॥੫॥
'ਰਾਮਰਾਇ ਕੀ ਜਾਹਿਂ ਮੁਕਾਨ[1]।' — [1]ਮੁਕਾਣ ਦੇਣ ਚੱਲੇ ਹਨ।
ਮਿਲਹਿਂ ਜਹਾਂ ਕਹਿਂ ਕਰਹਿਂ ਬਖਾਨਿ[1]। — [1]ਇਸ ਤਰ੍ਹਾਂ) ਕਹਿੰਦੇ ਹਨ।
ਦੂਨ ਮਹਾਂ ਰਮਨੀਕ ਨਿਹਾਰਤਿ।
ਦਲ ਫਲ ਫੂਲ ਬ੍ਰਿੱਛ ਗਨ ਧਾਰਤਿ ॥੬॥
ਦੋਨਹੁਂ ਦਿਸ਼ਿ ਸੈਲਨਿ ਕੀ ਸੈਲ[1]। — [1]ਸੈਰ।
ਨੀਕੇ ਕਰਤਿ ਜਾਤਿ ਗੁਰ ਗੈਲ[1]। — [1]ਰਾਹ ਵਿਚ।
ਸਭਿ ਕੇ ਅੱਗ੍ਰ ਨਾਥ ਕੋ ਹਾਥੀ।
ਨਿਕਟ ਚਲਹਿਂ ਬੋਲਹਿਂ ਤਿਨ ਸਾਥੀ[1] ॥੭॥ — [1]ਜੇਹੜੇ ਨੇੜੇ ਨੇੜੇ ਜਾਂਦੇ ਹਨ ਤਿਨ੍ਹਾਂ ਨਾਲ ਗੱਲਾਂ ਕਰਦੇ ਜਾਂਦੇ ਹਨ (ਗੁਰੂ ਜੀ)।
ਪੰਕਤਿ ਕਰੇ ਬਾਹਨੀ[1] ਗਮਨੇ। — [1]ਸੈਨਾ ਕਤਾਰ ਵਿਚ ਕਰਕੇ।

ਸ਼ਸਤ੍ਰ ਬਸਤ੍ਰ ਹਯ ਤੇ ਭਟ ਰਵਨੇ।
ਕਿਤਿਕ ਅਖੇਰ ਕਰਤਿ ਗੁਰ ਚਾਲੇ।
ਕਰਹਿਂ ਪ੍ਰਹਾਰਨਿ ਬਾਨ ਬਿਸਾਲੇ ॥ ੮ ॥
ਸਗਰੇ ਦਿਨ ਇਮ ਕਰਤਿ ਪਯਾਨਾ।
ਪਹੁੰਚੇ ਰਾਮਰਾਇ ਅਸਥਾਨਾ।
ਅੱਗ੍ਰ ਪੰਜਾਬ ਕੁਇਰ ਸਭਿ ਤਜਾਰੀ।
ਕਰਤਿ ਰਹੀ, ਲਖਿ ਕਰਿ ਦਲ ਭਾਰੀ ॥ ੯ ॥
ਤ੍ਰਿਣ ਦਾਨਾ ਗਨ ਕੀਨਿ ਬਟੋਰਨਿ।
ਕਰੇ ਸੁਚੇਤ ਦਾਸ ਸਭਿ ਠੌਰਨਿ।
ਸਗਲ ਮਸੰਦ ਰਿਦੈ ਧਰਿ ਗ਼ਮ ਕੋ[1]।
-ਇਨ ਕੋ ਮੇਲ ਭਲੌ ਨਹਿਂ ਹਮ ਕੋ- ॥ ੧੦ ॥
ਮਿਲਹਿਂ ਬਿਚਾਰਹਿਂ ਕਰਹਿਂ ਉਚਾਰਨਿ।
'ਆਵਨਿ ਇਨ ਬਤਰਾਵਨਿ ਕਾਰਨ[1]।
ਬਹੁ ਦਿਨ ਠਹਿਰਨ ਹੋਇ ਨ ਇਨ ਕੋ।
ਅਧਿਕ ਖਰਚ ਸੰਗੀ ਦਲ ਗਨ ਕੋ' ॥ ੧੧ ॥
ਇੱਤਜਾਦਿਕ ਮਿਲਿ ਕਹੈਂ ਮਸੰਦ।
ਤਊ ਰਿਦੈ ਮਹਿਂ ਚਿੰਤ ਬਿਲੰਦ।
ਮਹਾਂ ਕੁਸ਼ਗਨ ਹੋਇਂ ਸਭਿਹੂੰਨਿ।
ਜਿਤ ਕਿਤ ਮਿਲਿ ਬੈਠਹਿਂ ਮਨਊਨ[1] ॥ ੧੨ ॥
ਸ੍ਰੀ ਕਲਗ਼ੀਧਰ ਪਹੁੰਚੇ ਜਾਇ।
ਕੇਤਿਕ ਆਨਿ ਮਿਲੇ ਅਗੁਵਾਇ।
ਜਲ ਛਾਯਾ ਕੋ ਸੁੰਦਰ ਹੇਰਾ।
ਸਹਿਤ ਬਾਹਿਨੀ ਕੀਨਸਿ ਡੇਰਾ ॥ ੧੩ ॥
ਗਜ ਤੇ ਉਤਰਿ ਗੁਰੂ ਕੁਛ ਥਿਰੇ।
ਸ਼ੁਭ ਨਰ ਨਿਕਟ ਹਕਾਰਨਿ ਕਰੇ।
ਸਭਿ ਸੁਭਟਨਿ ਕੋ ਭਲੇ ਟਿਕਾਇ।
ਅੰਤਰ ਆਪ ਪ੍ਰਵੇਸ਼ੇ ਜਾਇ ॥ ੧੪ ॥
ਪਰਦੇ ਮਹਿਂ ਪੰਜਾਬਿ ਕੁਇਰ ਥਿਰ।

[1]ਚਿੰਤਾ ਕਰਦੇ ਹਨ।

[1]ਰਾਮਰਾਇ ਦੇ ਮਰਨੇ ਤੇ) ਬੁਲਾਵਨ ਵਾਸਤੇ ਇਹਨਾਂ ਦਾ ਆਵਣਾ ਹੈ।

[1]ਉਦਾਸ ਮਨ।

ਮਹਾਂ ਫਰਸ਼ ਤੇ ਛਾਇ ਰਖੀ ਧਰ[1]।
ਤਨ ਕੇ ਪੁਸ਼ਟ ਮਸੰਦ ਬਿਲੰਦ।
ਬਨ ਬਨ ਜਹਿਂ[1] ਬੈਠੇ ਮਤਿਮੰਦ ॥੧੫॥
ਤੇਜ ਬਿਲੋਕਤਿ ਸ਼੍ਰੀ ਗੁਰ ਕੇਰਾ।
ਉਠੇ ਅੱਗ੍ਰ ਤੇ ਸਭਿ ਤਿਸ ਬੇਰਾ।
ਬੈਠੇ ਜਾਇ ਸਭਿਨਿ ਕੇ ਮਾਂਹਿ।
ਸੁਭਟ ਬਿਸਾਲ ਕਿਤਿਕ ਥਿਤ ਪਾਹਿ ॥੧੬॥
ਬੂਝੇ: 'ਕੋ ਕਾਰਨ ਤਨ ਭਯੋ?
ਜਿਸ ਤੇ ਸੁਰ ਪੁਰਿ ਕੋ ਚਲਿ ਗਯੋ।'
ਸੁਨਿ ਪੰਜਾਬ ਕੁਇਰ ਤਬਿ ਬੋਲੀ।
ਭਰੀ ਕਸ਼ਟ ਜਨੁ ਕੁਠੀਆ ਖੋਲੀ[1] ॥੧੭॥
'ਮੋ ਕਹੁ ਭਲੀ ਭਾਂਤਿ ਸਮੁਝਾਏ।
-ਤਨ ਕਉ ਰਾਖੌਂ- ਕਹਤਿ ਸਿਧਾਏ।
ਨਹੀਂ ਮਸੰਦਨਿ ਕੁਛ ਕਰਿ ਮਾਨਾ।
ਬਰਜ ਰਹੀ ਬਹੁ ਕਯੋਂਹੁ ਨ ਜਾਨਾ ॥੧੮॥
ਦ੍ਵਾਰ ਕਿਵਾਰ ਅਸੰਜਤਿ ਤੋਰੇ[1]।
ਪੌਢਯੋ ਤਨ ਦੇਖਯੋ ਤਿਸ ਠੌਰੇ।
ਲਿਯੋ ਉਠਾਇ ਵਹਿਰ ਕੋ ਆਨਾ।
ਕਰੇ ਅਰਾਧਨ ਮੈਂ ਧਰਿ ਧਯਾਨਾ ॥੧੯॥
ਗਗਨ ਪੰਥ ਤਤਛਿਨ ਚਲਿ ਆਏ।
ਲਖਿ ਕਸੂਤ ਰਿਸ ਵਾਕ ਸੁਨਾਏ[†]।
ਨਹੀਂ ਪ੍ਰਵੇਸ਼ਨਿ ਭਏ ਸਰੀਰ।
ਗਮਨੇ ਪੁਨ ਸੁਰ ਪੁਰਿ ਕੋ ਧੀਰ' ॥੨੦॥
ਪਿਖਿ ਮਸੰਦ ਦਿਸ਼ਿ ਗੁਰੂ ਬਖਾਨਾ।
'ਕਯੋਂ ਨ ਕਹਯੋ ਯਾ ਕੋ ਤੁਮ ਮਾਨਾ?
ਮਹਾਂਪੁਰਖ ਕੇ ਅਚਰਜ ਚਰਿਤਾ।
ਕਾਰਜ ਗਨ ਸਿੱਖਨ ਕੇ ਕਰਿਤਾ ॥੨੧॥
ਮਤਿਮੰਦਹੁ! ਤੁਮ ਕੀਨਿ ਕੁਕਰਮਾ।
ਜਿਸ ਤੇ ਬਡੋ ਨ ਅਪਰ ਅਧਰਮਾ।
ਨਿਜ ਗੁਰ ਕੌ ਤੁਮ ਭਲੋ ਨ ਚਾਹਾ।
ਜਿਯਤਿ ਸਰੀਰ ਚਿਖਾ ਧਰਿ ਦਾਹਾ'

[1]ਧਰਤੀ ਛਾ ਰਖੀ ਸੀ ਭਾਵ ਫਰਸ਼ ਕੀਤਾ ਹੋਇਆ ਸੀ।
[1]ਜਿੱਥੇ।
[1]ਕਸ਼ਟ ਦੀ ਭਰੀ ਹੋਈ ਕੋਠੀ ਮਾਨੋ ਖੋਹਲੀ ਹੈ।
[1]ਬੰਦ ਕੀਤੇ ਹੋਏ ਤੋੜੇ ਬੂਹੇ।
[†]ਪਾ:-ਬੈਕੁੰਠ ਸਿਧਾਏ।

॥੨੨॥
ਗੁਰ ਪ੍ਰਤਾਪ ਪਿਖਿ ਠਾਨੀ ਮੌਨ।
ਉੱਤਰ ਦਿਯੋ ਮਸੰਦ ਨ ਕੌਨ[1]।
ਪੁਨ ਧੀਰਜ ਦੁਤਿ ਬਾਕ ਅਲਾਇ।
ਜਿਸ ਤੇ ਡਰ ਕਰਿ ਭਾਜ ਨ ਜਾਇਂ ॥੨੩॥
'ਭਈ ਸੁ ਭਈ ਰਹਹੁ ਸਵਧਾਨਾ।
ਕਰਹੁ ਸੰਭਾਰਨਿ ਘਰ ਬਿਧਿ ਨਾਨਾ।'
ਭੀਰ ਮਸੰਦਨਿ ਬ੍ਰਿੰਦਨਿ ਹੇਰੀ।
ਜਹਿਂ ਕਹਿਂ ਥਿਰੀ ਹਜ਼ਾਰਨਿ ਕੇਰੀ ॥੨੪॥
ਚਲਿ ਆਏ ਕਲ਼ਗੀਧਰ ਡੇਰੇ।
ਕਰਿ ਬਿਸਰਾਮ ਰਹੇ ਤਿਸ ਬੇਰੇ।
ਤਬਿ ਪੰਜਾਬ ਕੁਇਰ ਪਠਿ ਦਾਸ।
ਤ੍ਰਿਣ ਦਾਨਾ ਪਠਿਯੋ ਸਭਿ ਪਾਸ ॥੨੫॥
ਨਾਨਾ ਬਿਧਿ ਕੀ ਸੇਵ ਕਰਾਈ।
ਲੇ ਲੇ ਪਹੁੰਚੇ ਨਰ ਸਮੁਦਾਈ।
ਸੁਪਤਿ ਜਥਾ ਸੁਖ ਨਿਸਾ ਬਿਤਾਇ।
ਉਠੇ[†] ਪ੍ਰਾਤਿ ਕਰਿ ਸ਼ੌਚ ਨਹਾਇ ॥੨੬॥
ਕੁਛ ਦਿਨ ਚਢੇ ਤਯਾਰ ਤਬਿ ਹ੍ਵੈ ਕੈ।
ਆਦਿ ਕ੍ਰਿਪਾਲ ਸੰਗ ਸਭਿ ਲੈ ਕੈ।
ਅੰਤਰ ਪਹੁੰਚੇ ਜਾਇ ਗੁਸਾਈਂ।
ਬ੍ਰਿੰਦ ਮਸੰਦਨ ਸਭਾ ਲਗਾਈ ॥੨੭॥
ਗਨ ਫਕੀਰ ਬੈਠੇ ਜਿਨ ਮਾਂਹੀ।
ਊਚੀ ਕੁਲਹਿ ਸੀਸ ਪਰ ਜਾਂਹੀ।
ਪਰਦੇ ਮਹਿਂ ਪੰਜਾਬ ਕੁਇਰ ਥਿਰ।
ਅਧਿਕ ਭੀਰ ਸੋਂ ਪਹੁੰਚੇ ਸਤਿਗੁਰ ॥੨੮॥
ਉਠਿ ਸਭਿਹਿਨਿ ਸਨਮਾਨਿ ਬਿਠਾਏ।
ਦੇਖਹਿਂ ਤ੍ਰਾਸ ਰਿਦੈ ਉਪਜਾਏ।
ਬਹੁਤ ਮੋਲ ਕੋ ਸੇਤ ਦੁਸ਼ਾਲਾ।
ਦਰਬ ਸਮੂਹ ਦੀਨਿ ਤਿਸ ਨਾਲਾ ॥੨੯॥

[1](ਕਿਸੇ) ਮਸੰਦ ਨੇ ਕੋਈ ਉੱਤਰ ਨਾ ਦਿੱਤਾ।

[†]ਪਾ:-ਬੈਠੇ।

ਉਠਿ ਕਰਿ ਦਯਾਰਾਮ ਕਰ ਲੀਨਿ।
ਜਾਇ ਪੰਜਾਬ ਕੁਇਰ ਕੌ ਦੀਨਿ।
ਤਤਛਿਨ ਲੇ ਕਰਿ ਸੀਸ ਚਢਾਯੋ।
ਬੰਦਨ ਕੀਨਿ ਭਾਵ ਬਿਰਧਾਯੋ ॥੩੦॥
ਨੰਦ ਚੰਦ ਢਿਗ ਲੀਨਿ ਬੁਲਾਇ।
ਅਪਨੋ ਸੰਕਟ ਸਕਲ ਸੁਨਾਇ।
'ਕਰਹੁ ਮਸੰਦਨ ਕੋ ਉਪਚਾਰ।
ਨਹਿਂ ਚਹੀਅਹਿ ਅਬਿ ਕਰੀ ਅਵਾਰ[1]' [1]ਦੇਰ।
॥੩੧॥
ਬੋਲਜੋ ਦਯਾਰਾਮ ਤਿਸ ਬੇਰੀ।
'ਇਮ ਮਰਜ਼ੀ ਹੈ ਸਤਿਗੁਰ ਕੇਰੀ।
-ਬੰਦੁ ਬਸਤ ਕਰਿ ਤਨਹੁ ਕਨਾਤ।
ਕੋਈ ਨ ਜਾਨਿ[1] ਸਕਹਿ ਬੱਖਜਾਤ [1]ਜਾਣਾ।
॥੩੨॥
ਦਰ ਪਰ ਸੁਭਟ ਰਹੈਂ ਸਵਧਾਨ।
ਹੁਇ ਮਸੰਦ ਇਕ ਇਕ ਕੋ ਜਾਨਿ।
ਸਿਰੇਪਾਉ ਕੋ ਮਿਸ ਕਰਿ ਧਾਰੇ।
ਇਮ ਸਭਿ ਪ੍ਰਥਕ ਸੁ ਲੇਹੁ ਹਕਾਰੇ
॥੩੩॥
ਬੰਧਿ ਬੰਧਿ ਕਰ ਪਗ[1] ਤਿਨ ਕੇਰਾ। [1]ਹੱਥ ਪੈਰ।
ਅੰਤਰ ਕੋਸ਼ਠ ਕੇ ਦਿਹੁ ਗੇਰਾ।
ਪੀਛੇ ਜਿਸ ਪ੍ਰਕਾਰ ਮਨ ਭਾਵੈ।
ਦਿਹੁ ਸਜ਼ਾਇ ਕੋ ਜੋ ਗਰਬਾਵੈ[1]- ॥੩੪॥ [1]ਜੋ ਹੰਕਾਰੀ ਹੋਏ ਸਨ।
ਇਹ ਮਸਲਤ ਨਿਸ ਮਹਿਂ ਗੁਰ ਕੀਨਿ।
ਇਕ ਇਕ ਕੋ ਪਕਰਨਿ ਸ਼ੁਭ ਚੀਨ।
ਹੋਤਿ ਪ੍ਰਾਤ ਕੇ ਕੀਜਹਿ ਤਜਾਰੀ।
ਨਹਿਂ ਆਛੀ ਅਬਿ ਕਰਨਿ ਅਵਾਰੀ'
॥੩੫॥
ਸੁਨਿ ਪੰਜਾਬ ਕੁਇਰ ਲਖਿ ਨਿਜ ਹਿਤ।
'ਜਿਮ ਗੁਰ ਠਟੀ ਰੁਚਹਿ ਸੋ ਮਮ ਚਿਤ।
ਬਹੁ ਜੋਧਾ ਲਖਿ ਪਰਾਤੀ ਆਵੈਂ।
ਪਕਰਨਿ ਕੋ ਸਭਿ ਬਯੋਂਤ ਬਨਾਵੈਂ

॥੩੬॥
ਮਮ ਅਨੁਸਾਰੀ ਨਰ ਕੁਛ ਥੋਰੇ।
ਅਸ ਨਹਿਂ ਹੋਹਿ ਪਰਹਿ ਬਡ ਰੌਰੇ।
ਬਿਗਰ ਨ ਜਾਇ ਗਹਿਨ ਮੈਂ ਬਾਤ[1]।
ਹੁਇ ਨ ਮਸੰਦਨ ਮੈਂ ਬੱਖਜਾਤ' ॥੩੭॥
ਇਸ ਪ੍ਰਕਾਰ ਕਰਿ ਨੀਕੇ ਮਤ ਕੋ।
ਅਰੁ ਸਤਿਸੰਗਤਿ[†] ਕੇ ਬਹੁ ਹਿਤ ਕੋ।
ਥਿਰੇ ਮਸੰਦਨ ਮਹਿਂ ਗੁਰ ਰਹੇ।
ਅਨਿਕ ਪ੍ਰਕਾਰਨਿ ਬਾਤਨਿ ਕਹੇ ॥੩੮॥
ਚਤੁਰ ਘਟੀ ਮਹਿਂ ਉਠਿਬੋ ਚਾਹੇ।
ਦਯਾਰਾਮ ਆਯੋ ਚਲਿ ਪਾਹੇ।
ਨੰਦ ਚੰਦ ਕੋ ਲੇ ਕਰਿ ਸਾਥ।
ਸੁਭਟਨ ਸਹਿਤ ਕਹਿਤਿ ਤਬਿ ਨਾਥ ॥੩੯॥
ਸਭਿਨਿ ਬਿਖੈ ਤਿਨ ਦਈ ਸੁਨਾਇ।
'ਸਿਰੇਪਾਉ ਸੰਚੇ ਸਮੁਦਾਇ।
ਹੋਤਿ ਪ੍ਰਾਤਿ ਕੌ ਦੈ ਹੈਂ ਆਇ।
ਨਿਜ ਨਿਜ ਦੇਸ਼ਨ ਤਥਾ ਪਠਾਇਂ' ॥੪੦॥
ਕੇਤਿਕ ਚਤਰ ਮਸੰਦਨਿ ਜਾਨਾ।
ਤਊ ਨ ਕਿਹ ਸੋਂ ਕਹੂੰ ਬਖਾਨਾ।
ਅਪਦਾ ਮੂਢਨ ਕੀ ਨਿਯਰਾਈ।
ਹਤੈ ਗੁਰੂ, ਕੋ ਸਕੈ ਬਚਾਈ[1]? ॥੪੧॥
ਸੇਵਾ ਸਰਬ ਭਾਂਤਿ ਲੇ ਸੁਧਿ ਕੋ।
ਕਹਿ ਪੰਜਾਬ ਕੁਵਰ ਕਰਿ ਬੁਧਿ ਕੋ।
ਸੋ ਦਿਨ ਬਹੁਰ ਬਿਤਾਵਨਿ ਕਰਜੋ।
ਰਚਹਿਂ ਉਪਾਇ ਜਥਾ ਚਿਤ ਧਰਜੋ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

[1]ਫੜਨ ਵਿਚ ਗਲ ਵਿਗੜ ਨਾ ਜਾਵੇ।

[†]ਪਾ:-ਕਰਿ ਮਤਿ ਸੰਗਤਿ।

[1]ਗੁਰੂ ਮਾਰੇ ਤਾਂ ਕੌਣ ਬਚਾ ਸਕੇ?

## ੯. [ਮਸੰਦਾਂ ਨੂੰ ਦੰਡ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਕਹ੍ਯੋ ਫਰਾਸ਼ਨ ਕੌ ਤਬੈ, 'ਤਨਹੁ ਕਨਾਤ ਬਨਾਇ।
ਦੂਰ ਦੂਰ ਥਲ ਘੇਰੀਯੇ, ਅੰਤਰ ਕੋਇ ਨ ਜਾਇ' ॥੧॥

ਚੌਪਈ:

ਬ੍ਰਿੰਦ ਕਰਾਹੇ ਤਹਿਂ ਧਰਿਵਾਏ।
ਤੇਲ ਬਿਸਾਲ ਸੰਗ ਭਰਿਵਾਏ।
ਬੰਦੁਬਸਤ ਨਰ ਗਨ ਕੋ ਭਯੋ।
ਅੰਤਰ ਪ੍ਰਵਿਸ਼ਨਿ ਕੋ ਨਹਿਂ ਦਯੋ ॥੨॥
ਈਂਧਨ ਅਧਿਕ ਮੰਗਾਇ ਧਰਾਏ।
ਰਸਰਨਿ[1] ਬ੍ਰਿੰਦ ਭਾਰੁ ਅਨਵਾਏ।
ਇਹ ਨਿਸ ਮਹਿਂ ਸਭਿ ਕੀਨਿਸਿ ਤਜਾਰੀ।
ਉਤ ਮਸੰਦ ਹਰਖਤਿ ਉਰ ਭਾਰੀ ॥੩॥
-ਭੋਰ ਹੋਤਿ ਲੇ ਕਰਿ ਸਿਰੁਪਾਉ।
ਨਿਜ ਨਿਜ ਸੰਗਤਿ ਬਿਖੈ ਸਿਧਾਉਂ-।
ਸੁਪਤਿ ਜਾਮਨੀ ਸਭਿਨਿ ਬਿਤਾਈ।
ਭਈ ਪ੍ਰਭਾਤਿ ਉਠੇ ਸਮੁਦਾਈ ॥੪॥
ਸੌਚ ਸ਼ਨਾਨ ਸਭਿਨਿਹੁਂ ਕੀਨਿ।
ਚੀਰ ਸ਼ਰੀਰ ਭਲੇ ਧਰਿ ਲੀਨਿ।
ਬਸਤ੍ਰ ਸ਼ਸਤ੍ਰ ਸਤਿਗੁਰੂ ਸਜਾਏ।
ਲੇ ਮਾਤੁਲ ਕੋ ਸੰਗ ਸਿਧਾਏ ॥੫॥
ਨੰਦ ਚੰਦ ਅਰੁ ਪਾਂਚਹੁਂ ਭ੍ਰਾਤਾ।
ਦਯਾਰਾਮ ਆਯੁਧ ਧਰਿ ਗਾਤਾ।
ਇੱਤਜਾਦਿਕ ਲੇ ਜੋਧਾ ਔਰ।
ਪਹੁੰਚੇ ਬੰਦੁਬਸਤ ਕੇ ਠੌਰ ॥੬॥
ਅਪਰ ਸੈਨ ਸਵਧਾਨ ਬਨਾਈ।
ਸਗਰੇ ਦ੍ਵਾਰਨਿ ਥਾਨ ਟਿਕਾਈ।
ਪਰਦਾ ਕਰਿ ਸਤਿਗੁਰ ਕੇ ਨੇਰੇ।
ਥਿਰੀ ਪੰਜਾਬ ਕੁਇਰ ਤਿਸ ਬੇਰੇ ॥੭॥
ਭਾਈ ਬਹਿਲੋ ਕੋ ਗੁਰਦਾਸ।
ਤਾਂਹਿ ਬੁਲਾਇ ਬਿਠਾਯੋ ਪਾਸ।
ਇਸ ਤੇ ਆਦਿ ਜਿਤਿਕ ਅਨੁਸਾਰੀ।

[1]ਰੱਸਿਆਂ ਦੇ।

ਸੋ ਸਗਰੇ ਢਿਗ ਲੀਨਿ ਹਕਾਰੀ ॥ ੮ ॥
ਪਕਰਨਿ ਹੇਤੁ ਬਲੀ ਕੁਛ ਬੀਰ।
ਕਰੇ ਹਕਾਰਨਿ ਰਾਖੇ ਤੀਰ।
ਇੱਤਜਾਦਿਕ ਸਭਿ ਕਰਿ ਤਕਰਾਈ।
ਜੋ ਮਸੰਦ ਸਭਿ ਮਹਿਂ ਬਡਿਆਈ ॥ ੯ ॥
ਪਠਿ ਨਰ ਤਿਸ ਕੋ ਪ੍ਰਥਮ ਬੁਲਾਯੋ।
ਸਿਰੇਪਾਉ ਹਿਤ ਬਾਕ ਸੁਨਾਯੋ।
ਸੁਨਿ ਅਨੰਦ ਕਰਿ ਪਹੁੰਚਯੋ ਜਾਈ।
ਬੈਠੇ ਕਲਗ਼ੀਧਰ ਤਿਸ ਠਾਂਈ ॥ ੧੦ ॥
ਖਿਰਯੋ ਆਨ ਕਰਿ ਨਿਕਟੀ ਜਬੈ।
ਸ਼ਾਰਤ ਕਰੀ ਭਟਨ ਕੋ ਤਬੈ।
ਗਹਿ ਲੀਨੋ ਸਿਰ ਪਾਗ ਉਤਾਰੀ।
ਕਰ ਪਗ ਤੇ ਜੁਤਯੋ ਦ੍ਰਿੜ੍ਹ ਭਾਰੀ ॥ ੧੧ ॥
ਤਿਮ ਹੀ ਦੁਤੀ ਮਸੰਦ ਹਕਾਰਾ।
ਕਰ ਪਗ ਜੂੜਿ ਤਿਸੀ ਢਿਗ ਡਾਰਾ।
ਨਹਿਂ ਬੋਲਨ ਦੀਨੋ ਕਹਿ ਤ੍ਰਾਸ।
ਕੋਸ਼ਠ ਬਿਖੈ ਬਿਠਾਯੋ ਤਾਸ ॥ ੧੨ ॥
ਪੁਨ ਤੀਸਰ ਕੋ ਲੀਆ ਬੁਲਾਇ।
ਕਰ ਪਗ ਬਾਂਧੇ ਦੇਤਿ ਬਿਠਾਇ।
ਵਹਿਰ ਸਭਿਨਿ ਮਹਿਂ ਇਮ ਬਿਦਤਾਏ।
'ਦੈਬੋ ਕਰਹਿਂ ਬ੍ਰਿੰਦ ਸਿਰੁਪਾਏ' ॥ ੧੩ ॥
ਪਹਿਰ ਪਹਿਰ ਤਨ ਮਹਿਂ ਪਟ ਆਛੇ।
ਹਰਖ ਧਰਤਿ ਅੰਤਰ ਕੋ ਗਾਛੇ[1]।
ਇਕ ਦੁਇ ਤ੍ਰੈ ਮਿਲਿ ਨਿਕਟ ਸਿਧਾਏ।
ਪਕਰਹਿਂ ਅੰਤਰ ਦੇਤਿ ਗਿਰਾਏ ॥ ੧੪ ॥
ਆਵਤਿ ਹੋਤਿ ਪ੍ਰਵੇਸ਼ ਅਨੇਕ।
ਹਟਿ ਕਰਿ ਨਿਕਸੈ ਨਾਂਹਿ ਨ ਏਕ।
ਬਾਂਧਿ ਬਾਂਧਿ ਕੋਸ਼ਠ ਮਹਿਂ ਗੇਰਹਿਂ।
ਖਰੇ ਨਿਕਟ ਕਯੋਂਹੂੰ ਨਹਿਂ ਟੇਰਹਿਂ[1] ॥ ੧੫ ॥
ਜਬਿ ਗਹਿ ਮੁਸ਼ਕਹਿਂ ਦੇਤਿ ਗਿਰਾਵਹਿਂ।
ਤਬਿ ਪਕਰਨਿ ਕੀ ਸੁਧ ਕੋ ਪਾਵਹਿਂ।

[1]ਅੰਦਰ ਜਾਂਦੇ ਹਨ।

[1]ਸੂਰਮੇ) ਪਾਸ ਖਲੋਤੇ ਹਨ (ਇਸ ਲਈ) ਕਿਸੇ ਤਰ੍ਹਾਂ (ਕੋਈ) ਬੋਲ ਨਹੀਂ ਸਕਦਾ।

ਜਾਤਿ ਵਹਿਰ ਤੇ ਹਰਖ ਉਦੋਤਿ।
ਅੰਤਰ ਪ੍ਰਵਿਸ਼ਹਿਂ ਬੰਧਨ ਹੋਤਿ ॥੧੬॥
ਜਬਹਿ ਪੰਚ ਸੈ ਪਕਰੇ ਗਏ।
ਕਛੁ ਸੰਸੈ ਸ਼ੇਖਨ[1] ਕੋ ਭਏ। [1]ਬਾਕੀਆਂ ਨੂੰ।
ਸਭਿ ਢਿਗ ਪਹੁੰਚੇ ਭਟ ਸਵਧਾਨ।
'ਤੂਰਨ ਚਲੀਅਹਿ' ਕਰਤਿ ਬਖਾਨਿ ॥੧੭॥
ਘੇਰ ਘੇਰ ਸਭਿ ਅੰਤਰ ਕਰੇ।
ਰਸਰਨਿ ਸੰਗ[1] ਬੰਧ ਤਹਿਂ ਧਰੇ। [1]ਰੱਸਿਆਂ ਨਾਲ।
ਕਹੌਂ ਕਹਾਂ ਲਗਿ ਕਥਾ ਅਗੇਰੀ।
ਗਹੇ ਇਕਾਦਸ਼ ਸੌ ਤਿਸ ਬੇਰੀ ॥੧੮॥
ਬਹੁ ਕੋਠਨਿ ਮਹਿਂ ਗਹਿ ਗਹਿ ਪਾਏ।
ਦ੍ਵਾਰ ਕਿਵਾਰਨਿ ਕੁਲਫ ਲਗਾਏ।
ਦਿਨ ਮੱਧਜਾਨ ਭਯੋ ਗੁਰੁ ਜਾਨਾ।
ਉਠਿ ਕਲਗ਼ੀਧਰ ਕੀਨਿ ਪਯਾਨਾ ॥੧੯॥
ਸੁਭਟ ਸੈਂਕਰੇ ਤਹਿਂ ਠਹਿਰਾਏ।
ਗਈ ਪੰਜਾਬ ਕੁਇਰ ਨਿਜ[†] ਥਾਏ। [†]ਪਾ:-ਤਿਸ।
ਖਾਨ ਪਾਨ ਕਰਿ ਗੁਰ ਬਿਸਰਾਮੇ।
ਸਿਹਜਾ ਮਾਂਹਿ ਬਿਸਦ ਅਭਿਰਾਮੇ[1] ॥੨੦॥ [1]ਉੱਜਲ ਸੁੰਦਰ ਛੇਜਾ ਪਰ।
ਜਾਮ ਦਿਵਸ ਉਠਿ ਹੁਕਮ ਬਖਾਨਾ।
'ਕਰਹੁ ਮਸੰਦਨ ਤਾੜ ਮਹਾਨਾ।'
ਤਬਿ ਪੰਜਾਬ ਕੁਇਰ ਸੋਂ ਭਾਖਾ।
'ਲਿਹੁ ਪਲਟਾ ਜਿਮ ਉਰ ਅਭਿਲਾਖਾ' ॥੨੧॥
ਤਪਨ ਲਗੇ ਤਬਿ ਤੇਲ ਕੜਾਹੇ।
ਲ਼ਜਾਇ ਮਸੰਦਨ ਕੋ ਤਿਨ ਪਾਹੇ।
ਕਰਛੇ ਭਰਿ ਭਰਿ ਸਿਰ ਮਹਿਂ ਪਾਵੈਂ।
ਸੰਕਟ ਪਰੇ ਅਧਕ ਬਿਲਲਾਵੈਂ ॥੨੨॥
ਕਿਸਹੂੰ ਪਰ ਹੁਇ ਬੈਤਨ ਮਾਰ।
ਹਨਤਿ ਹਨਤਿ ਭੇ ਪ੍ਰਾਨ ਸੰਘਾਰਿ[1]। [1]ਨਾਸ਼।

ਬਡੇ ਮਸੰਦ ਬਡੇ ਅਪਰਾਧੀ।
ਬਡੀ ਸਜ਼ਾਇ ਪਾਇ ਮ੍ਰਿਤੁ ਲਾਧੀ ॥੨੩॥
ਨਿਸ ਦਿਨ ਬਨਹਿ ਤਾੜਨਾ ਭਾਰੀ।
ਮ੍ਰਿਤਕ ਭਏ ਬਾਹਿਰ ਦੇਂ ਡਾਰੀ।
ਕੇਤਿਕ ਦਿਨ ਗੁਰ ਰਾਖ੍ਯੋ ਡੇਰਾ।
ਸੇਵ ਪੰਜਾਬ ਕੁਇਰ ਬਹੁਤੇਰਾ ॥੨੪॥
ਬਾਰਿ ਬਾਰਿ ਕਹਿ ਰਖਹਿ ਮੁਕਾਮੂ।
'ਜਾਨ ਲੇਹੁ ਇਹ ਆਪਨ ਧਾਮੂ।'
ਕਹਿਂ ਲਗਿ ਕਹੌਂ ਸਜ਼ਾਇ ਮਸੰਦਨ।
ਜਿਹ ਹਨੀਯਤਿ ਭੇ ਪ੍ਰਾਨ ਨਿਕੰਦਨ ॥੨੫॥
ਕੋਠਨ ਤੇ ਬਾਹਰ ਗਹਿ ਲ੍ਯਾਵਹਿਂ।
ਤਪਤ ਤੇਲ ਬਹੁ ਊਪਰ ਪਾਵਹਿਂ।
ਕਿਤਿਕ ਬੰਧਿ ਸਿਰ ਤਰ[1] ਲਟਕਾਏ।
ਚਾਬਕ ਗਨ ਤੇ ਧਰ ਹਤਵਾਏ[1] ॥੨੬॥
ਜਸ ਅਪਰਾਧ ਕਰ੍ਯੋ ਹੰਕਾਰੇ।

[1]ਸਿਰ ਹੇਠਾਂ, ਭਾਵ ਪੁੱਠੇ।

[1]ਮਰਵਾਏ।

ਮਸੰਦਾਂ ਨੂੰ ਜਿਨਾਂ ਦੇ ਪਾਪ ਇੱਥੇ ਦੱਸੇ ਹਨ ਅਤੇ ਜਿਨ੍ਹਾਂ ਨੇ ਰਾਮਰਾਇ ਜੀ ਨੂੰ ਜੀਉਂਦਿਆਂ ਸਾੜ ਦਿਤਾ ਸੀ ਦੰਡ ਦੇਣਾ ਨੀਤੀ ਅਨਕੂਲ ਸੀ। ਇਹ ਗਲ ਕਿ ਕਿਤਨੇ ਮਸੰਦ ਸਨ ਤੇ ਕੀਹ ਕੀਹ ਸਜ਼ਾ ਸੀ ਇਸ ਪਰ ਇਹੋ ਤੁਕ ਕੁਛ ਰਸਤਾ ਪਈ ਦੇਂਦੀ ਹੈ 'ਜਸ ਅਪਰਾਧ ਕਰ੍ਯੋ ਹੰਕਾਰੇ' ਜੈਸਾ ਜੈਸਾ ਅਪਰਾਧ ਹੰਕਾਰੀਆਂ ਨੇ ਕੀਤਾ ਸੀ ਤੈਸਾ ਤੈਸਾ ਦੰਡ ਸੀ।
ਜਿਨ੍ਹਾਂ ਨੇ ਜੀਂਵਦੇ ਜੀ ਰਾਮਰਾਇ ਜੀ ਨੂੰ ਸਾੜ ਦਿਤਾ ਸੀ ਉਹਨਾਂ ਦਾ ਦੰਡ ਤਾਂ ਮੌਤ ਹੋਣਾ ਹੀ ਸੀ। ਉਹਨਾਂ ਨੇ ਆਪਣੇ ਅਪਰਾਧ ਦਾ ਇਕਰਾਰ ਨਹੀਂ ਸੀ ਕੀਤਾ। ਤਦੋਂ ਤੇਲ ਤੱਤਾ ਕਰਕੇ ਕਹਿਣਾ ਵਿਚ ਹੱਥ ਪਾ ਤਾਂ ਸੱਚ ਪਤੀਜੇਗਾ, ਇਹ ਆਮ ਤ੍ਰੀਕਾ ਸੀ ਅਪਰਾਧੀ ਪਰਖਣੇ ਦਾ। ਇਸ ਤਰ੍ਹਾਂ ਡਰਾ ਡਰਾ ਰਾਮਰਾਇ ਜੀ ਦੇ ਪ੍ਰਾਣਾਂਤ ਕਰਨ ਵਾਲੇ ਖੂਨੀ ਲੱਭਣ ਤੇ ਪਰਖਣ ਦਾ ਜਤਨ ਕੀਤਾ ਹੋਣਾ ਹੈ। ਇਸ ਤੋਂ ਸਮਾਂ ਪਾ ਕੇ ਰਵਾਯਤ ਚੱਲ ਪਈ ਕਿ ਸਾਰੇ ਤੇਲ ਪਾ ਪਾ ਸਾੜੇ। ਇਹ ਤਾਂ ਤ੍ਰੀਕਿਆਂ ਵਿਚ ਇਕ ਤ੍ਰੀਕਾ ਸੀ ਅਪਰਾਧ ਸਹੀ ਕਰਨੇ ਦਾ। ਸੋ ਜੋ ਮੌਤ ਦੀ ਸਜ਼ਾ ਦੇ ਲਾਇਕ ਸਨ ਉਹ ਮੌਤ ਦੀ ਸਜ਼ਾ ਨਾਲ ਦੰਡੇ ਗਏ ਤੇ ਬਾਕੀ ਦੇ ਆਪਣੇ ਆਪਣੇ ਅਪਰਾਧਾਂ ਮੂਜਬ ਸਜ਼ਾਯਾਬ ਹੋਏ। ਯਾਰਾਂ ਸੌ ਦਾ ਸਾੜੇ ਜਾਣਾ ਸਮਝ ਲੈਣਾ ਠੀਕ ਨਹੀਂ। ਯਾਰਾਂ ਸੌ ਮਸੰਦ ਗਿਣਤੀ ਵਿਚ ਹੋਣਾ ਬੀ ਸੰਸੇ ਵਾਲੀ ਗਲ ਹੈ। ਯਾਰਾਂ ਸੌ ਨੂੰ ਡੱਕਣ ਵਾਸਤੇ ਕੋਠੇ ਕਿੰਨੇ ਕੁ ਚਾਹੀਏ ਤੇ ਬੰਨ੍ਹਣ, ਨਿਆਂ ਕਰਨ ਤੇ ਸਾੜ ਦੇਣ ਵਾਸਤੇ ਵਕਤ ਕਿੰਨਾ ਕੁ ਲੋੜੀਏ? ਅੰਕ ੩੧ ਦੱਸਦਾ ਹੈ ਕਿ ਮਸੰਦ ਜੋ ਚੰਗੇ ਸਨ ਦੇਸਾਂ ਬਦੇਸ਼ਾਂ ਨੂੰ ਟੋਰੇ। ਸੋ ਸਹੀ ਹੋਇਆ ਕਿ ਚੋਖੇ ਮਸੰਦ ਬਚ ਰਹੇ ਜੋ ਪ੍ਰਦੇਸ਼ਾਂ ਨੂੰ ਟੋਰੇ ਤੇ ਅਦਾਲਤ ਬੀ ਜ਼ਰੂਰ ਹੋਈ। ਜਿਸ ਵਿਚ ਚੰਗੇ ਬੁਰੇ ਪਰਖੇ ਗਏ। ਤ੍ਵਾਰੀਖ ਖਾਲਸਾ ਦੇ ਲੇਖਕ ਨੇ ਬੀ ਤੇਲ ਵਿਚ ਸਾੜੇ ਜਾਣਾ ਸ੍ਵੀਕਾਰ ਨਹੀਂ ਕੀਤਾ। ਮਸੰਦਾਂ ਦੇ ਅਪਰਾਧ ਵਿਚਾਰਿਆਂ ਜੋ ਉਹਨਾਂ ਨੇ ਸੰਗਤਾਂ ਨੂੰ ਦੁੱਖ ਦਿਤੇ ਸਨ ਤੇ ਜੋ ਵਿਭਚਾਰ ਕਮਾਏ ਸਨ ਤੇ ਅੱਗੇ ਜਿਨ੍ਹਾਂ ਦੁਖਾਂ ਦੇ ਸੰਗਤਾਂ ਨੂੰ ਵਾਪਰਨ ਦਾ ਡਰ ਸੀ ਸੋ ਉਹਨਾਂ ਨੂੰ ਅਪਰਾਧ ਮੂਜਬ ਦੰਡ ਦੇਣਾ ਸੰਗਤਾਂ ਨਾਲ ਪਿਆਰ ਕਰਨਾ ਸਿੱਧ ਹੁੰਦਾ ਹੈ। ਦੇਖੋ ਅੰਸੂ ੮ ਅੰਕ ੩੮ ਦੀ ਤੁਕ 'ਅਰ ਸਤਿਸਗਤ ਕੇ ਬਹੁ ਹਿਤ ਕੋ ਤਥਾ ਅੰਸੂ ੧੦ ਦਾ ਅੰਕ ੧ 'ਨਿਜ ਸਿੱਖਨ ਕੋ ਸੁਖ ਦਯੋ ਬਿਗਰਤਿ ਪੰਥ ਸੁਧਾਰਿ। ' ਰਾਮਰਾਇ ਜੀ ਦੇ ਦੇਹੁਰੇ ਦੇ

ਨਾਲ ਹੀ ਉੱਤਰ ਦੇ ਪਾਸੇ ਉਹ ਟਿਕਾਣਾ ਹੈ ਜਿੱਥੇ ਬੈਠਕੇ ਸਤਿਗੁਰੂ ਜੀ ਨੇ ਨਿਆਂ ਕੀਤਾ ਸੀ, ਇਹ ਟਿਕਾਣਾ ਹੁਣ ਤਕ ਹੈ। ਪਹਿਲੋਂ ਮਹੰਤ ਜੀ ਤੇ ਸੇਵਾਦਾਰ ਆਪ ਜਗ੍ਹਾ ਦਿਖਾਲਦੇ ਤੇ ਦੱਸਿਆ ਕਰਦੇ ਸਨ ਕਿ ਐਥੇ ਦਸਮ ਗੁਰੂ ਜੀ ਬੈਠੇ ਸਨ, ਐਥੇ ਦਿਵਾਨ ਲਾਇਆ ਸੀ, ਐਥੇ ਦੰਡ ਦਿਤਾ ਸੀ, ਪਰ ਅਕਾਲੀ ਅੰਦੋਲਨ ਤੋਂ ਮਗਰੋਂ ਭੈ ਕਰਕੇ ਕਿ ਮਤਾਂ ਅਕਾਲੀ ਨਾਂ ਆ ਜਾਣ, ਟਿਕਾਣੇ ਦੱਸਣ ਵੇਲੇ ਹੁਣ ਕੁਛਕ ਸੰਕੋਚ ਤੋਂ ਕੰਮ ਲੈਂਦੇ ਹਨ।

ਤਸ ਦੁਖ ਦੇ ਕਰਿ ਪ੍ਰਾਨ ਸੰਘਾਰੇ।
ਇਮ ਮਾਰਤਿ ਮਾਰਤਿ ਮਰਿ ਗਏ।
ਮਹਾਂ ਪਾਪ ਤੇ ਬਚਤਿ ਨ ਭਏ ॥੨੭॥
ਗੁਰ ਪੂਜਾ ਕੋ ਲੇ ਧਨ ਪਾਪੀ।
ਭੋਗਹਿ ਬਾਰ-ਬਧੂਨ ਸੁਰਾਪੀ[1]।
ਸਿਖ ਕੋ ਕਰਹਿਂ ਅਨਾਦਰ ਭਾਰੀ।
ਜਯੋਂ ਕਯੋਂ ਲੇਤਿ ਦਰਬ ਦੇ ਗਾਰੀ ॥੨੮॥
ਬਹੁਰ ਗੁਰਨ ਕੀ ਮਮਤਾ ਚਹੈਂ।
-ਹਮ ਬਡਿਆਇੰ ਤ ਪੂਜਾ ਲਹੈਂ।
ਕਰਯੋ ਹਮਾਰੋ ਹੀ ਗੁਰ ਹੋਇ।
ਹਮਰੇ ਬਿਨ ਧਨ ਦੇਇ ਨ ਕੋਇ- ॥੨੯॥
ਇੱਤਯਾਦਿਕ ਹੰਕਾਰ ਅਫਾਰੇ।
ਪਾਪ ਬ੍ਰਿੰਦ ਨੇ ਅਵਗਤਿ ਡਾਰੇ।
ਛੁਟਯੋ ਨ ਕੋਊ ਜੋ ਗਹਿ ਲਏ।
ਹਨੀਅਤਿ ਇਮ ਹੀ ਮਰਿ ਮਰਿ ਗਏ ॥੩੦॥
ਹੁਤੇ ਪੰਜਾਬ ਕੁਵਰ ਅਨੁਸਾਰੀ।
ਤਿਨਹੁ ਮਸੰਦੀ ਦੇ ਤਿਸ ਬਾਰੀ।
ਦੇਸ਼ ਬਿਦੇਸ਼ਨਿ ਬਿਖੈ ਪਠਾਏ।
ਪਹੁੰਚਿ ਜਹਾਂ ਕਹਿਂ ਗੁਰ ਧਨ ਲਜਾਏ ॥੩੧॥
ਇਮ ਸਭਿ ਰੀਤਿ ਸੁਧਾਰਨਿ ਕੀਨੀ।
ਨਿਸ਼ਕੰਟਕ[1] ਤਿਸ ਕੋ ਕਰਿ ਦੀਨੀ।
ਮਨਭਾਵਤ ਕਰਿ ਹਰਖਤਿ ਹੋਈ।
ਕਾਰ ਕਰਨਿ ਲਾਗੇ ਸਭਿ ਕੋਈ ॥੩੨॥
ਬੰਦੁਬਸਤ ਸਭਿ ਘਰ ਕੋ ਕਰਯੋ।
ਮਾਨਵ ਦੁਸ਼ਟ ਨਿਕਾਰਨਿ ਕਰਯੋ।

[1]ਵੇਸ਼ਵਾ ਭੋਗਦੇ ਤੇ ਸ਼ਰਾਬ ਪੀਂਦੇ।

[1]ਵੈਰੀ ਰਹਿਤ।

ਚਿਤ ਕੀ ਚਿੰਤਾ ਦੂਰ ਬਿਦਾਰੀ।
ਪੁਨ ਕਲਗ਼ੀਧਰ ਕੀਨਸਿ ਤਜਾਰੀ ॥੩੩॥
ਦੁਸ਼ਟ ਮਸੰਦ ਪ੍ਰਹਾਰ ਸੰਘਾਰੇ[1]।
ਅੰਤਰ ਸਤਿਗੁਰ ਬੈਠਿ ਉਚਾਰੇ।
'ਅਬਿ ਤੁਮ ਭਯੋ ਮਨੋਰਥ ਪੂਰਾ।
ਨਿਰਬਾਹਹੁ ਘਰ ਕਾਰਜ ਰੂਰਾ' ॥੩੪॥
ਬਿਨੈ ਪੰਜਾਬ ਕੁਇਰ ਬਹੁ ਕਹੀ।
'ਤੁਮ ਬਿਨ, ਕੋ ਕਰਿ ਸਕਿ ਇਮ ਨਹੀਂ।
ਬਡੇ ਆਪ, ਮਮ ਕਾਜ ਸੁਧਾਰੀ।
ਸਭਿ ਬਿਧਿ ਕੀ ਮਮ ਚਿੰਤ ਨਿਵਾਰੀ ॥੩੫॥
ਆਗੈ ਸਦਾ ਸੰਭਾਰਤਿ ਰਹੀਅਹਿ।
ਮੋ ਵਿਧਵਾ ਕੀ ਕਾਰ ਨਿਬਹੀਅਹਿ।'
ਸੁਨਿ ਕਲਗ਼ੀਧਰ ਧੀਰਜ ਦੀਨਿ।
'ਨਿਜ ਅਨੁਸਾਰਿ ਸਕਲ ਅਬਿ ਕੀਨਿ[1] ॥੩੬॥
ਜਥਾ ਕਹੈਂ[1] ਤਿਮ ਕਾਰਜ ਕਰੈਂ।
ਤ੍ਰਾਸ ਲਹੈਂ, ਨਹਿਂ ਬਿੱਪ੍ਰੈ ਧਰੈਂ[1]।'
ਕਹਿ ਇੱਤਯਾਦਿ ਉਠੇ ਤਿਸ ਕਾਲਾ।
ਸ਼੍ਰੀ ਗੋਬਿੰਦ ਸਿੰਘ ਬਾਹੁ ਬਿਸਾਲਾ ॥੩੭॥
ਤਬਿ ਪੰਜਾਬ ਕੁਵਰ ਕਰ ਬੰਦੇ।
ਬੰਦਨ ਕਰੀ ਚਰਨ ਅਰਬਿੰਦੇ।
ਹੁਇ ਰੁਖ਼ਸਦ ਬਾਹਰ ਕੋ ਆਏ।
ਕਰਯੋ ਕੂਚ ਦੁੰਦਭਿ ਬਜਵਾਏ ॥੩੮॥
ਤਤਛਿਨ ਜ਼ੀਨ ਤਰੰਗਮ ਡਾਰੇ।
ਨਿਜ ਬਾਹਨ[1] ਪਰ ਹੁਇ ਅਸਵਾਰੇ।
ਪਸ਼ਚਮ ਦਿਸ਼ਿ ਕੌ ਮੁਖ ਕਰਿ ਚਾਲੇ।
ਭਈ ਬਾਹਨੀ[1] ਨਾਲ ਬਿਸਾਲੇ ॥੩੯॥
ਮਗ ਮਹਿਂ ਕਰਤਿ ਅਖੇਰ ਘਨੇਰੇ।
ਜਮਨਾ ਤੀਰ ਤੀਰ ਤਰੁ ਹੇਰੇ[1]।
ਅਨਿਕ ਭਾਂਤਿ ਕੀ ਸ਼ੋਭਾ ਧਾਰਤਿ।

[1]ਮਾਰ ਮਾਰ ਕੇ ਮਾਰ ਦਿੱਤੇ।

[1]ਸਾਰੇ ਮਸੰਦ ਹੁਣ (ਤੁਹਾਡੇ) ਆਪਣੇ ਅਨੁਸਾਰੀ ਕਰ ਦਿੱਤੇ ਹਨ।

[1]ਤੂੰ ਕਹੇਂਗੀ।

[1]ਉਲਟਾ ਨਹੀਂ ਕਰਨਗੇ।

[1]ਅਸਵਾਰੀ।

[1]ਸੈਨਾ।

[1]ਬ੍ਰਿੱਛ ਦੇਖੇ।

ਗਮਨਤਿ ਮਾਰਗ ਤਿਨਹੁਂ ਨਿਹਾਰਤਿ
॥੪੦॥
ਤੇਜ ਸਹਿਤ ਤੁਰਨਤਾ ਧਾਰੀ।
ਸ਼੍ਰੀ ਗੋਬਿੰਦ ਸਿੰਘ ਕੀ ਅਸਵਾਰੀ।
ਨਗਰ ਪਾਂਵਟੇ ਪਹੁਂਚਤਿ ਭਏ।
ਲੋਕ ਹਜ਼ਾਰਹੁਂ ਅੱਗ੍ਰੀ ਅਏ† ॥੪੧॥ †ਪਾ:-ਭਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਰਾਮਰਾਇ ਮਸੰਦ ਸਾੜਨ' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਫਤੇਸ਼ਾਹ ਦੇ ਲਾਗੀ ਆਏ। ਤੰਬੋਲ ਦੀ ਤਿਆਰੀ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਦੁਸ਼ਟ ਮਸੰਦਨ ਮਾਰਿ।
ਨਿਜ ਸਿੱਖਨ ਕੌ ਸੁਖ ਦਿਯੋ, ਬਿਗਰਤਿ ਪੰਥ ਸੁਧਾਰਿ ॥੧॥

ਚੌਪਈ:

ਬਸੇ ਪਾਂਵਟੇ ਨਗਰ ਮਝਾਰਾ।
ਜਹਿਂ ਸ਼੍ਰੀ ਜਮੁਨਾ ਸੁੰਦਰ ਧਾਰਾ।
ਸ਼ਿਲਾ ਬਿਸਾਲ ਤੀਰ ਥਿਰ† ਜਹਾਂ[1]।
ਕਰਿ ਮੱਜਨ ਕੌ ਬੈਠੇ ਤਹਾਂ ॥੨॥

[1]ਜਿੱਥੇ ਕਿਨਾਰੇ ਤੇ ਵੱਡੀ ਸ਼ਿਲਾ ਟਿਕੀ ਹੈ।
†ਪਾ:-ਸੁਤੀਰਥ।

ਸ਼੍ਰੀ ਮੁਖ ਤੇ ਕਵਿਤਾ ਸ਼ੁਭ ਰਚੈਂ।
ਛੰਦ ਸਵੈਯੇ ਸ਼ੁਭ ਪਦ ਖਚੈਂ।
ਜਾਮ ਦਿਵਸ ਲੌ ਤਹਾਂ ਸੁਹਾਵੈਂ।
ਕੋ ਕਾਰਜ ਕਿਤ[1] ਨਿਕਟ ਨ ਆਵੈ ॥੩॥

[1]ਕਿਸੇ ਕਾਰਜ ਲਈ ਕੋਈ।

ਲਿਖਿਬੇ ਹਿਤ ਇਕ ਥਿਰੇ ਲਿਖਾਰੀ।
ਹੋਇ ਇਕਾਂਕੀ ਕਰਹਿਂ ਬਿਚਾਰੀ।
ਪੁਨ ਉਠਿ ਮਹਾਰਾਜ ਗੁਰ ਪੂਰੇ।
ਅਚਹਿਂ ਅਸਨ ਨਾਨਾ ਬਿਧਿ ਰੂਰੇ ॥੪॥
ਵਰਤਹਿ ਦੇਗ ਅਤੋਟ ਭੰਡਾਰਾ।
ਖਾਇਂ ਅਹਾਰਨਿ ਸਿੱਖ ਹਜ਼ਾਰਾ।
ਆਵਹਿਂ ਜਾਇਂ ਨਿਤਾਪ੍ਰਤਿ ਨਏ।
ਦਰਸਹਿਂ ਚਰਨ ਕਮਲ ਸੁਕ ਮਏ ॥੫॥
ਪੁਨ ਕਲਗ਼ੀਧਰ ਕੇਤਿਕ ਸਮੈਂ।
ਥਿਰੇ ਪ੍ਰਯੰਕ ਆਇ ਨਰ ਨਿਮੈਂ।
ਨੰਦ ਚੰਦ ਸੰਗੋ ਤੇ ਆਦਿ।
ਬੰਦਤਿ ਬੈਠਹਿਂ ਧਰਿ ਅਹਿਲਾਦਿ ॥੬॥
ਰਾਜ ਸਾਜ ਕੀ ਬਾਤ ਅਨੇਕ।
ਕਰਹਿਂ ਬੂਝਿ ਕਰਿ ਜਲਧਿ ਵਿਵੇਕ।
ਅਪਰ ਪ੍ਰਸੰਗ ਕਹੈਂ ਮਨ ਭਾਏ।
ਹਾਸ ਬਿਲਾਸ ਅਨੰਦ ਕੋ ਪਾਏ ॥੭॥
ਪੁਨ ਸਤਿਗੁਰੁ ਕੁਛ ਕਰਹਿਂ ਅਰਾਮ।
ਪੌਢਹਿਂ ਬਡ ਪ੍ਰਯੰਕ ਅਭਿਰਾਮ।

ਜਾਮ ਤੀਸਰੇ ਉਠੈਂ ਗੁਸਾਈਂ।
ਸੁੱਖਾ ਹੋਇ ਤਯਾਰ ਸਮੁਦਾਈ ॥੮॥
ਸਹਿਤ ਹਫੀਮ ਛਕਹਿਂ ਤਿਸ ਨਾਲੇ†।

†ਜਾਪਦਾ ਹੈ ਕਿ ਕਵਿ ਜੀ ਨੇ ਗੁਰ ਬਿਲਾਸ ਭਾਈ ਸੁੱਖਾ ਸਿੰਘ ਤੋਂ ਭੰਗ ਅਫੀਮ ਦਾ ਖਿਆਲ ਲੈਕੇ ਯਾ ਰਵਾਯਤਨ ਸੁਣਕੇ ਆਪਣੀ ਖੋਜ ਕੀਤੇ ਬਿਨਾਂ ਹੀ ਲਿਖਿਆ ਹੈ। ਬੀਸ ਕੁ ਬਰਸ ਦੀ ਉਮਰ ਵਿਚ ਅਫੀਮ ਦੀ ਲੋੜ ਕਦ ਪੈਂਦੀ ਹੈ ਤੇ 'ਉਹ ਰਸੁ ਪੀਆ ਇਹ ਰਸੁ ਨਹੀਂ ਭਾਵਾ' ਮਹਾਂ ਵਾਕ ਦੇ ਜੀਵਨ ਵਾਲੇ ਪੈਗ਼ੰਬਰ ਅਵਤਾਰ ਤੇ ਗੁਰ ਪਰਮੇਸ਼ਰ ਕਦੇ ਇਹਨਾਂ ਦੁਖਦਾਈ ਚੀਜ਼ਾਂ ਦੇ ਮੁਥਾਜ ਹੋ ਸਕਦੇ ਸਨ? ਅਜੇ ਤਕ ਜੰਗ ਬੀ ਨਹੀਂ ਆਰੰਭ ਹੋਏ ਜੋ ਕੋਈ ਜੰਗ ਦਾ ਬਹਾਨਾ ਹੀ ਦੇ ਸਕੇ ਕਿ ਜੁੱਧ ਵੇਲੇ ਲੋੜ ਹੁੰਦੀ ਹੈ। ਦੇਖੋ ਰੁਤ ੩ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਚਢਹਿਂ ਤੁਰੰਗਮ ਬਾਹਰ ਚਾਲੇ।
ਕਿਤਿਕ ਦੂਰ ਪਸ਼ਚਮ ਦਿਸ਼ਿ ਤਹਾਂ।
ਲਗਵਾਯੋ ਉਪਬਨ ਤਰੁ ਮਹਾਂ[1] ॥੯॥

[1]ਬਾਗ ਬਹੁਤੇ ਬ੍ਰਿੱਛਾਂ ਵਾਲਾ।

ਆਰੂ ਦਾਰਮ[1], ਬ੍ਰਿੰਦ ਰਸਾਲ[2]।

[1]ਅਨਾਰ। [2]ਅੰਬ।

ਆਮਰੂਦ, ਕਦਲੀ[1], ਗੁਲਲਾਲ[2]।

[1]ਕੇਲੇ। [2]ਲਾਲ ਫੁਲਾਂ (ਦੇ ਬੂਟੇ) ਜੈਸੇ ਜਾਪਾ ਕੁਸਮ। (ਅ) ਗੂੜ੍ਹੇ ਲਾਲ ਰੰਗ ਦਾ ਫੁਲ ਜਿਸ ਦੇ ਅੰਦਰ ਕਾਲਾ ਦਾਗ ਹੁੰਦਾ ਹੈ, ਜਿਸ ਨੂੰ ਗੁਲੇ ਲਾਲਾ ਕਹਿੰਦੇ ਹਨ। (ੲ) ਕਈ ਗਿਆਨੀ ਇਸ ਨੂੰ ਗੁਲ ਦੁਪਹਿਰੀ ਸਮਝਦੇ ਹਨ ਜੋ ਸਲੂਣਕ ਦੀ ਜਾਤ ਵਿਚੋਂ ਹੈ ਤੇ ਉਨ੍ਹਾਲੇ ਧੁੱਪ ਚੜ੍ਹਿਆਂ ਖਿਲਦਾ ਹੈ।

ਰਾਇਬੇਲ[1], ਚੰਬੇਲੀ ਘਨੀ।

[1]ਰਵੇਲ।

ਆਲਬਾਲ ਸੁੰਦਰ ਜਲ ਸਨੀ ॥੧੦॥
ਸੇਵ[1], ਸੇਵਤੀ[2], ਦਲ ਫਲ ਫੂਲ।

[1]ਸੇਉ। [2]ਚਿੱਟਾ ਗੁਲਾਬ ਜੋ ਅਕਸਰ ਖੁਦਰੌ ਤੇ ਇਕਹਿਰਾ ਤੇ ਖੁਸ਼ਬੂਦਾਰ ਹੁੰਦਾ ਹੈ; ਵੈਦ ਦਵਾਈਆਂ ਵਿਚ ਵਰਤਦੇ ਹਨ।

ਕਲਤਿ ਮਾਲਤੀ[1], ਤਰੁ ਦ੍ਰਿਢ ਮੂਲ[2]।

[1]ਸੁੰਦਰ ਮਾਲਤੀ। [2]ਬ੍ਰਿੱਛ ਪੱਕੀਆਂ ਜੜ੍ਹਾਂ ਵਾਲੇ।

ਅਬਿ ਲੌ ਥਲ ਤਿਸ ਖਰੇ ਰਸਾਲ[1]।

[1]ਅੰਬ।

ਕਹੈ ਸਿੰਘ ਕਵਿ ਪਿਖੇ ਬਿਸਾਲ† ॥੧੧॥

†ਇਹ ਕਵਿ ਜੀ ਨੇ ਆਪ ਡਿੱਠਾ ਹੈ ਸਾਰਾ ਟਿਕਾਣਾ ਤੇ ਸਮਾਚਾਰ ਤੇ ਰਵਾਇਤਾਂ ਬੀ ਇਥੋਂ ਸਹੀ ਕੀਤੀਆਂ ਜਾਪਦੀਆਂ ਹਨ।

ਛਕਿ ਸੁੱਖਾ ਉਪਬਨ[1] ਕੋ ਆਵਹਿਂ।

[1]ਬਾਗ।

ਸੁਭਟ ਸੈਂਕਰੇ ਸੰਗ ਸਿਧਾਵਹਿਂ।
ਸੌਚ ਸ਼ਨਾਨ ਕਰਹਿਂ ਤਿਸ ਥਾਨ।
ਬੈਠਹਿਂ ਸਤਿਗੁਰ ਲਾਇ ਦਿਵਾਨ ॥੧੨॥
ਗਨ ਰਾਜਨਿ ਕੋ ਆਇਂ ਵਕੀਲ।
ਦਰਸ਼ਨ ਕਰਹਿਂ ਸਰਾਹਿਂ ਸੁਸ਼ੀਲ।
ਹੁਇ ਸ਼ਸਤ੍ਰਨਿ ਬਿੱਦਯਾ ਅੱਭਯਾਸ।
ਹਨਹਿਂ ਲੱਛ ਬਹੁ ਧਰਹਿਂ ਹੁਲਾਸ ॥੧੩॥

ਤੀਰ ਤੁਪਕ ਤੋਮਰ ਕੋ ਮਾਰਨਿ।
ਬਾਰਿ ਬਾਰਿ ਭਟਹੂੰਨ ਨਿਹਾਰਨ।
ਤੁਰੰਗ ਪਲਾਵਨ[1], ਕਬਹੁਂ ਫੰਧਾਵਨ[2]।
ਅਨਿਕ ਚਲਾਕੀ ਫੇਰਿ ਦਿਖਾਵਨਿ ॥੧੪॥

[1]ਨਸਾਉਣੇ। [2]ਛਾਲਾਂ ਮਰਵਾਉਣੀਆਂ।

ਇਸ ਪ੍ਰਕਾਰ ਕੇ ਅਨਿਕ ਬਿਲਾਸਨਿ।
ਰਣ ਕਰਿਬੇ ਹਿਤ ਕਰਹਿਂ ਪ੍ਰਕਾਸ਼ਨਿ।
ਸਿੱਖਨ ਮਹਿਂ ਜਹਿਂ ਕਹਿਂ ਜਸ ਫੈਲਾ।
ਹਤੇ ਮਸੰਦ ਅਧਿਕ ਸੁਖਦੈਲਾ[1] ॥੧੫॥

[1]ਸੁਖ ਦੇਣ ਵਾਲੇ (ਸ਼੍ਰੀ ਗੁਰੂ ਜੀ ਨੇ)।

ਸੰਧਜਾ ਭਏ ਆਇ ਪੁਨ ਡੇਰੇ।
ਸੁਭਟ ਸ਼ਸਤ੍ਰ ਜੁਤਿ ਸੰਗ ਘਨੇਰੇ।
ਸ਼ਬਦ ਕੀਰਤਨ ਕਰਹਿਂ ਰਬਾਬੀ।
ਭਾਂਤਿ ਭਾਂਤਿ ਕੇ ਰਾਗ ਅਜਾਬੀ[1] ॥੧੬॥

[1]ਅਸਚਰਜ।

ਬਾਗ਼ ਬੀਚ ਇਕ ਬਾਸੁਰ ਬੈਸੇ।
ਸੁਰ ਸਿੱਖਨ† ਮਹਿਂ ਸੁਰਪਤਿ ਜੈਸੇ।
ਫਤੇਸ਼ਾਹਿ ਸ਼੍ਰੀਨਗਰ ਭੁਪਾਲਾ।
ਲਾਗੀ ਪਠੇ ਆਇ ਤਿਸ ਕਾਲਾ ॥੧੭॥

†ਪਾ:-ਸਿੰਘਨ।

ਕਰਿ ਬੰਦਨ ਕੋ ਦੀਨਸਿ ਪਾਤੀ।
ਨ੍ਰਿਪ ਕੀ ਨਮੋ ਕੀਨਿ ਬੱਖਜਾਤੀ।
ਆਨਿ ਕਾਵਰਾਂ[1] ਅਨਿਕ ਕਹਾਰਨਿ[2]।
ਗੁਰ ਆਗੇ ਸਭਿ ਕੀਨਿ ਉਤਾਰਨਿ ॥੧੮॥

[1]ਵਹਿਂਗੀਆਂ। [2]ਕਹਾਰਾਂ ਨੇ।

ਹਾਥ ਬੰਦਿ ਮਾਨਵ ਕਹਿਂ ਬਾਨੀ।
'ਮਹਿਪਾਲਕ ਬਹੁ ਬਿਨੈ ਬਖਾਨੀ।
ਗੰਠ[1] ਪੁੰਗ ਫਲ ਆਦਿ ਪਠਾਈ।
ਨਿਜ ਕੰਨਜਾ ਕੋ ਬਜਾਹ ਰਚਾਈ ॥੧੯॥

[1]ਰਾਜੇ ਨੇ ਗੰਢ ਭੇਜੀ ਹੈ ਸੁਪਾਰੀ ਆਦਿਕ। [ਸੂਚਨਾ-ਮੌਲੀ ਸੁਪਾਰੀ ਆਦਿ ਚੀਜ਼ਾਂ ਭੇਜ ਦੇਣ ਨੂੰ ਗੰਢ ਘੱਲਣੀ ਕਹਿੰਦੇ ਹਨ। ਇਹ ਗੰਢ ਮੇਲ ਨੂੰ ਸੱਦਣ ਵਾਸਤੇ ਘੱਲੀਦੀ ਹੈ। ਹੁਣ ਆਮ ਮੁਹਾਵਰਾ ਹੋ ਗਿਆ ਹੈ ਫੁਲਾਣੇ ਨੇ ਗੰਢ ਘੱਲੀ ਹੈ ਭਾਵ ਮੇਲ ਸੱਦਿਆ ਹੈ]।

ਸਦਨ ਅਵਾਹਨ ਤੁਮ ਕੋ ਚਾਹਾ।
ਹਿਤ ਬਡਿਆਈ ਅਧਿਕ ਉਮਾਹਾ।
ਚਰਨ ਆਪ ਕੇ ਜਬਿ ਤਹਿਂ ਪਰੈਂ।

ਸਭਿ ਭ੍ਰਾਤਨਿ ਤੇ ਬਡਤਾ ਧਰੈਂ ॥੨੦॥
ਸੁਨਿ ਸਤਿਗੁਰ ਤਿਨ ਧੀਰਜ ਦੀਨੋ।
ਮਿਲਿ ਕਰਿ[1] ਵਾਸ ਪਾਂਵਟੇ ਕੀਨੋ।
ਭਈ ਭੋਰ ਨਿਜ ਨਿਕਟ ਬੁਲਾਇ।
ਕਰੇ ਬਿਸਰਜਨ ਦਰਬ ਦਿਵਾਇ ॥੨੧॥
'ਹਮਰੇ ਆਵਨਿ ਮਹਿਂ ਸੰਦੇਹੂ।
ਸੰਗ ਭੂਰ ਸਿਖ ਸੈਨ ਸਨੇਹੂ[1]।

[1]ਮੁਲਾਕਾਤ ਤੋਂ ਮਗਰੋਂ (ਉਨ੍ਹਾਂ ਲਾਗੀਆਂ ਨੇ)।

[1]ਭਾਵ ਸਿੱਖ, ਫੌਜ ਤੇ ਮਿੱਤ੍ਰ ਸੰਬੰਧੀ (ਸੰਗੋ ਸ਼ਾਹ ਆਦਿਕ) ਬਹੁਤ ਨਾਲ ਹਨ।

ਕਾਰਨ ਘਨੇ ਅਪਰ ਕਹਿ ਕਹਾਂ।
ਰਾਜੇ ਅਨਿਕ ਆਇ ਹੈਂ ਜਹਾਂ ॥੨੨॥
ਹੁਇ ਨ ਪਰਹਿ ਕਿਸ ਸਾਥ ਬਖੇਰਾ।
ਕੇਤਿਕ ਪੂਰਬ ਬਾਢਯੋ ਝੇਰਾ।
ਨਿਜ ਦੀਵਾਨ ਪਠਾਵਨ ਕਰੈਂ।
ਕੇਤਿਕ ਸੈਨ ਤਿਨਹੁਂ ਸੰਗ ਕਰੈਂ ॥੨੩॥
ਇੱਤਯਾਦਿਕ ਸੋ ਨਰ ਸੁਨਿ ਕਾਨ।
ਬੰਦਤਿ ਨ੍ਰਿਪ ਢਿਗ ਕੀਨਿ ਪਯਾਨ।
ਜਾਇ ਪ੍ਰਸੰਗ ਸੁਨਾਵਨਿ ਕਰਯੋ।
ਬਚ ਕਲ਼ਗੀਧਰ ਜਥਾ ਉਚਰਯੋ ॥੨੪॥
ਸਕਲ ਭਾਂਤਿ ਤਯਾਰੀ ਕਰਿਵਾਈ।
ਫਤੇਸ਼ਾਹਿ ਉਰ ਮੋਦ ਬਢਾਈ।
-ਬਹੁਤੇ ਆਇਂ ਮੇਲ ਮਹਿਂ ਰਾਜੇ।
ਉਤ ਬਰਾਤ ਮਹਿਂ ਬ੍ਰਿੰਦ ਬਿਰਾਜੇ[1] ॥੨੫॥

[1]ਮੇਰੇ ਘਰ) ਮੇਲ (ਮਾਂਵੀ) ਬਣਕੇ ਬਹੁਤੇ ਰਾਜੇ ਆਉਣਗੇ, ਉਧਰੋਂ ਜੰਞ ਵਿਚ ਬੀ ਬਹੁਤੇ ਰਾਜੇ ਬਿਰਾਜਣਗੇ।

ਸਕਲ ਗਿਰਨਧਾਰਾ ਪਤਿ ਮਿਲੇਂ।
ਹੁਇ ਉਤਸਾਹ ਬਯਾਹ ਕੌ ਭਲੇ-।
ਘਨੋ ਅੰਨ ਘ੍ਰਿਤ ਕੋ ਪਕਵਾਨ।
ਮਧੁਰ ਕਰਹਿਂ ਰਖਵਾਇ ਮਹਾਨ ॥੨੬॥
ਤ੍ਰਿਣ ਦਾਨਾ ਕੋ ਸੰਚਿ ਅੰਬਾਰ।
ਖਰਚਹਿਂ ਧਨ ਕੌ ਬਨਯੋ ਉਦਾਰਾ।
ਇਤ ਸਤਿਗੁਰ ਉਰ ਬਿਖੈ ਬਿਚਾਰਾ।
ਰਾਜਨੀਤਿ ਕੋ ਜਿਤਿਕ ਪ੍ਰਕਾਰਾ ॥੨੭॥
-ਕੰਨਯਾ ਬਯਾਹ ਬਿਖੈ ਕਛੁ ਦੇਨਾ।
ਜਗਤ ਰੀਤਿ ਠਾਨਹਿ, ਸਭਿ ਲੇਨਾ।

ਜਾਨਿ ਆਪਨੀ ਊਚ ਬਡਾਈ।
ਦੁਤੀਏ ਪਿਖਹਿਂ ਬ੍ਰਿੰਦ ਗਿਰਰਾਈ- ॥੨੮॥
ਬਹੁਰੋ ਚਿਤ ਉਦਾਰ ਗੁਰ ਕੇਰਾ।
ਯਾਂ ਤੇ ਚਾਹਤਿ ਦਿਯੋ ਘਨੇਰਾ।
ਜੇਵਰ ਜਰੇ ਜਰਾਵ[1] ਜਵਾਹਰ।
ਜਾਗਤਿ ਜ਼ੇਬ ਜਿਨਹੁ ਕੀ ਜ਼ਾਹਰ ॥੨੯॥
ਸੁੰਦਰ ਕੁੰਦਨ ਕੇ[1] ਕਰਿਵਾਏ।
ਬਹੁਤ ਦਰਬ ਜਿਨ ਊਪਰ ਲਾਏ।
ਪਸ਼ਮੰਬਰ ਪਾਟੰਬਰ ਘਨੇ।
ਗੋਟਾ ਜ਼ਰੀ ਲਾਗ ਬਰ ਬਨੇ ॥੩੦॥
ਬਾਸਨ[1] ਕੰਚਨ ਰਜਤ[2] ਘਰਾਏ।
ਕਾਰੀਗਰਨਿ ਅਨੇਕ ਬਨਾਏ।
ਇੱਤਜਾਦਿਕ ਦਾਇਜ ਕੇ ਹੇਤੁ।
ਧਨ ਗਨ ਦੀਨਸਿ ਕ੍ਰਿਪਾ ਨਿਕੇਤ ॥੩੧॥
ਸਵਾਲਾਖ ਕੋ ਕਰਿ ਤੰਬੋਲ[1]।
ਬਸਤੁ ਅਜਾਇਬ ਜਿਨ ਬਹੁ ਮੋਲ।
ਨੰਦਚੰਦ ਸਭਿ ਤਯਾਰ ਕਰਾਇ।
ਸ਼੍ਰੀ ਸਤਿਗੁਰ ਕੋ ਦੀਨਿ ਦਿਖਾਇ ॥੩੨॥
ਅਵਿਲੋਕਤਿ ਪ੍ਰਭੁ ਹੁਕਮ ਬਖਾਨਾ।
'ਦਯਾਰਾਮ ਪ੍ਰੋਹਤ ਮਤਿਵਾਨਾ!
ਤੋਹਿ ਸਹਿਤ ਲੈ ਚਮੂੰ ਘਨੇਰੀ।
ਪਹੁੰਚਨਿ ਬਨਹਿ ਬਜਾਹ ਜਿਸ ਬੇਰੀ ॥੩੩॥
ਸੈਲਪਤਨਿ ਕੇ ਗਨ ਜਬਿ ਮਿਲੈਂ।
ਕਰਹੁ ਦਿਖਾਵਨਿ ਤਬਿ ਸਭਿ ਭਲੇ।'
ਨੰਦ ਚੰਦ ਅਰੁ ਦਿਜ ਸੁਨਿ ਕਰਿ ਕੈ।
ਬੂਝਨਿ ਲਾਗੇ ਰਿਦੈ ਬਿਚਰਿ ਕੈ ॥੩੪॥
'ਪਰਬਤ ਪਾਲਿਕ[1] ਕਿਤਿਕ ਬਿਰੋਧੀ।
ਭੀਮ ਚੰਦ ਤੇ ਆਦਿ ਕਰੋਧੀ।
ਭਏ ਮੇਲ ਤੇ ਵਧਹਿ ਬਖੇਰਾ।
ਆਵਨ ਮੁਸ਼ਕਲ ਹੁਇ ਤਿਸ ਬੇਰਾ

[1]ਜੜਾਊ।
[1]ਖਾਲਸ ਸੋਨੇ ਦੇ।
[1]ਭਾਂਡੇ। [2]ਸੋਨੇ ਚਾਂਦੀ ਦੇ।
[1]ਨਿਉਂਦ੍ਰਾ।
[1]ਪਹਾੜੀ ਰਾਜੇ।

॥ ੩੫ ॥
ਪੰਥ ਪਹਾਰਨ ਬਿਖਮ ਬਡੇਰੇ।
ਕੌਨ ਸਹਾਇਕ ਹੁਇ ਤਿਸ ਬੇਰੇ?'
ਸੁਨਿ ਕਲਗ਼ੀਧਰ ਹੁਕਮ ਬਖਾਨਾ।
'ਸੰਸ਼ਯ ਕਹਾਂ ਏਵ ਤੁਮ ਠਾਨਾ ॥ ੩੬ ॥
ਦਿਢ ਨਿਸ਼ਚਾ ਉਰ ਰਾਖਹੁ ਐਸੇ।
ਸਤਿਗੁਰ ਕਰਹਿਂ ਪਠਾਵਨਿ ਜੈਸੇ।
ਤਿਮ ਹੀ ਸਤਿਗੁਰ ਲਜਾਵਨਿ ਕਰੈਂ।
ਅਪਨੇ ਜਾਨਹਿਂ ਰੱਛਾ ਧਰੈਂ ॥ ੩੭ ॥
ਜੋ ਸਿਖ ਮੇਰੋ ਗਹੈ ਅਲੰਬ[1]।
ਕਰੈਂ ਮਿਟਾਵਨਿ ਬਿਘਨ ਕਦੰਬ[1]।
ਜੇ ਰਾਖਹਿਂ ਨਿਤ ਮੋਰ ਭਰੋਸਾ।
ਤਿਨ ਕੇ ਨਿਕਟ ਨ ਪਹੁਂਚੈ ਦੋਸ਼ਾ ॥ ੩੮ ॥
ਅੰਗ ਸੰਗ ਗੁਰ ਬਨਹਿਂ ਸਹਾਈ।
ਤਾਤੀ ਵਾਉ ਨ ਲਾਗਨਿ ਪਾਈ।
ਜੇ ਨਹਿਂ ਸਿਮਰਹਿਂ ਮੋ ਕਹੁ ਕਦੇ।
ਨਿਜ ਬਲ ਪਰ ਬਿਸਵਾਸੀ[1] ਰਿਦੇ ॥ ੩੯ ॥
ਨਹਿਂ ਨਿਤ ਕੋ ਮੈਂ ਬਨਹੁਂ ਸਹਾਈ।
ਗੁਰ ਸੰਗੀ ਹੁਇਂ ਜੇ ਸ਼ਰਨਾਈ[1]।
ਯਾਂ ਤੇ ਸਦਾ ਰਾਖ ਬਿਸਵਾਸਹਿ।
ਪ੍ਰਭੁ ਹੁਇਂ ਸਦਾ ਦਾਸ ਕੇ ਪਾਸਹਿਂ' ॥ ੪੦ ॥
ਸੁਨਿ ਦੋਨਹੁਂ ਕੋ ਧੀਰਜ ਆਯੋ।
ਕਰਿ ਨਿਸ਼ਚਾ ਤਬਿ ਸੀਸ ਨਿਵਾਯੋ।
ਸਕਲ ਵਸਤੁ ਕੀ ਤਜਾਰੀ ਠਾਨਿ।
ਗੁਰ ਆਗਜਾ ਤੇ ਚਹਸਿ ਪਯਾਨ ॥ ੪੧ ॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨੰਦ ਚੰਦ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥ ੧੦ ॥

[1]ਆਸਰਾ।
[1]ਸਾਰੇ।
[1]ਆਪਣੇ ਬਲ ਤੇ ਭਰੋਸੇ ਵਾਲੇ।
[1]ਜੋ ਸ਼ਰਨ ਹਨ ਗੁਰੂ ਉਹਨਾਂ ਦੇ ਸੰਗ ਹੈ।

## ੧੧. [ਨੰਦ ਚੰਦ ਤੰਬੋਲ ਲੈਕੇ ਗਿਆ। ਬਰਾਤ]

੧੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਬੀਤ ਗਈ ਜਬਿ ਜਾਮਨੀ, ਉਠਹਿਂ ਪ੍ਰਾਤਿ ਕੋ ਪਾਇ।
ਠਾਨਜੋ ਸੌਚ ਸ਼ਨਾਨ ਕੋ, ਭਏ ਤਯਾਰ ਤਬਿ ਆਇ ॥੧॥

ਚੌਪਈ:

ਚਰਨ ਬੰਦਨਾ ਗੁਰ ਕੋ ਕਰਿ ਕੈ।
ਸਗਰੀ ਵਸਤੂ ਭਲੇ ਸੰਭਰਿ ਕੈ[1]। [1]ਸੰਭਾਲਕੇ।
ਸੰਗ ਪੰਚ ਸੈ ਲੇ ਅਸਵਾਰ।
ਧਾਰੇ ਧਨੁਖ ਬਾਨ ਹੱਥਯਾਰ ॥੨॥
ਤੋਮਰ ਤਰਵਾਰਨਿ ਕਰ ਧਰਿ ਕੈ।
ਗਮਨੇ ਚਪਲ ਤੁਰੰਗਮ ਚਰਿ ਕੈ।
ਸਵਾਲਾਖ ਕੋ ਲੇ ਤੰਬੋਲ[1]। [1]ਨਿਉਂਦ੍ਰਾ।
ਵਸਤੁ ਅਜਾਇਬ ਜਿਨ ਬਹੁ ਮੋਲ ॥੩॥
ਸਕਲ ਕਹਾਰਨਿ ਤੇ ਉਚਵਾਈ।
ਪ੍ਰਸਥਾਨੇ ਸ਼੍ਰੀ ਨਗਰ ਸਥਾਈ।
ਮਾਰਗ ਸਕਲ ਉਲੰਘਤਿ ਗਏ।
ਰਜਧਾਨੀ ਪੁਨ ਪਹੁੰਚਤਿ ਭਏ ॥੪॥
ਫਤੇਸ਼ਾਹਿ ਸੁਨਿ ਕੈ ਮਹਿਪਾਲ।
ਡੇਰੇ ਹੇਤੁ ਕਹਜੋ ਤਤਕਾਲ।
'ਪੁਰਿ ਅੰਤਰ ਇਕ ਸਦਨ ਬਿਸਾਲਾ।
ਤਹਾਂ ਦੇਹੁ ਡੇਰਾ ਜਿਨ ਘਾਲਾ' ॥੫॥
ਸਾਦਰ ਜਬਿ ਸੋ ਥਾਨ ਦਿਖਾਯੋ।
ਕਰਿ ਬਿਚਾਰ ਨੰਦਚੰਦ ਅਲਾਯੋ।
'ਸਤਿਗੁਰ ਕੇ ਸਿਖ ਸੰਗ ਹਮਾਰੇ।
ਉੱਗ੍ਰ[1] ਸੁਭਾਵ ਜਿਨਹੁ ਰਣ ਪਜਾਰੇ ॥੩॥ [1]ਤੇਜ਼।
ਅੰਤਰ ਨਗਰ ਹਰਖ ਨਹਿਂ ਮਾਨਹਿਂ।
ਥਾਨ ਕੁਸ਼ਾਦ[1] ਲੇਨਿ ਕੌ ਠਾਨਹਿਂ। [1]ਖੁੱਲ੍ਹਾ।
ਡੇਰਾ ਕਰਤਿ ਪਰਸਪਰ ਲਰਹਿਂ।
ਖੜਗ ਪ੍ਰਹਾਰਨਿ ਤੇ ਨਹਿਂ ਡਰਹਿਂ ॥੭॥
ਪੁਰਿ ਜਨ ਸੋਂ ਇਹ ਕਰਹਿਂ ਬਖੇਰਾ।
ਹੁਕਮ ਨ ਮਾਨਤਿ ਹੈਂ ਕਿਸ ਕੇਰਾ।

ਇਕ ਗੁਰ ਬਿਨਾ ਨ ਜਾਨਹਿਂ ਆਨ।
ਲਰਤਿ ਨ ਧਾਰਹਿਂ ਕਿਸ ਕੀ ਕਾਨ ॥੮॥
ਯਾਂ ਤੇ ਸਿਵਰ ਇਨਹੁ ਕੋ ਆਛੇ।
ਵਹਿਰ ਕੁਸ਼ਾਦ ਥਾਨ ਮਹਿਂ ਬਾਂਛੇ।
ਸੌਚ ਸ਼ਨਾਨ ਸੁਖੇਨ ਸੁ ਠਾਨਹਿਂ।
ਅੰਤਰ ਥਲ ਤੇ ਹਰਖ ਨ ਮਾਨਹਿਂ†' ॥੯॥

†ਕਵਿ ਜੀ ਇਥੇ ਨੰਦਚੰਦ ਦੀ ਨੀਤੀ ਨਿਪੁਨਤਾ ਦਿਖਾ ਰਹੇ ਹਨ।

ਸਿਵਰ ਕਰਾਵਣ ਹਾਰ ਜਿ ਆਇ।
ਸੁਨਿ ਕਰਿ ਨ੍ਰਿਪ ਕੋ ਜਾਇ ਸੁਨਾਇ।
'ਗੁਰ ਦਿਵਾਨ ਉਤਰਹਿ ਨਹੀਂ ਅੰਤਰ।
ਚਾਹਤਿ ਡੇਰਾ ਵਹਿਰ ਨਿਰੰਤਰ' ॥੧੦॥
ਫਤੇਸ਼ਾਹ ਸੁਨਿ ਕਰਿ ਪੁਨ ਭਾਖਾ।
'ਇਸ ਪ੍ਰਕਾਰ ਕੀ ਜੇ ਅਭਿਲਾਖਾ।
ਪੰਥ ਪਾਂਵਟੇ ਪਰ ਉਪਬਨ[1] ਹੈ।
ਤਹਾਂ ਉਤਾਰਹੁ ਜਿਮ ਸੁਖ ਮਨਿ ਹੈ' ॥੧੧॥

[1]ਬਾਗ।

ਇਮ ਸੁਨਿ ਨਰ ਬਹੋਰ ਕਰਿ ਲਜਾਏ।
ਬਾਗ਼ ਬਿਸਾਲ ਸਿਵਰ[1] ਕਰਿਵਾਏ।
ਦਾਵ ਘਾਵ ਆਪਨਿ ਰਖਿ ਸਾਰਾ।
ਸਤਿਗੁਰ ਦਲ ਡੇਰੋ ਪਿਖਿ ਡਾਰਾ ॥੧੨॥

[1]ਡੇਰਾ।

ਸੰਗਰ[1] ਲਯੋ ਅਧਿਕ ਬੰਧਵਾਇ।

[1]ਸੈਨਾ ਦੇ ਆਰਜ਼ੀ ਡੇਰੇ ਦੇ ਉਦਾਲੇ ਕੰਧ ਯਾ ਉੱਚਾ ਮਿੱਟੀ ਦਾ ਧੂੜਕੋਟ ਯਾ ਛਾਪਿਆਂ ਦੀ ਵਾੜ ਜੋ ਬਾਹਰੋਂ ਕਿਸੇ ਨੂੰ ਛੇਤੀ ਅੰਦਰ ਨਾ ਜਾਣ ਦੇਵੇ। [ਸੰਸ:, ਸੰਗਰ]।

ਨਿਜ ਤਕਰਾਈ ਭਲੇ ਕਰਾਇ।
ਇਕ ਜਾਮਨਿ ਕਰਿ ਬਾਸ ਬਿਤਾਈ।
ਗਏ ਪ੍ਰਾਤ ਮਿਲਿਬੇ ਗਿਰਰਾਈ ॥੧੩॥
'ਤੁਮ ਕੌ ਖੁਸ਼ੀ ਕਰੀ ਗੁਰ ਪੂਰੇ।
ਦਾਇਜ ਪਠਯੋ ਮੋਲ ਬਹੁ ਰੂਰੇ।
ਅਪਨੋ ਜਾਨਿ ਦਯਾ ਉਰ ਛਾਈ।
ਸਦਲ ਭੇਜ ਮੁਹਿ ਹਿਤ ਬਡਿਆਈ[1]' ॥੧੪॥

[1]ਆਪ ਦੀ ਵਡਿਆਈ ਵਾਸਤੇ ਮੈਨੂੰ ਫੌਜ ਸਣੇ ਘੱਲਿਆ ਹੈ।

ਫਤੇਸ਼ਾਹ ਕਰ ਜੋਰਿ ਉਚਾਰਾ।
'ਹਮ ਪਰ ਕਰਯੋ ਅਧਿਕ ਉਪਕਾਰਾ।

ਸੇਵਕ ਸਦਾ ਗੁਰੂ ਘਰ ਕੇਰੇ।
ਇਤੋ ਸੁਜਸੁ ਚਾਹਤਿ ਸੋ ਮੇਰੇ' ॥੧੫॥
ਇੱਤਯਾਦਿਕ ਕਹਿ ਆਪਸ ਮਹੀਆ।
ਆਏ ਸਿਵਰ ਪਰਜੋ ਨਿਜ ਜਹੀਆ।
ਨਿਤ ਭੂਪਤਿ ਸੇਵਾ ਕਰਿਵਾਵੈ।
ਤ੍ਰਿਣ ਦਾਨਾ ਇਨ ਸਕਲ ਪੁਚਾਵੈ ॥੧੬॥
ਖਾਨ ਪਾਨ ਕਰਿ ਸ੍ਵਾਦ ਮਹਾਨੇ।
ਨਿਸ ਦਿਨ ਬਨੇ ਰਹਿਤ ਸਵਧਾਨੇ।
ਫਤੇਸ਼ਾਹ ਨਿਤ ਪ੍ਰਤਿ ਸਤਿਕਾਰੀ।
ਹਿਤ ਬਰਾਤ ਕੇ ਠਾਨਹਿ ਤਯਾਰੀ ॥੧੭॥
ਇਸ ਪ੍ਰਕਾਰ ਇਤ ਕੋ ਬਿਰਤਾਂਤ।
ਉਤ ਕੀ ਸੁਨੀਅਹਿ ਆਇ ਬਰਾਤ।
ਭੀਮ ਚੰਦ ਸਭਿ ਨ੍ਰਿਪਤ ਪਹਾਰੀ।
ਮਿਲਯੋ ਮੇਲ ਜਹਿਂ ਕਹਿਂ ਤੇ ਭਾਰੀ ॥੧੮॥
ਬਹੁ ਧਾਰਨਿ ਕੋ ਮਹਿਪਤਿ ਆਏ।
ਨਿਜ ਨਿਜ ਦਲ ਸਕੇਲ ਧਰਿ ਲਯਾਏ।
ਬਸਤ੍ਰ ਸ਼ਸਤ੍ਰ ਤੇ ਬਨਿ ਠਨਿ ਭਲੇ।
ਆਨਿ ਆਨਿ ਚਹੁ ਦਿਸ਼ਿ ਤੇ ਮਿਲੇ ॥੧੯॥
ਦਲ ਸਕੇਲ ਬਹੁ ਸ਼ਗਨ ਮਨਾਇ।
ਗਨ ਨਾਰਿਨਿ ਤੇ ਗੀਤ ਗਵਾਇ।
ਬਡੀ ਬਰਾਤ ਜੋਰਿ ਕਰਿ ਚਢਯੋ।
ਬਾਜੇ ਬਹੁ ਬਜਾਇ ਮੁਦ ਬਢਯੋ ॥੨੦॥
ਮੰਗਲ ਕਰਿਤੇ ਅਨਿਕ ਪ੍ਰਕਾਰਾ।
ਉਲੰਘੇ ਪੰਥ ਬਿਖਮ ਸਮ ਸਾਰਾ[1]।
ਨਿਕਟ ਪਾਂਵਟੇ ਕੇ ਚਲਿ ਗਏ।
ਕੋਸ ਦੋਇ ਤ੍ਰੈ ਉਤਰਤਿ ਭਏ ॥੨੧॥
ਸੰਧਯਾ ਸਮੈ ਟਿਕਯੋ ਜਬਿ ਡੇਰਾ।
ਬਾਤ ਸੁਨੀ ਪ੍ਰਭੁ ਕੀ ਤਿਸ ਬੇਰਾ[†]।

[1]ਬਿਖੜਾ ਤੇ ਪੱਧਰਾ ਸਾਰਾ।

[†]ਗੁਰੂ ਜੀ ਦੀ ਪਾਉਂਟੇ ਹੋਣ ਦਾ ਪਤਾ ਤਾਂ ਪਹਿਲੋਂ ਤੋਂ ਜ਼ਰੂਰ ਹੋਣਾ ਹੈ ਪਰ ਫੌਜਾਂ ਸਹਿਤ ਹੋਣ ਦਾ ਤੇ ਦੁਰਗ ਰਚੇ ਹੋਣ ਦਾ ਵਿਸਥਾਰ ਦਾ ਪੂਰਾ ਪਤਾ ਭਾਵੇਂ ਇੱਥੇ ਆ ਕੇ ਪਤਾ ਲੱਗਾ ਹੋਵੇ।

-ਪੰਥ ਪ੍ਰਾਤਿ ਕੌ ਜਿਸ ਥਲ ਗਵਨੂ।
ਉਤਰੇ ਤਹਾਂ ਸਦਲ ਬਲ ਭਵਨੂ[1] ॥੨੨॥
ਸੁਨਿ ਕਰਿ ਚਿਤ ਉਪਜੀ ਦੁਚਿਤਾਈ[1]।
-ਕਿਸ ਪ੍ਰਕਾਰ ਹਮ ਉਲੰਘਹਿ ਜਾਈ-?
ਹੇਤੁ ਮੰਤ੍ਰ[1] ਕੇ ਸਕਲ ਬੁਲਾਏ।
ਭੀਮਚੰਦ ਢਿਗ ਗਿਰਪਤਿ ਆਏ ॥੨੩॥
ਇਕ ਗੁਲੇਰੀਆ ਨਾਮ ਗੁਪਾਲ।
ਮੰਡੀਪਤਿ, ਸੁਕੇਤ, ਜਸੁਵਾਲਿ।
ਆਦਿ ਹੰਡੂਲੀ ਜੇਤਿਕ ਸਾਥ।
ਸਭਿ ਮਿਲਿ ਥਿਰੇ ਵਹਿਰ† ਗਿਰਨਾਥ ॥੨੪॥
ਸਭਿ ਕੋ ਕਰਿ ਆਦਰ ਕਹਿਲੂਰੀ।
ਬੋਲਯੋ 'ਇਕ ਚਿੰਤਾ ਵਧਿ ਭੂਰੀ।
ਸ਼੍ਰੀ ਗੁਰ ਸੰਗ ਵਿਗਾਰ[1] ਹਮਾਰਾ।
ਭਯੋ ਪ੍ਰਥਮ ਰਣ ਕਯੋਹੂੰ ਟਾਰਾ[1] ॥੨੫॥
ਪੰਥ ਪ੍ਰਾਤਿ ਕੇ ਮਹਿਂ ਤਿਨ ਡੇਰਾ।
ਨੇਰ ਪਰੈ, ਹੁਇ ਹੈ ਭਟ ਭੇਰਾ।
ਉਤਸਵ ਬਜਾਹ ਜਾਨਿ ਕਰਿ ਟਾਰੇ।
ਅਬਿ ਕਿਮ ਉਲੰਘਹਿ ਦਲ ਬਲ ਭਾਰੇ' ॥੨੬॥
ਤਬਿ ਜਸੁਵਾਲਿ ਕੇਸਰੀ ਚੰਦ।
ਆਦਿ ਗੁਲੇਰੀ ਅਪਰ ਨਰਿੰਦ।
ਕਹਤਿ 'ਧੀਰ! ਕਯੋਂ ਚਿੰਤਾ ਠਾਨੀ।
ਕਿਤਕ ਸੈਨ ਗੁਰ ਕੇ ਸੰਗ ਜਾਨੀ? ॥੨੭॥
ਹਮ ਸਗਰੇ ਮਹਿਪਤਿ ਦਲ ਸੰਗ।
ਕਯੋਂ ਕਰਿ ਟਰਹਿਂ ਕਰਨਿ ਤੇ ਜੰਗ।
ਅਲਪ ਚਮੂੰ[1] ਤੇ ਤ੍ਰਾਸ ਨ ਮਾਨੈਂ।
ਨਿਜ ਬਲ ਤੇ ਆਗੈ ਪ੍ਰਸਥਾਨੈਂ ॥੨੮॥
ਅਬਿ ਤੁਮ ਪੂਰਬ ਪਠਹੁ ਵਜ਼ੀਰ।
ਜਾਨਹਿ ਭੇਦ ਜਿਤਿਕ ਭਟ ਭੀਰ।

[1]ਦਲ ਸਹਿਤ ਬਲ ਤੇ ਘਰ (ਸ਼੍ਰੀ ਗੁਰੂ ਜੀ)।
[1]ਚਿੰਤਾ।
[1]ਸਲਾਹ ਲਈ।
†ਪਾ:-ਬਹੁਰ।
[1]ਵਿਰੋਧ।
[1]ਕਿਵੇਂ ਨ ਕਿਵੇਂ ਟਾਲਿਆ ਹੈ।
[1](ਗੁਰੂ ਜੀ ਦੀ) ਥੋੜੀ ਫੌਜ ਤੋਂ। ਇਸ ਤੋਂ ਟਪਕ ਰਿਹਾ ਹੈ ਕਿ ਰਾਜਿਆਂ ਦੇ ਨਾਲ ਫੌਜ ਬਹੁਤ ਸੀ।

ਨਿਜ ਪ੍ਰਾਕ੍ਰਮ ਕੋ ਭਾਖਿ ਸੁਨਾਵੈ।
-ਦਿਹੁ ਮਗ ਨਤੁ ਡੇਰਾ ਲੁਟਿ ਜਾਵੈ-' ॥੨੯॥
ਭੀਮਚੰਦ ਸੁਨਿ ਰਾਜਨਿ ਬਾਨੀ।
ਨਿਜ ਉਤਸਵ ਲਖਿ ਤਿਨਹੁਂ ਬਖਾਨੀ।
'ਰਣ ਕਰਿਬੇ ਕੀ ਬਾਤ ਨ ਆਛੀ।
ਸ਼ਾਦੀ ਸੈਲਪਤਿਨਿ ਘਰ ਬਾਛੀ ॥੩੦॥
ਪਰੇ ਜੰਗ ਹੁਇ ਮਾਰਨ ਮਰਨੋ।
ਭਏ ਸ਼ੋਕ ਆਨੰਦ ਹੁਇ ਹਰਨੋ[1]।
ਨਿਸ਼ਚੈ ਲਰਜੋ ਚਹੈਂ ਇਕ ਬਾਰੀ।
ਸੁਤ ਸ਼ਾਦੀ ਤੇ ਲਖਹੁਂ ਪਿਛਾਰੀ ॥੩੧॥
ਯਾਂ ਤੇ ਕਰਜੋ ਪ੍ਰਥਮ ਮੈਂ ਟਾਰਾ।
ਏਵ ਮਤੋ ਉਰ ਜਾਨਿ ਹਮਾਰਾ।
ਅਬਿ ਤੌਂ ਬਿਨੈ ਕਰਨਿ ਹੀ ਬਨੈ।
ਜਿਸ ਤੇ ਜਾਨਹਿਂ ਪ੍ਰੇਮੀ ਸਨੈ ॥੩੨॥
ਅਪਰ ਥਾਨ ਕੋ ਪੰਥ ਨ ਨੇਰੇ।
ਜੇ ਕੋ ਅਹੈ ਪਰਤਿ ਬਡ ਫੇਰੇ[1]।
ਤਿਤ ਕੌਂ ਗਮਨਤਿ ਸਾਹਾ ਟਰੈ।
ਪੀਛੇ ਪਹੁੰਚਿ ਕਹਾਂ ਤਬਿ ਕਰੈਂ ॥੩੩॥
ਬਡੋ ਬਿਰਸ ਉਤਸਵ ਮਹਿਂ ਪਰਿਹੀ।
ਜੇ ਬਿਰੋਧ ਅਬਿ ਗੁਰ ਸੰਗ ਧਰਿਹੀ।
ਰਾਜ ਘਾਟ ਪਰ ਕੀਨਸਿ ਡੇਰਾ[1]।
ਆਪ ਸੂਰਮਾ ਬਲੀ ਬਡੇਰਾ ॥੩੪॥
ਸਭਿ ਬਿਧਿ ਕੀ ਹੁਇ ਹੈ ਤਕਰਾਈ।
ਬਲ ਤੇ ਕਜੋਂ ਹੂੰ ਦੇਹਿ ਨ ਜਾਈ।
ਸੁਮਤਿ ਬਿਚਾਰ ਕਰਹੁ ਛਲ ਐਸੇ।
ਇਸੀ ਪੰਥ ਮਹਿਂ ਗਮਨੈਂ ਜੈਸੇ ॥੩੫॥
ਸਾਥ ਸਾਮਤਾ[1] ਨੀਕੀ ਬਾਤ।
ਸੁਖ ਸੋਂ ਪਹੁੰਚੈ ਸਕਲ ਬਰਾਤ।'
ਭੀਮਚੰਦ ਤੇ ਸੁਨਿ ਕਰਿ ਬਾਨੀ।
ਕਰਿ ਲਗਿ ਗਰਬ[†] ਨ੍ਰਿਪਤ ਸਭਿ ਮਾਨੀ[1] ॥੩੬॥

[1]ਨਾਸ਼।

[1]ਫੇਰ ਪੈਂਦਾ ਹੈ ਭਾਵ ਰਾਹ ਲੰਮਾ ਹੈ।

[1]ਵਡੇ ਘਾਟ ਪਰ ਗੁਰੂ ਜੀ ਦਾ ਡੇਰਾ ਹੈ।

[1]ਸੁਲਹ ਨਾਲ।

[1]ਹੰਕਾਰ ਕਰਨ ਲਗੇ (ਪਰ) ਸਾਰੇ ਰਾਜਿਆਂ ਮੰਨ ਲਈ।
[†]ਜਾਪਦਾ ਹੈ ਕਿ 'ਕਰਿ ਲਗਿ' ਦੀ ਥਾਵੇਂ ਪਾਠ 'ਕਰਿ ਲਘੁ' ਹੋਣਾ ਹੈ, ਲਿਖਾਰੀਆਂ ਦੀ ਕਲਮ-ਉਕਾਈ ਹੋਈ ਹੈ।

'ਕਰਿ ਲਘੁ ਗਰਬ' ਦਾ ਅਰਥ ਹੈ ਆਪਣੇ ਹੰਕਾਰ ਨੂੰ ਘਟਾ ਕੇ। ਇਹ ਅਰਥ ਅੰਕ ੪੧ ਤੋਂ ਸਹੀ ਹੋ ਜਾਂਦਾ ਹੈ।

'ਪਠੌ ਵਜੀਰ ਕਰਨਿ ਕੌ ਬਿਨਤੀ।
ਪੀਛੇ ਲਰਹਿਂ' ਕੀਨਿ ਮਿਲਿ ਗਿਨਤੀ।
ਛਲਜੋ ਚਹੈਂ ਸਰਬੱਗਨ ਮਤਿ ਕੌ[1]।
ਬਲ ਚਾਤੁਰਤਾ ਲਖਿ ਨਿਜ ਮਤਿ ਕੋ ॥੩੭॥

[1]ਭਾਵ ਗੁਰੂ ਜੀ, ਜਿਨ੍ਹਾਂ ਦੀ ਬੁੱਧੀ ਸਰਬੱਗਜ ਹੈ।

ਭਾਵ ਹੀਨ ਮਤਿਮੰਦ ਪਹਾਰੀ।
ਕਿਨਹੁ ਨ ਨੀਕੀ ਰਿਦੈ ਬਿਚਾਰੀ।
ਸੁਮਤਿਵੰਤਿ ਨਿਜ ਸਚਿਵ ਬੁਲਾਯੋ।
ਸਾਦਰ ਸਭਿਨਿ ਬੀਚ ਬੈਠਾਯੋ ॥੩੮॥

ਨਿਜ ਆਸ਼ੈ ਸਗਰੋ ਸਮੁਝਾਵਾ।
'ਨਹੀਂ ਚਹੈਂ ਹਮ ਸੰਘਰ[1] ਪਾਵਾ।
ਜਜੋਂ ਕਜੋਂ ਕਰਿ ਮਾਰਗ ਇਹ ਲੈਨਾ।
ਸਾਚ ਝੂਠ ਹਿਤ ਚਹਿ ਕਰਿ ਦੇਨਾ[1] ॥੩੯॥

[1]ਜੰਗ।

[1]ਭਲੇ ਵਾਸਤੇ ਸੱਚ ਝੂਠ ਬੀ ਚਾਹੇ ਕਹਿ ਦੇਣਾ।

ਬਾਤਨ ਸੋਂ ਰਿਝਾਇ ਗੁਰ ਲੀਜੈ।
ਇਤ ਕੇ ਬਿਨੈ ਬਾਕ ਕਹਿ ਦੀਜੈ।
ਜੇ ਦਾਨਾਇ ਜਗਤ ਮਹਿਂ ਅਗਰੇ[1]।
ਬਿਬਸ ਲਖਹਿਂ ਕਾਰਜ ਕਛੁ ਬਿਗਰੇ[1] ॥੪੦॥

[1]ਚਤੁਰ। (ਅ) ਜੋ ਅੱਗੇ ਹੋ ਚੁਕੇ ਹਨ।

[1]ਕੁਛ ਕਾਰਜ ਵਿਗੜਨ ਦੀ ਲਚਾਰੀ ਨੂੰ ਜਦ ਲਖ ਲੈਂਦੇ ਹਨ ਤਾਂ.....।

ਅਲਪ ਬਨਹਿਂ[1], ਸੁਧਰਹਿਂ[2] ਜਿਸ ਰੀਤਿ।
ਠਾਨਹਿਂ ਤਿਮ ਹੀ ਤੂਰਨ ਨੀਤਿ।
ਕਜੋਂਹੂੰ† ਲਘੁ ਸੋ ਹੋਇ ਨ ਜਾਈ[1]।
ਸਜਾਨੇ ਜਾਨਹਿਂ ਤਿਹ ਅਧਿਕਾਈ' ॥੪੧॥

[1]ਨੀਵੇਂ ਬਣ ਜਾਂਦੇ ਹਨ। [2]ਕਾਰਜ)

[1]ਜੋ ਵਡਾ ਹੈ) ਉਹ ਕਿਵੇਂ ਬੀ ਛੋਟਾ ਨਹੀਂ ਹੋ ਜਾਂਦਾ। †ਪਾ:-ਤੂੰ।

ਭੀਮਚੰਦ ਜਬਿ ਐਸੇ ਕਹਜੋ।
ਅਪਰ ਗਰਿੰਦਨ ਸੋ[1] ਨਹਿਂ ਸਹਜੋ।
'ਕਜੋਂ ਸਭਿ ਕੀ ਤੁਮ ਲਘੁਤਾ ਕਰੋ?
ਬੁਧਿ, ਬਲ, ਦਲ ਕੌ ਦੀਰਘ ਧਰੋ' ॥੪੨॥

[1]ਭਾਵ ਪਿੱਛੇ ਕਹੀ ਗਲ।

'ਸੁਨਹੁ ਵਜੀਰ! ਆਪਨੋ ਜੋਰ।

ਕਹੋ ਸਕਲ ਨ੍ਰਿਪ ਦਲ ਕੋ ਜ਼ੋਰ।
-ਤਜਿ ਮਗ ਕੋ ਅਬਿ ਕਰੋ ਕਿਨਾਰਾ।
ਮਿਲਹਿ ਸੈਨ ਤਬਿ ਹੋਇ ਬਿਗਾਰਾ ॥ ੪੩ ॥
ਅਸ ਨਹਿਂ ਬਨਹਿ ਜਾਇ ਲੁਟਿ ਡੇਰਾ।
ਯਾ ਤੇ ਸੁਧਿ ਕਰਿਬੇ ਮੁਝ ਪ੍ਰੇਰਾ-।
ਇੱਤਜਾਦਿਕ ਨਿਜ ਓਜ ਜਨਾਵਹੁ।
ਬਹੁ ਬਿਧਿ ਤੇ ਗੁਰ ਤ੍ਰਾਸ ਉਪਾਵਹੁ' ॥ ੪੪ ॥
ਭੀਮਚੰਦ ਸੁਨਿ ਬਹੁਰ ਬਖਾਨੀ।
'ਪ੍ਰਥਮ ਕਟਕ[1] ਨਹਿਂ ਭਾਖਹੁ ਬਾਨੀ। [1]ਕੌੜੀ।
ਸਹਿਤ ਸ਼ਾਮਤਾ[1] ਜੇ ਮਗ ਦੇਹਿਂ। [1]ਸੁਲਹ ਨਾਲ।
ਇਸ ਤੇ ਆਛੀ ਬਾਤ ਨ ਕੇਹ[1] ॥ ੪੫ ॥ [1]ਕੋਈ।
ਜੇ ਨਹਿਂ ਮਾਨਹਿਂ ਪੁਨ ਕਹਿ ਦੀਜੈ।
ਜਯੋਂ ਕਯੋਂ ਛਲ ਬਲ ਕਰਿ ਮਗ ਲੀਜੈ।'
ਸੁਮਤ ਵਜ਼ੀਰ ਜਾਨਿ ਅਭਿਪ੍ਰਾਯ[1]। [1]ਮਤਲਬ, ਤਾਤਪਰਯ।
'ਰਣ ਨ ਕਰਹੁ' ਸਭਿ ਕੌ ਸਮੁਝਾਯ ॥ ੪੬ ॥
ਆਪ ਚਲਨਿ ਕੌ ਕੀਨਸਿ ਤਯਾਰੀ।
ਸੰਗ ਸੁਭਟ ਲੇ ਖੋੜਸਚਾਰੀ[1]। [1]ਵੀਹ ਕੁ।
ਡੇਰਾ ਕਰਿ ਮੁਕਾਮ ਤਿਸ ਥਾਨ।
ਇਕ ਵਜੀਰ ਠਾਨਯੋਂ ਪ੍ਰਸਥਾਨ[1] ॥ ੪੭ ॥ [1]ਸਾਰੀ ਫੌਜ ਨੇ) ਉਥੇ ਡੇਰਾ ਕਰਕੇ ਟਿਕਾਉ ਕੀਤਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਗ੍ਰਿੰਦ੍ਰਿਨ' ਪ੍ਰਸੰਗ ਬਰਨਨੰ ਨਾਮ ਏਕਾਦਸ਼ਮੋ ਅੰਸੂ ॥ ੧੧ ॥

## ੧੨. [ਰਾਜੇ ਦਾ ਵਜ਼ੀਰ ਰਾਹ ਲੈਣ ਆਇਆ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਨ੍ਰਿਭੈ ਹੋਇ ਹਿਤ ਸਾਮ ਕੇ, ਗੁਰ ਢਿਗ ਚਢ੍ਯੋ ਵਜ਼ੀਰ।
ਭੀਮਚੰਦ ਚਿਤ ਚਟਪਟੀ[1], ਬਡੀ ਚਿੰਤ ਨਹਿਂ ਧੀਰ ॥੧॥

[1]ਉਚਿੜ ਚਿੱਤੀ।

ਚੌਪਈ:

-ਕਲਗੀਧਰ ਬਡ ਤੇਜ ਪ੍ਰਤਾਪੀ।
ਨਹੀਂ ਨੂਨਤਾ[1] ਸਹਹਿ ਕਦਾਪੀ। — [1]ਛੁਟਿਆਈ।
ਕਿਮ ਹ੍ਵੈ ਹੈ[1], ਕਿਮ ਉਲੰਘਹਿ ਆਗੇ? — [1]ਕਿਵੇਂ ਹੋਵੇਗੀ।
ਮਹਾਂ ਬਿਘਨ ਹੁਇ ਜੇ ਰਣ ਜਾਗੇ ॥੨॥
ਗਿਰਪਤਿ ਮੇਲ ਬਿਖੈ ਗਨ ਆਏ।
ਹਟਹਿਂ ਕੁਸ਼ਲ ਸੋਂ ਨਰ ਸਮੁਦਾਏ।
ਗਾਵਹਿਂ ਗੀਤ ਉਛਾਹਿ ਬਿਸਾਲਾ।
ਕਰਿਬੋ ਜੰਗ ਸ਼ੋਕ ਕੀ ਸਾਲਾ[1] ॥੩॥ — [1]ਸ਼ੋਕ ਦਾ ਘਰ ਹੈ।
ਨਿਜ ਨਿਜ ਡੇਰੇ ਟਿਕੈਂ ਪਹਾਰੀ।
ਆਇ ਵਜ਼ੀਰ ਤੇ ਠਾਨਹਿਂ ਤਜਾਰੀ-।
ਇਮ ਪ੍ਰਤੀਖਨਾ ਧਰਿ ਟਿਕ ਰਹੇ।
'ਗੁਰ ਕਬਿ ਮਿਲਹਿਂ[1]' ਪਰਸਪਰ ਰਹੇਂ ॥੪॥ — [1]ਗੁਰੂ ਜੀ ਕਦੇ ਮਿਲਾਪ ਕਰ ਲੈਣ ਤਾਂ (ਚੰਗੀ ਗਲ ਹੈ)। (ਅ) ਗੁਰੂ ਜੀ ਨੇ ਕਦ ਮਿਲਣਾ ਹੈ?
ਉਤ ਕਲਗੀਧਰ ਲਗੇ ਦਿਵਾਨ।
ਬੈਠੇ ਸ਼ੋਭਤਿ ਇੰਦ੍ਰ ਸਮਾਨ।
ਸੁਧਿ ਪਹੁੰਚੀ ਗਿਰਰਾਜਨਿ ਕੇਰੀ।
'ਬਜਾਹ ਬਰਾਤਿ ਬਟੋਰਿ ਬਡੇਰੀ ॥੫॥
ਪਰ੍ਯੋ ਸਮੀਪ ਆਨਿ ਕਰਿ ਡੇਰਾ।
ਗਜ ਬਾਜੀ ਗਨ ਸੁਭਟਨਿ ਕੇਰਾ।
ਇਸ ਹੀ ਪੰਥ ਉਲੰਘ੍ਯੋ ਚਹੈਂ।
ਦਲ ਬਹੁ ਸੰਗ ਨ੍ਰਿਭੈ ਉਰ ਅਹੈਂ ॥੬॥
ਸੁਨਿ ਬੋਲੇ ਪ੍ਰਭੁ ਬਹੁ ਬਲ ਭਰਿ ਕੈ।
'ਕਿਹ ਦੁਇ ਸੀਸ ਉਲੰਘਹਿ ਅਰਿ ਕੈ[1]। — [1]ਕਿਸ ਦੇ ਦੋ ਸਿਰ ਹੈਨ ਕਿ ਜੰਗ ਕਰਕੇ ਲੰਘੇਗਾ?
ਤਜੌਂ ਧਨੁਖ ਤੇ ਬਾਨ ਕਰਾਰੇ।
ਗਿਰਹਿਂ ਖੇਤ ਰਣ ਜਥਾ ਮੁਨਾਰੇ ॥੭॥
ਸੁਪਤਹਿਂ ਬਡੀ ਨੀਂਦ ਮਹਿਂ ਜੋਧਾ[1]। — [1]ਭਾਵ ਮਰਨਗੇ।

ਕੁਲਸਨਿ ਵਾਰਨਿ ਸਮ ਹੁਇ ਰੋਧਾ[1]।

[1]ਬੱਜਰ ਦੇ (ਬਾਰ-) ਤਖਤਿਆਂ ਵਾਂਙ ਹੋ ਕੇ ਰੋਕਾਂਗੇ। [ਸੰਸ:, ਕੁਲਿਸ਼ = ਵੱਜ੍ਰ] (ਅ) ਪਰ ਜਾਪਦਾ ਹੈ ਕਿ ਸ਼ੁੱਧ ਪਾਠ 'ਕੁਲਿਸ਼ ਕਿਵਾਰਨ' ਸੀ।

ਕਰਹਿਂ ਮਾਰ ਖੜਗਨਿ ਕੀ ਐਸੇ।
ਤਰੁ ਕਾਨਨ ਕੌ ਖਾਤੀ ਜੈਸੇ[1] ॥ ੮ ॥

[1]ਬਣ ਦੇ ਬ੍ਰਿੱਛਾਂ ਨੂੰ ਤਰਖਾਣ ਵਾਂਗ।

ਇਕ ਸੁਤ ਬਜਾਹ ਹੇਤ ਕੌ ਆਏ।
ਰਚਹਿਂ ਬਜਾਹ ਹੂਰਨਿ ਸਮੁਦਾਏ[1]।

[1]ਸਾਰਿਆਂ ਦਾ ਬਜਾਹ ਹੂਰਾਂ (ਨਾਲ) ਰਚ ਦਿਆਂਗੇ।

ਰੁੰਡ ਮੁੰਡ ਰਨ ਬਿਖੈ ਬਿਥਾਰੌਂ।
ਸ਼੍ਰੋਣਤ ਪੰਕ ਧਰਾ ਕਰਿ ਡਾਰੌਂ[1]' ॥ ੯ ॥

[1]ਲਹੂ ਦਾ ਚਿੱਕੜ ਧਰਤੀ ਤੇ ਕਰ ਦਿਆਂਗਾ।

ਇੱਤਯਾਦਿਕ ਗੁਰ ਨਿਕਟ ਬ੍ਰਿਤੰਤਾ।
ਤਯਾਰ ਸੁਭਟ ਕੀਨੇ ਭਗਵੰਤਾ।
ਸਨੱਧ ਬੱਧ ਪੰਚ ਸੈ ਗਾਢੇ।
ਕੋਸ ਅਗਾਰੀ[1] ਕੀਨਸਿ ਠਾਂਢੇ ॥ ੧੦ ॥

[1]ਕੋਹ ਭਰ ਅੱਗੇ।

'ਜਬਿ ਅਵਨੀਪ[1] ਸਮੀਪ ਬਿਲੋਕਹੁ।

[1]ਰਾਜੇ।

ਛੋਰਿ ਸ਼ਲਖ ਤਬਿ ਤਿਸ ਥਲ ਰੋਕਹੁ[1]।

[1]ਤੁਹਾਡਾ) ਜੰਗ (ਉਹਨਾਂ ਨਾਲ) ਮਚਦੇ ਸਾਰ (ਇਧਰੋਂ ਬਾਕੀ ਦਾ) ਸਾਰਾ ਦਲ ਚੜ੍ਹ ਆਵੇਗਾ (ਫਿਰ ਰਲ ਕੇ) ਸਾਰੇ ਵੈਰੀਆਂ ਨੂੰ ਮਾਰ ਲਵਾਂਗੇ, ਚੁਫੇਰਿਓਂ ਜੰਗ ਮਚਾਕੇ। [ਆ = ਸਰਬ ਓਰ ਤੇ। ਯੁਧ = ਜੰਗ]। (ਅ) ਆਯੁਧ ਪਾਉਣ ਵਾਲੇ ਭਾਵ ਸ਼ਸਤ੍ਰ ਧਾਰੀ ਸ਼ੱਤ੍ਰੂਆਂ ਨੂੰ ਮਾਰ ਲਵਾਂਗੇ।

ਮਚੈ ਜੰਗ ਸਭਿ ਦਲ ਚਢਿ ਆਵਹਿ।
ਹਤਹਿਂ ਸ਼ੱਤ੍ਰੁ ਗਨ ਆਯੁਧ ਪਾਵਹਿਂ' ॥ ੧੧ ॥
ਇਤਨੇ ਮਹਿਂ ਵਜ਼ੀਰ ਚਲਿ ਆਯੋ।
ਸੁਭਟ ਸਨੱਧਨਿ ਕੌ ਦਰਸਾਯੋ[1]।

[1]ਸਨੱਧ ਬੱਧ ਸੂਰਮਿਆਂ ਨੂੰ ਦੇਖਿਆ।

ਭਯ ਜੁਤਿ ਹੋਇ ਬੰਦਨਾ ਠਾਨਾ।
'ਕਰਨਿ ਸਾਮ ਹਿਤ ਚਲਨਿ[1]' ਬਖਾਨਾ ॥ ੧੨ ॥

[1]ਸੁਲਹ ਵਾਸਤੇ ਮੇਰਾ (ਸ਼੍ਰੀ ਗੁਰੂ ਜੀ ਪਾਸ) ਜਾਣਾ ਹੈ।

'ਸ਼੍ਰੀ ਸਤਿਗੁਰ ਕੇ ਢਿਗ ਮੈਂ ਜਾਨਾ।
ਪਠਯੋ ਗਿਰਿੰਦ੍ਰਨਿ ਨੰਮ੍ਰ ਨਿਧਾਨਾ[1]।'

[1]ਨਿੰਮ੍ਰਤਾ ਦੀ ਨਿਧੀ ਭਾਵ ਅਤਿ ਨਿੰਮ੍ਰਤਾ ਵਾਲਿਆਂ ਰਾਜਿਆਂ ਨੇ।

ਇਮ ਕਹਿ ਉਲੰਘਯੋ ਸੁਭਟਨਿ ਠਟ[1] ਕੋ।

[1]ਭੀੜ।

ਗਿਨੈ ਗਨੀ -ਨਹਿਂ ਪੁਜਹਿ ਕਪਟ ਕੋ[1]- ॥ ੧੩ ॥

[1]ਕਪਟ ਨਹੀਂ ਪੁੱਜਣਾ।

ਸਿੰਘ ਪੌਰ ਬੀਰਨ ਜੁਤਿ ਜੋਵਾ।
ਉਤਰਿ ਤੁਰੰਗ ਕਰਿ ਨਮੋ ਖਰੋਵਾ।
ਦ੍ਵਾਰਪਾਲ ਸੰਗ ਸਕਲ ਸੁਨਾਵਾ।
'ਬ੍ਰਿੰਦ ਗਿਰਿੰਦ੍ਰਨਿ ਮੋਹਿ ਪਠਾਵਾ ॥੧੪॥
ਮਹਾਰਾਜ ਸਤਿਗੁਰ ਕੇ ਸਾਥ।
ਕਹੁ ਸੁਧ ਜਾਇ ਸਕਲ ਇਹ ਗਾਥ।
-ਬਹੁ ਗਿਰਧਾਰ ਬਰਾਤ ਬਟੋਰੀ।
ਡੇਰਾ ਪਰਯੋ ਨਿਕਟ ਇਤ ਓਰੀ-'
॥੧੫॥
ਸੁਨਿ ਇਮ ਅੰਤਰ ਤੂਰਨ ਗਯੋ।
'ਦ੍ਵੈ ਕਰ ਜੋਰਿ ਸੁਨਾਵਤਿ ਭਯੋ।
ਭੀਮਚੰਦ ਤੇ ਆਦਿ ਗਿਰੇਸ਼।
ਨਿਕਟ ਸਿਵਰ ਕੌ ਘਾਲਿ ਅਸ਼ੇਸ਼[1] [1]ਸਾਰਿਆਂ ਨੇ।
॥੧੬॥
ਪਠਯੋ ਵਜ਼ੀਰ ਪੌਰ ਪਰ ਖਰਯੋ।
ਦਰਸ਼ਨ ਕੀ ਲਾਲਸ ਉਰ ਧਰਯੋ।'
ਸ਼੍ਰੀ ਪ੍ਰਭੁ ਤਬਹਿ ਹਕਾਰਨਿ ਕੀਨੋ।
'ਆਨਹੁ ਸਭਾ ਤਿਸਹਿ' ਕਹਿ ਦੀਨੋ
॥੧੭॥
ਤਤਛਿਨ ਦ੍ਵਾਰਪਾਲ ਨਿਜ ਸਾਥ।
ਲੇ ਕਰਿ ਗਮਨਯੋਂ ਨਿਕਟ ਸੁ ਨਾਥ।
ਸੁਰ ਸਮਾਨ ਸਭਿ ਸਭਾ ਪ੍ਰਕਾਸ਼ਨਿ।
ਬੀਚ ਬਿਰਾਜਹਿ ਰੁਚਿਰ ਸਿੰਘਾਸਨ
॥੧੮॥
ਤਿਸ ਪਰ ਇੰਦ੍ਰ ਮਨਿੰਦ ਸੁਹਾਏ।
ਕਲਗ਼ੀ ਤੁੰਗ ਸ਼ੋਭ ਅਧਿਕਾਏ।
ਖਰ ਖਪਰਾ[1] ਇਕ ਕਰ ਮਹਿੰ ਧਾਰੈਂ। [1]ਤਿੱਖਾ ਬਾਣ।
ਬਾਰਹਿ ਬਾਰ ਭ੍ਰਮਾਇ ਨਿਹਾਰੈਂ ॥੧੯॥
ਧਨੁਖ ਕਠੋਰ ਅਗਾਰੀ ਧਰਯੋ।
ਆਵਤਿ ਨ੍ਰਿਪਤ ਵਕੀਲ ਨਿਹਰਯੋ।
ਨੰਮ੍ਰੀ ਬਨਤਿ ਹਾਥ ਜੁਗ ਜੋਰੇ।
ਪਹੁੰਚਯੋ ਜਬਿ ਹੀ ਜਾਇ ਨਿਹੋਰੇ ॥੨੦॥

ਸ਼੍ਰੀ ਗੁਰ ਮੰਦ ਮੰਦ ਮੁਸਕਾਨੇ।
ਕ੍ਰਿਪਾ ਧਾਰਿ ਗੁਰਦੇਵ ਬਖਾਨੇ।
'ਆਵਹੁ ਰਾਜੇ ਦਿਯਾ ਵਜ਼ੀਰਾ!
ਚਿਰੰਕਾਲ ਮਹਿਂ ਪਹੁੰਚਿਆ ਤੀਰਾ?' ॥੨੧॥
ਸੁਨਤਿ ਸੀਸ ਤੇ ਬੰਦਨ ਠਾਨੀ।
ਆਇਸੁ ਪਾਇ ਬੈਠਿ ਅਗਵਾਨੀ।
'ਕਹੁ ਨਿਜ ਰਾਜੇ ਕੇਰ ਬ੍ਰਿਤੰਤ।
ਕਿਮ ਤੋ ਕਹੁ ਕਹਿ ਪਠਜੋ ਮਤੰਤ?' ॥੨੨॥
ਸੁਨਿ ਵਜ਼ੀਰ ਕਰ ਜੋਰਤਿ ਬੋਲਾ।
'ਜਾਨ ਆਪ ਕੋ ਅਪਨੋ ਓਲਾ[1]।
ਨਮੋ ਠਾਨਿ ਬਹੁ ਕਰੀ ਪ੍ਰਸੰਸਾ।
ਸਤਿਗੁਰ ਸੋਢੀ ਕੁਲ ਅਵਿਤੰਸ਼ਾ ॥੨੩॥
ਜਬਿ ਕੇ ਤੁਮ ਇਤ ਕੋ ਚਲਿ ਆਏ।
ਕਈ ਬਾਰ ਸਿਮਰਤ ਪਛੁਤਾਏ[1]।
ਅਬਿ ਨਰਿੰਦਰ ਹਿਤ ਨੰਦਨ ਬਜਾਹੂ।
ਬ੍ਰਿੰਦ ਗਿਰਿੰਦ੍ਰਨਿ ਮੇਲ ਉਛਾਹੂ ॥੨੪॥
ਚਢਿ ਕਹਿਲੂਰ ਤਯਾਗ ਕਰਿ ਆਏ।
ਬਡੀ ਬਰਾਤ ਬਟੋਰਨ ਲਜਾਏ।'
[1] 'ਕਹੋ ਵਜ਼ੀਰ ਗਿਰੇਸ਼ਨ ਐਸੇ[2]।
-ਜੇ ਬਲ ਕੋ ਮਦ ਹੈ ਉਰ ਕੈਸੇ[1] ॥੨੫॥
ਤੌ ਬਿਨ ਸ਼ੰਕ ਸਮੁਖ ਚਲਿ ਆਵੋ।
ਹਮ ਦਿਸ਼ ਤੇ ਨਹਿਂ ਦੇਰ ਲਗਾਵੋ।
[1]ਪਹੁੰਚਨਿ ਤੈਂ ਅਨੰਦਪੁਰਿ ਕਹਜੋ।

[1]ਜਾਣਿਆਂ ਹੈ ਆਪ ਨੂੰ ਆਪਣਾ ਆਸਰਾ।

[1]ਇਥੋਂ ਅੱਗੋਂ ਕੋਈ ਤੁਕ (ਯਾਂ ਤੁਕਾਂ) ਰਹੀ ਹੋਈ ਜਾਪਦੀ ਹੈ। ਗੁਰ ਬਿਲਾਸ ਵਿੱਚ ਇਹੋ ਪ੍ਰਸੰਗ ਹੈ, ਉਥੇ ਵਜ਼ੀਰ ਨੇ ਕਿਹਾ ਹੈ 'ਅਬ ਚਲੀਐ ਤਵਨੇ ਸਭ ਥਾਨਾ। ਆਨੰਦ ਪੁਰੇ ਬਿਮਲ ਅਸਥਾਨਾ'। ਇਥੇ ਉਪਰਲਾ ਭਾਵ ਰਹਿ ਗਿਆ ਇਸ ਗਲ ਤੋਂ ਸਹੀ ਹੋ ਜਾਂਦਾ ਹੈ ਕਿ ਅੱਗੇ ਅੰਕ ੨੬ ਵਿਚ ਗੁਰੂ ਜੀ ਇਸੇ ਗਲ ਦਾ ਉੱਤਰ ਦੇ ਰਹੇ ਹਨ ਜੋ ਗੁਰ ਬਿ: ਵਿਚ ਹੈ ਤੇ ਸੂ: ਪ੍ਰ: ਵਿਚ ਨਹੀਂ।

[1]ਗੁਰੂ ਜੀ ਨੇ ਕਿਹਾ)। [2]ਹੇ ਵਜ਼ੀਰ! ਪਹਾੜੀ ਰਾਜਿਆਂ ਨੂੰ ਐਉਂ ਕਹੁ:-

[1]ਜੇ ਬਲ ਦਾ ਹੰਕਾਰ ਕਿਸੇ ਤਰ੍ਹਾਂ ਦਾ ਬੀ ਹੈ।

[1]ਵਜ਼ੀਰ ਨੇ ਗੁਰੂ ਜੀ ਨੂੰ ਮੁੜ ਅਨੰਦਪੁਰ ਚਲਣ ਲਈ ਕਿਹਾ ਹੋਸੀ, ਉਸ ਦੇ ਉੱਤਰ ਵਿਚ ਕਹਿੰਦੇ ਹਨ ਕਿ) ਤੂੰ ਸਾਨੂੰ ਕਿਹਾ ਹੈ ਕਿ ਅਨੰਦਪੁਰ (ਮੁੜ ਕੇ) ਚਲ ਪਹੁੰਚੋ ਐਉਂ (ਜਾਣਾ) ਸਾਨੂੰ ਚੰਗਾ ਨਹੀਂ ਲਗਦਾ, ਪਹਿਲਾਂ ਵੈਰੀ

ਨੂੰ ਜਿੱਤਾਂਗੇ ਫੇਰ ਆਪਣੇ ਸ਼ਹਿਰ ਚਲਾਂਗੇ।

ਇਸ ਬਿਧਿ ਹਮ ਨੇ ਨੀਕ ਨ ਲਹ੍ਯੋ ॥੨੬॥
ਬਿਜੈ ਕਰੈਂਗੇ ਪੂਰਬ ਅਰਿ ਕੋ।
ਪੁਨ ਗਮਨਹਿਂਗੇ ਆਪਨ ਪੁਰਿ ਕੌ[੧]।
ਦਗੇ ਬਾਜ਼ ਕੀ ਗੈਲ ਨ ਜਾਵੈਂ।
ਕਹੈਂ ਅਪਰ ਮੁਖ, ਅਪਰ ਕਮਾਵੈਂ[1] ॥੨੭॥

[1]ਮੂੰਹੋਂ ਹੋਰ ਕਹਿੰਦੇ ਹਨ ਤੇ ਕਮਾਉਂਦੇ ਹੋਰ ਹਨ।

ਅਪਨੇ ਬਲ ਆਸ਼੍ਰਯ ਹਮ ਰਹੈਂ।
ਜੇ ਨਿਰਬਲ ਤੇ ਪਰ[†] ਕੋ ਲਹੈਂ[1]।

[1]ਨਿਰਬਲ ਓਹ ਹਨ ਜੋ ਦੂਜੇ ਦਾ (ਆਸਰਾ) ਤੱਕਦੇ ਹਨ।
[†]ਪਾ:-ਪਦ।

ਉਛਲਤਿ ਮਮ ਤਰਕਸ਼ ਕੇ ਤੀਰ।
ਪ੍ਰਵਿਸ਼ਹਿਂ ਤੂਰਨ ਰਿਪੁਨਿ ਸਰੀਰ ॥੨੮॥
ਜਯੋਂ ਬਲਮੀਕ ਬਿਖੈ ਅਹਿ ਬਰੈਂ[1]।
ਡਸੈਂ ਸ਼ੱਤ੍ਰ ਕੌ[1] ਤਤਛਿਨ ਮਰੈਂ।
ਗਿਰਪਤਿ ਹਿਤ ਬਰਾਤ ਪਹੁਨਾਈ[1]।
ਲਖਿ ਆਗਮਨ ਸੁਧਾਰਿ ਬਨਾਈ ॥੨੯॥

[1]ਜਿਉਂ ਖੁੱਡਾਂ ਵਿਚ ਸਪ ਵੜਦੇ ਹਨ (ਇਉਂ)।
[1]ਵੈਰੀ (ਦੇ ਸਰੀਰ ਵਿਚ ਧਸ ਕੇ) ਡਸਣਗੇ।
[1]ਪ੍ਰਾਹੁਣਚਾਰੀ।

ਢਾਲ ਬਿਸਾਲ ਥਾਲ ਕਰਿ ਆਗੇ।
ਘੇਵਰ ਖੜਗ ਦੇਉਂ ਤਨ ਖਾਂਗੇ[1]।

[1]ਤਨ ਨੂੰ ਚੀਰਨ ਵਾਲੀ ਤਲਵਾਰ ਰੂਪੀ ਘੇਵਰ ਦਿਆਂਗਾ। (ਅ) ਖਾਂਗੇ = ਖਾਣ ਲਈ। (ੲ) ਖਾਂਗੇ = ਖੱਗ, ਖੜਗ।

ਗਨ ਗੁਲਕਾ ਬਹੁ ਸ਼ੱਕਰਪਾਰੇ।
ਖਪਰੇ ਬ੍ਰਿੰਦ ਜਲੇਬ ਉਤਾਰੇ ॥੩੦॥
ਸੂਰ ਸਮੂਹ ਪਰੋਸਨ ਹਾਰੇ।
ਤ੍ਰਿਪਤਾਵਹਿਂ ਬਹੁ ਭਾਂਤਿ ਕਰਾਰੇ[1]।
ਰਖਹੁ ਬੀਰਤਾ ਛੁਧਾ[1] ਜਿ ਮਨ ਮੈਂ।
ਬਿਨਾ ਬਿਲਮ ਪਹੁੰਚਹੁ ਅਬਿ ਰਨ ਮੈਂ ॥੩੧॥

[1]ਬਹੁਤ ਤਰ੍ਹਾਂ ਕਰੜੇ।
[1]ਸੂਰਮੱਤਣ ਰੂਪੀ ਭੁੱਖ।

ਨਾਤੁਰ ਗੀਦੀ ਮੂਢ ਗਵਾਰੋ।
ਅਪਰ ਪੰਥ ਕੋ ਦੇਖਿ ਸਿਧਾਰੋ।
ਸੁਨਹੁ ਵਜ਼ੀਰ ! ਜਥਾ ਹਮ ਕਰਨੀ।
ਸਭਿ ਨਿਸ਼ਕਪਟ ਤੋਹਿ ਢਿਗ ਬਰਨੀ

॥ ੩੨ ॥
ਚਹੋ ਜੰਗ ਤੌ ਇਤ ਚਲਿ ਆਵੋ।
ਬਹੁ ਦਿਵਸਨਿ ਕੋ ਛੋਭ ਮਿਟਾਵੋ।'
ਇਮ ਸਤਿਗੁਰ ਜਬਿ ਸਾਫ ਬਖਾਨੀ।
ਨਹਿੰ ਕਹਿ ਸਕਯੋ ਦੂਤ ਕਛੁ ਬਾਨੀ
॥ ੩੩ ॥
ਤਰੇ ਦ੍ਰਿਸ਼ਟਿ ਕਰਿ ਬੈਠਯੋ ਰਹਯੋ।
-ਘਟ ਘਟ ਕੋ ਗਯਾਤਾ ਪ੍ਰਭੁ- ਲਹਯੋ।
-ਕਪਟ ਗਿਰਿੰਦ੍ਰਨਿ ਕੋ ਮਨ ਜਾਨਾਂ।
ਕਿਮ ਸਹਿ ਸਕਹਿਂ ਆਪਨੀ ਹਾਨਾ[1]-
॥ ੩੪ ॥
ਇੱਤ੍ਯਾਦਿਕ ਬਿਚਾਰਿ ਮਨ ਮਾਂਹੀ।
ਨਿਸ਼ਚੈ ਲਖੀ ਪੰਥ ਦੈ ਨਾਂਹੀ[1]।
ਜੁਗ ਕਰ ਜੋਰਿ ਬੰਦਨਾ ਠਾਨੀ।
ਉਠਿ ਚਹਿ ਗਮਨਯੋਂ ਚਿੰਤ ਮਹਾਨੀ
॥ ੩੫ ॥
ਸਰਬ ਸਭਾ ਕੌ ਕਰਿ ਕਰਿ ਨਮੋਂ।
ਨਿਕਸਿ ਦ੍ਵਾਰ ਹਯ ਚਢਿ ਤਿਹ ਸਮੋਂ।
ਜਹਿਂ ਕਹਿਂ ਬੀਰ ਬ੍ਰਿੰਦ ਬਰ ਹੇਰੇ।
ਪਿਖੇ ਪਠਾਨਨਿ ਕੇ ਬਹੁ ਡੇਰੇ ॥ ੩੬ ॥
ਆਯੁਧ ਅਧਿਕ ਮੋਲ ਕੇ ਧਰੈਂ।
ਚਪਲ ਬਲੀ ਹਯ ਊਪਰ ਚਰੈਂ।
ਸਿੱਖ ਸੁਭਟ ਸਮੁਦਾਇ ਸਿਵਰ ਮੈਂ।
ਜਥਾ ਸ਼ੇਰ ਕਾਨਨ ਗਿਰਵਰ ਮੈਂ[1] ॥ ੩੭ ॥
ਤੁਰੰਗ ਤਬੇਲੇ ਥਿਤ ਗਨ ਲੈਨ[1]।
ਅਨਿਕ ਦੇਸ਼ ਕੇ ਭਟ ਬਿਨ ਚੈਨ[†]।
ਨਾਨਾ ਰੀਤਿ ਦਿਪਤ ਹੱਥ੍ਯਾਰੰ।
ਹੇਰਤਿ ਹਹਿਰ[1] ਹਿਰਾਨ ਬਿਚਾਰੰ[2]
॥ ੩੮ ॥
-ਦੁਰਗ ਮਹਾਂ ਦਿਢ ਦੀਰਘ ਦਿਪੈ।
ਥਲ ਥਲ ਥਿਰੇ ਸੁਚੇਤੀ ਥਪੈਂ[1]।
ਬਸਯੋ ਨਗਰ ਬਹੁ ਬਿਚਰਤਿ ਮਾਨਵ।

[1]ਤੇ ਸੋਚਣ ਲਗਾ ਕਿ ਸ੍ਰੀ ਗੁਰੂ ਜੀ) ਆਪਣੀ ਹਾਨੀ ਕਿਸ ਤਰ੍ਹਾਂ ਸਹਾਰ ਸਕਦੇ ਹਨ।

[1]ਰਾਹ ਨਹੀਂ ਦੇਣਗੇ।

[1]ਪਹਾੜੀ ਜੰਗਲ ਵਿਚ।

[1]ਕਤਾਰ, ਲਾਰ [ਅੰ:, ਲਾਈਨ Line]।

[†]ਪਾ:-ਥਿਤ ਹੈਨ।

[1]ਕੰਬਿਆ। [2]ਹੈਰਾਨ ਹੋਕੇ ਵਿਚਾਰਦਾ ਹੈ।

[1]ਸੁਚੇਤੀ ਕਰਦੇ ਹਨ।

ਨਿਜ ਬਿਵਹਾਰ ਕਰਤਿ ਹਿਤ ਠਾਨਵ[1]- ॥੩੯॥

[1]ਪ੍ਰੇਮ ਕਰਕੇ।

ਨਿਕਸਿ ਵਹਿਰ ਗਮਨਜੋਂ ਲਘੁ ਦੂਰੀ[1]।

[1]ਥੋੜੀ ਦੂਰ ਤਕ।

ਉਪਬਨ[1] ਪਿਖ੍ਯੋ ਰਚਨ ਜਿਸ ਰੂਰੀ।

[1]ਬਾਗ।

ਨਾਨਾ ਜਾਤਿ ਤਰੋਵਰੁ ਖਰੇ।
ਸੁਮਨਸ ਖਰੇ ਸ਼ੁਭਨ ਖਗ ਰਰੇ[1] ॥੪੦॥

[1]ਫੁਲਾਂ (ਦੇ ਬੂਟੇ) ਖੜੇ ਹਨ (ਤੇ) ਸ਼ੋਭਦੇ ਹਨ ਪੰਛੀ ਚਹਿਕਦੇ।

ਸੰਗੀ ਮਨੁਖਨਿ ਸੰਗ ਬਖਾਨਾ।
'ਗੁਰ ਪ੍ਰਤਾਪ ਤੁਮ ਪਿਖਹੁ ਮਹਾਨਾ।
ਚਢਿ ਅਨੰਦਪੁਰ ਤੇ ਇਤ ਆਏ।
ਗਿਰ ਕਾਨਨ ਮਹਿਂ ਨਗਰ ਬਸਾਏ ॥੪੧॥
ਥੋਰੇ ਦਿਵਸਨ ਮਹਿਂ ਅਸ ਰਚਨਾ।
ਨਰਨਿ ਸਮਾਜ ਭਯੋ ਬਡ ਸਚਨਾ[1]।

[1]ਇਕੱਠਾ।

ਬ੍ਰਿੰਦ ਬਾਹਿਨੀ ਜਹਿਂ ਕਹਿਂ ਛਾਈ[1]।

[1]ਫੈਲੀ ਹੋਈ ਹੈ।

ਸ੍ਰੀ ਜਮਨਾ ਤਟ ਸੁੰਦਰ ਥਾਈਂ' ॥੪੨॥
ਇੱਤਯਾਦਿਕ ਕਹਿ ਕਰਿ ਚਲਿ ਜਾਵਤਿ।
ਸਤਿਗੁਰ ਕੀਰਤਿ ਸਭਿਨਿ ਸੁਨਾਵਤਿ।
ਪਹੁੰਚਯੋ ਸੈਲਪਤਿਨਿ ਜਹਿਂ ਡੇਰਾ।
ਸਭਿਹਿਨਿ ਰਿਦੈ ਸੰਦੇਹ ਬਡੇਰਾ ॥੪੩॥
-ਕਲਗ਼ੀਧਰ ਮਗ ਦੇਹਿਂ ਕਿ ਨਾਂਹੀ।
ਦਲ ਬਿਸਾਲ ਕੋ ਸੁਨਿ ਡਰਪਾਹੀਂ[1]-।

[1]ਸਾਡਾ) ਦਲ ਬਹੁਤਾ ਸੁਣਕੇ ਡਰਦੇ ਹਨ (ਕਿ ਨਹੀਂ ਗੁਰੂ ਜੀ)।

ਕੇਤਿਕ ਕਹੈਂ 'ਗੁਰੂ ਬਰ ਬੀਰ।
ਕਿਮਹੁੰ ਨ ਉਲੰਘਨਿ ਦੇਹਿ ਬਹੀਰ ॥੪੪॥
ਨ੍ਰਿਭੈ ਰਹਤਿ ਹੈਂ ਜੇ ਬਡ ਜੋਧਾ।
ਗਿਨਹਿਂ ਨ ਬਹੁਤ, ਕਰਹਿਂ ਰਣ ਕ੍ਰੋਧਾ[1]†।

[1]ਆਪ) ਜੁ ਵੱਡਾ ਜੋਧਾ ਹੈ ਨਿਰਭੈ ਰਹਿੰਦਾ ਹੈ, (ਜਦੋਂ) ਕ੍ਰੋਧ ਕਰਕੇ ਰਣ ਕਰਦਾ ਹੈ ਤਾਂ ਬਹੁਤਿਆਂ ਦੀ ਗਿਣਤੀ ਨਹੀਂ ਕਰਦਾ ਭਾਵ ਪ੍ਰਵਾਹ ਨਹੀਂ ਕਰਦਾ। (ਅ) ਜੋ ਵੱਡੇ ਵੱਡੇ ਜੋਧੇ (ਉਹਨਾਂ ਪਾਸ ਰਹਿੰਦੇ ਹਨ) ਓਹ (ਡਾਢੇ) ਕ੍ਰੋਧ ਨਾਲ ਲੜਦੇ ਹਨ, (ਸ਼ੱਤ੍ਰੂਆਂ ਦੀ) ਬੁਤੈਤ ਨੂੰ ਗਿਣਦੇ ਨਹੀਂ ਭਾਵ ਕੁਛ ਸ਼ੈ ਨਹੀਂ ਸਮਝਦੇ। †ਪਾ:-ਰੋਧਾ।

ਪੁਨ ਤਿਨ ਕੋ ਘਰ ਊਪਰ ਮਗ ਕੇ।

ਕਹੇ ਨ੍ਰਿਪਨ ਕੇ ਤਜਹਿਂ ਨ ਭਗ ਕੇ[1] ॥੪੫॥ — [1]ਨੱਸਕੇ।

ਸ਼ਸਤ੍ਰ ਧਾਰੀਅਨਿ ਮਹਿਂ ਅਤਿ ਸ੍ਰੇਸ਼ਟ।
ਦੇਗ਼ ਤੇਗ਼ ਕੇ ਧਨੀ ਸੁ ਜੇਸ਼ਟ[1]।' — [1]ਬੜੇ।
ਇੱਤ੍ਯਾਦਿਕ ਬੋਲਤਿ ਮਿਲਿ ਕਰਿ ਕੈ।
ਮਨੈ ਪਰਬਤੀ ਸੰਸੈ ਧਰਿ ਕੈ[1] ॥੪੬॥ — [1]ਪਰਬਤ ਵਾਸੀ ਮਨ ਵਿੱਚ ਸੰਸਾ ਧਾਰਕੇ ਮਿਲਿ ਮਿਲਿਕੇ ਗੱਲਾਂ ਕਰਦੇ ਹਨ। (ਅ) ਮਨੈ ਪਰਬਤੀ = ਪਰਬਤੀ ਮਾਣੂ = ਭਾਵ ਪਹਾੜੀ ਆਦਮੀ।

ਇਤਨੇ ਮਹਿਂ ਵਜ਼ੀਰ ਚਲਿ ਆਯੋ।
ਗੁਰ ਬਚ ਸੁਨਿਬੇ ਦਲ ਉਮਡਾਯੋ।
'ਦਿਯੋ ਕਿ ਨਹੀਂ ਪੰਥ ਹਿਤ ਜਾਨੈ[1]? — [1]ਜਾਣ ਵਾਸਤੇ ਰਾਹ।
ਲਰਹਿ ਕਿ ਨਹੀਂ, ਮੇਲ ਕੋ ਠਾਨੈ?' ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਵਜ਼ੀਰ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥

## ੧੩. [ਕੇਵਲ ਦੂਲਹੁ ਤੇ ਵਜ਼ੀਰ ਦੇ ਲੰਘਣ ਦੀ ਆਗਜ਼ਾ ਲੈਣੀ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:

ਭੀਮਚੰਦ ਸੁਧਿ ਗੁਰੂ ਕੀ, ਕਰਤਿ ਪ੍ਰਤੀਖਨ ਚੀਤ।
ਗਮਨਜੋ ਸ਼ੀਘ੍ਰ ਢੁਕਾਉ ਹਿਤ, ਮਿਲਹਿਂ ਅਨਿਕ ਨ੍ਰਿਪ ਮੀਤਿ[1] ॥੧॥

[1]ਜੋ ਭੀਮਚੰਦ) ਜਾ ਰਿਹਾ ਸੀ ਅਨੇਕਾਂ ਰਾਜੇ ਮਿੱਤ੍ਰਾਂ ਨੂੰ ਨਾਲ ਮਿਲਾ ਕੇ ਢੁਕਾਉ ਲਈ।

ਚੌਪਈ:

ਉਤਰਿ ਤੁਰੰਗ ਤਤਕਾਲ ਵਜ਼ੀਰ।
ਪਹੁੰਚਜੋ ਚਲਿ ਗਿਰਪਤਿ ਕੇ ਤੀਰ।
ਮੁਸਕਾਵਤਿ ਮੁਖ ਨਿਕਟਿ ਬਿਠਾਰਾ।
[1] 'ਕਹੋ ਕਹਾਂ ਸਤਿਗੁਰੂ ਉਚਾਰਾ?' ॥੨॥

[1]ਭੀਮਚੰਦ ਨੇ ਪੁੱਛਿਆ।

ਸੁਨਿ ਮੰਤ੍ਰੀ ਕਰ ਜੋਰਿ ਬਖਾਨਾ।
'ਕਲ਼ਗੀਧਰ ਤੁਮਰੋ ਛਲ ਜਾਨਾ।
-ਅਪਨੋ ਅਰਥ[1] ਹੇਤੁ ਬਨ ਮੀਤਾ।
ਪੁਨ ਤਤਛਿਨ ਹੋਵਤਿ ਬਿਪਰੀਤਾ[1]- ॥੩॥

[1]ਅਪਣੇ ਮਤਲਬ।

[1]ਉਲਟ, ਵਿਰੋਧੀ।

ਸਾਹਿਬ ਕਰਾਮਾਤ ਗੁਰੁ ਪੂਰਾ।
ਕਿਮ ਪੁਜ ਸਕਹਿ ਤਿਨਹੁ ਢਿਗ ਕੂਰਾ।
ਕਹੀ ਜਾਇ ਕਰਿ ਅਧਿਕ ਪ੍ਰਸੰਸਾ।
ਸੁਨਿ ਕਰਿ ਸੋਢਿ ਬੰਸ ਅਵਤੰਸ਼ਾ ॥੪॥
ਕਪਟ ਸਮੇਤ ਜਾਨਿ ਨਹਿਂ ਮਾਨੀ।
ਭਰੀ ਬੀਰ ਰਸ ਗਿਰਾ ਬਖਾਨੀ।
-ਇਸ ਮਗ ਮਹਿਂ ਨਹਿਂ ਉਲੰਘਨ ਦੈ ਹੌਂ।
ਰੋਕਿ ਬਿਲੋਕਤਿ ਸ਼ੋਕ ਉਪੈ ਹੌਂ[1] ॥੫॥

[1]ਰੋਕਾਂਗਾ ਤੇ ਦੇਖਦਿਆਂ ਦੇਖਦਿਆਂ ਸ਼ੋਕ ਉਪਾਦਿਆਂਗਾ, ਭਾਵ ਸ਼ੱਤ੍ਰੂ ਨੂੰ ਨਾਸ਼ ਕਰਾਂਗਾ। (ਅ) (ਜੇ ਰਾਜੇ ਵਲੋਂ ਮੈਂ ਆਪਣੀ ਇਸ ਗਲ ਵਿਚ ਰੋਕ =) ਅੜੀ ਵੇਖਾਂਗਾ ਤਾਂ ਸ਼ੋਕ ਉਪਾਵਾਂਗਾ।

ਜੇ ਗਿਰ ਪਤਿਨਿ ਬਿਖੈ ਬਲ ਭਾਰੀ।
ਦਲ ਸਕੇਲ ਚਲਿ ਆਉ ਅਗਾਰੀ।
ਬਿਗਰੇ ਰਹਹੁ ਅਨੰਦ ਪੁਰਿ ਜਬਿ ਕੇ[1]।
ਲਰਿਬੇ ਤਯਾਰ ਅਹੈਂ ਹਮ ਤਬਿ ਕੇ ॥੬॥

[1]ਜਦ ਅਨੰਦਪੁਰ (ਸੀ) ਤਦ ਦੇ ਵਿਗੜੇ ਰਹਿੰਦੇ ਹੋ।

ਜੰਗ ਖੇਤ ਅਭਿਲਾਖਾ ਰਾਖੀ।
ਪੁਰਵਹੁ ਅਬਹਿ ਆਨਿ-ਗੁਰ ਭਾਖੀ।

-ਕਰਨਿ ਸੰਧਿ[1] ਕੋ ਕਾਜ ਨ ਕੋਈ। — [1]ਮੇਲ।
ਬਨਹਿ ਮਿਲਹਿਂ ਗਨ ਸ਼ਸਤ੍ਰਨਿ ਸੋਂ ਈ[1] ॥੭॥ — [1]ਸਮੂਹ ਸ਼ਸਤ੍ਰਾਂ ਨਾਲ ਹੀ ਮੇਲ ਗੇਲ ਬਣੇਗਾ (ਹੁਣ)।
ਖਰੇ ਪੰਚ ਸੈ ਸੁਭਟ ਅਗਾਰੀ।
ਕਰਹਿਂ ਪ੍ਰਤੀਖਨ ਤੁਮ ਅਸਵਾਰੀ।
ਗੁਰ ਦਲ ਮਹਿਂ ਨਹਿਂ ਬਿਲਮ ਰਤੀ ਕੀ[1]। — [1]ਰਤੀ ਕੁ ਬੀ।
ਚਾਹਿ ਪਿਖਿਨਿ ਤੁਮ ਚਮੂੰ ਗਤੀ ਕੀ[1]' ॥੮॥ — [1]ਸੈਨਾਂ ਦੀ ਚਾਲ ਦੇਖਣ ਦੀ।
ਭੀਮਚੰਦ ਸੁਨਿ ਚਿੰਤ ਬਿਸਾਲਾ।
-ਪਰਯੋ ਬਿਘਨ ਕਿਮ ਹੋਇ ਨ ਟਾਲਾ।
ਬਯਾਹ ਦਿਵਸ ਅਬਿ ਆਇ ਨਜੀਕਾ।
ਪਰਹਿ ਜੰਗ ਬਡ, ਹੋਹਿ ਨ ਠੀਕਾ ॥੯॥
ਅਪਰ ਪੰਥ ਜੈਬੇ ਕਹੁ ਨਾਂਹੀ।
ਜੇ ਕੋ ਅਹੈ ਦੂਰ ਕੋ ਜਾਹੀ[1]। — [1]ਦੂਰ ਦੀ ਜਾਂਦਾ ਹੈ।
ਬਿਤ ਜੈ ਹੈ ਸਾਹੇ ਕੋ ਸਮੈਂ।
ਆਨਿ ਬਨੀ ਅਸਮੰਜਸ[1] ਹਮੈਂ- ॥੧੦॥ — [1]ਅਣ ਬਣ।
ਚਿਤਵਤਿ ਗਿਰਪਤਿ ਸਕਲ ਬੁਲਾਏ।
ਕਰਿ ਆਦਰ ਨਿਜ ਨਿਕਟਿ ਬਿਠਾਏ।
'ਮਿਲਿ ਮਸਲਤ ਕੀਜਹਿ ਅਬਿ ਕੈਸੇ।
ਸਮਧੀ ਸਦਨ ਪਹੁੰਚਹਿਂ ਜੈਸੇ ॥੧੧॥
ਗੁਰੂ ਕੰਨੇ[1] ਤੇ ਇਹ ਸੁਧਿ ਆਈ। — [1]ਵਲੋਂ।
ਦੇਤਿ ਨ ਮਗ ਦਿਢ ਹੇਤੁ ਲਰਾਈ[1]।' — [1]ਲੜਾਈ ਕਰਨ ਲਈ ਦ੍ਰਿੜ ਹੈ।
ਸੁਨਿ ਸੈਲੇਂਦ੍ਰਨਿ ਕਰਿ ਹੰਕਾਰਾ।
ਸਭਿਹਿਨਿ ਧੀਰਜ ਹੇਤੁ ਉਚਾਰਾ ॥੧੨॥
'ਕਹਾਂ ਤ੍ਰਾਸ ਚਿਤ ਮੈਂ ਤੁਮ ਕੀਨੋ।
ਇਤੋ ਕਟਕ[1] ਇਕੱਤ੍ਰ ਕਰਿ ਲੀਨੋ[†]। — [1]ਸੈਨਾ। [†]ਇਥੋਂ ਸਪਸ਼ਟ ਹੈ ਕਿ ਰਾਜਿਆਂ ਨਾਲ ਫੌਜ ਬਹੁਤ ਸੀ।
ਸੂਧੇ ਗਮਨਹਿਂ ਪੰਥ ਮਝਾਰੇ।
ਬਨ ਅਰਿ ਅਰਹਿ ਜਿ ਆਇ ਅਗਾਰੇ[1] ॥੧੩॥ — [1]ਸ਼ੱਤ੍ਰੂ ਬਣਕੇ ਜੇ ਅੱਗੇ ਆਕੇ ਅੜੇਗਾ।
ਬੀਨ ਬੀਨ ਹਮ ਸੁਭਟ ਬਟੋਰੈਂ[1]। — [1]ਇਕੱਠੇ ਕਰਾਂਗੇ।
ਹੇਲ ਘਾਲਿ[1] ਰਿਪੁ ਊਪਰ ਦੌਰੈਂ। — [1]ਹੱਲਾ ਦੇਕੇ।

ਸਭਿਨਿ ਧਕਾਵਹਿਂ ਕਰਹਿਂ ਕਿਨਾਰੇ[1]। [1]ਪਾਸੇ ਕਰਾਂਗੇ (ਰਾਹ ਤੋਂ)।
ਦਿਢ ਹ੍ਵੈ ਕਰੈਂ, ਰਹੈਂ ਬਲਿ ਭਾਰੇ ॥੧੪॥
ਗੁਲਕਾਂ ਸ਼ਲਖਨਿ ਮਾਰਹਿਂ ਤਕਹੀ।
ਰਿਪੁ ਬਹੀਰ ਪਰ ਆਇ ਨ ਸਕਹੀ।
ਸਨੇ ਸਨੇ ਮਗ ਉਲੰਘਹਿ ਸਾਰੇ।
ਚਢਿ ਨੌਕਾ ਜਮੁਨਾ ਪਰਿ ਪਾਰੇ ॥੧੫॥
ਜਬਿ ਸਮਾਜ ਪਰਲੈ ਹੁਇ ਕੂਲ[1]। [1]ਪਰਲੇ ਕਿਨਾਰੇ ਤੇ ਹੋ ਜਾਏਗਾ।
ਦੇ ਕਰਿ ਏਕ ਬਾਰ ਦਲ ਹੂਲ[1]। [1]ਹੱਲਾ ਕਰਕੇ।
ਡੇਰੇ ਮਹਿਂ ਤਬਿ[†] ਕਰੀਅਹਿ ਛੂਟ[1]। [1]ਧਾਵਾ (ਹੱਲਾ)। [†]ਪਾ:-ਹਥ।
ਸ਼ਸਤ੍ਰ ਬਸਤ੍ਰ ਧਨ ਲੀਜਹਿ ਲੂਟ ॥੧੬॥
ਦਲ ਬਲ ਤੇ ਗੁਰ ਸੈਨ ਹਟਾਇ।
ਲੂਟਤਿ ਚਲਹਿਂ ਨਿਸ਼ਾਨ ਬਜਾਇ।'
ਇਮ ਜਸਵਾਲ ਕੇਸਰੀ ਚੰਦ।
ਕਹਜੋ ਗੁਪਾਲ ਗੁਲੇਰ ਨਰਿੰਦ ॥੧੭॥
ਸੰਗ ਕ੍ਰਿਪਾਲ ਕਟੋਚਿਨ ਆਦਿ।
ਭਯੋ ਪਰਸਪਰ ਚਲਨਿ ਸੰਬਾਦ।
ਭੀਮਚੰਦ ਸਤਿਗੁਰ ਕੋ ਜਾਨਹਿ।
-ਆਯੁਧ ਧਾਰੀ ਬੀਰ- ਪਛਾਨਹਿ ॥੧੮॥
ਨਹਿਂ ਲਰਿਬੇ ਕੀ ਮਸਲਤ ਮਾਨੀ।
'ਨਹਿਂ ਆਛੀ, ਦੁਖਦਾਨ ਮਹਾਨੀ[1]। [1]ਲੜਨ ਦੀ ਸਲਾਹ) ਚੰਗੀ ਨਹੀਂ ਦੁਖਦਾਈ ਹੈ ਬਹੁਤ।
ਕਹੁ ਵਜ਼ੀਰ! ਉਲੰਘਨ ਕੀ ਬਾਤ।
ਕਿਮ ਰਹਿ ਆਇ ਬਜਾਹ ਕੀ ਬਾਤ ॥੧੯॥
ਗੁਰ ਢਿਗ ਦਲ ਕੇਤਿਕ ਮਿਲਿ ਗਯੋ।
ਕਿਮ ਠਕੁਰਾਈ[1] ਠਾਨਤਿ ਭਯੋ। [1]ਸਰਦਾਰੀ। (ਅ) ਰਜਧਾਨੀ ਸਾਜੀ ਹੈ।
ਤੁਮ ਮਤਿ ਮਹਿਂ ਆਵਤਿ ਕਹੁ ਕੈਸੇ?
ਬਿਘਨ ਨ ਪਰਹਿ ਆਨ ਕਰਿ ਜੈਸੇ' ॥੨੦॥
ਸੁਨਤਿ ਬੈਨ ਪਰਧਾਨ ਬਖਾਨੈ।
'ਸਭਿ ਗਿਰਿੰਦ੍ਰ ਤੁਮ ਬਹੁ ਬੁਧਿਵਾਨੈ।
ਨਿਕਟ ਚਮੂੰ ਭੀ ਅਹੈ ਮਹਾਨਾ[1]। [1]ਬਹੁਤ ਹੈ (ਤੁਹਾਡੇ ਪਾਸ)।

ਤਊ ਨ ਹੋਵਹੁ ਗੁਰੂ ਸਮਾਨਾ ॥੨੧॥
ਲਾਖਹੁਂ ਨੰਮ੍ਰਿ ਹੋਇਂ ਨਰ ਪਾਇਨ।
ਆਨਹਿਂ ਅਰਪਹਿਂ ਅਨਿਕ ਉਪਾਇਨ।
ਸ੍ਰੀ ਨਾਨਕ ਕੀ ਗਾਦੀ ਸਾਥ।
ਕਿਮ ਸਮਸਰਤਾ ਹੁਇ ਗਿਰ ਨਾਥ! ॥੨੨॥
ਅਹਿ ਅਨੰਦ ਪੁਰਿ ਤੇ ਸੌ ਗੁਨਾ।
ਦਲ ਪ੍ਰਤਾਪ ਬਾਢਯੋ ਅਤਿ ਘਨਾ।
ਸੁਭਟ ਸ਼ਸਤ੍ਰ ਜੁਤਿ ਜਿਤ ਕਿਤ ਖਰੇ।
ਪੁਸ਼ਟ ਤੁਰੰਗਮ ਗਨ ਬਲ ਭਰੇ ॥੨੩॥
ਅਤਿ ਉਤਸਾਹ ਚਮੂੰ ਬਹੁ ਦੀਖਾ।
ਲਰਿ ਕਰਿ ਕੋਇ ਨ ਬਨੈ ਸਰੀਖਾ[1]।
ਜਮਨਾ ਤਟ ਲੌ ਦੇਹਿਂ ਨ ਜਾਨੇ।
ਵਧਹਿਂ ਅਗਾਊ ਕਰਿ ਘਮਸਾਨੇ[1] ॥੨੪॥
ਕਿਮ ਤਿਨ ਕੌ ਲੂਟਨਿ ਤੁਮ ਚਾਹਾ।
ਰਾਤਿ ਦਿਵਸ ਜਿਨ ਲਰਨਿ ਉਮਾਹਾ।
ਧਨ ਹੰਕਾਰ ਨ ਕੀਜਹਿ ਐਸੇ।
ਪਸ਼ਚਾਤਾਪ ਬਿਸੂਰਹ ਜੈਸੇ ॥੨੫॥
ਮੈਂ ਦੇਖੀ ਸਭਿ ਰੀਤਿ ਬਿਚਾਰੀ।
ਗੁਰੂ ਨ ਉਲੰਘਨਿ ਦੇਹਿ ਅਗਾਰੀ।
ਕਿਸ ਬਿਧਿ ਹੋਤਿ ਸਾਮਤਾ[1] ਨਾਂਹੀ।
ਲਰਿਬੇ ਬਿਜੈ ਨਹੀਂ ਰਨ ਮਾਂਹੀ ॥੨੬॥
ਔਰ ਉਪਾਵ ਏਕ ਮੈਂ ਜਾਨਾ।
ਦੂਲਹੁ ਇਸ ਮਗ ਕਰਹੁ ਪਯਾਨਾ।
ਇਕ ਦੁਇ ਸੇਵਕ ਲੇ ਕਰਿ ਸੰਗ।
ਸਨਮੁਖ ਗਮਨਜੋਂ ਜਾਇ ਨਿਸੰਗ[1] ॥੨੭॥
ਬਜਾਹ ਸਮੇਂ ਪਹੁੰਚੈ ਸਸੁਰਾਰੇ।
ਫੇਰੇ ਫਿਰਹਿ ਕਾਜ ਕੌ ਸਾਰੇ।
ਅਪਰ ਜਾਹਿਂ ਸਭਿ ਮਾਰਗ ਦੂਜੇ।
ਸਨੇ ਸਨੇ ਚਲਿ ਕੈ ਤਹਿਂ ਪੂਜੇ[1] ॥੨੮॥
ਆਛੋ ਜਤਨ ਅਹੈ ਇਕ ਏਹੀ।

[1]ਭਾਵ ਕੋਈ ਬਰਾਬਰ ਨਹੀਂ ਢੁੱਕ ਸਕਦਾ।

[1]ਅੱਗੇ ਵਧ ਕੇ ਘਮਸਾਨ ਕਰਨਗੇ।

[1]ਸੁਲਹ (ਅ) ਸਮਤਾ।

[1]ਸਾਹਮਣੇ (ਗੁਰੂ ਜੀ ਦੇ) ਨਿਸ਼ੰਗ ਹੋਕੇ ਟੁਰਿਆ ਜਾਵੇ।

[1]ਤਿਥੇ ਪੁੱਜਣ।

ਅਪਰ ਬਿਧੀ ਉਰ ਆਇ ਨ ਕੇਹੀ।'
ਸੁਨਤਿ ਕੇਸਰੀ ਅਪਰ ਗੁਪਾਲ।
ਸਭਾ ਬੀਚ ਬੋਲੇ ਤਿਸ ਕਾਲ ॥੨੯॥
ਕਹਾਂ ਬਾਤ ਤੈਂ ਕਹੀ ਵਜ਼ੀਰ?
ਹਮ ਕੋ ਨਾਂਹਿ ਨ ਜਾਨਜੋਂ ਬੀਰ।
ਕਰਿ ਕਾਤੁਰ[1] ਸਭਿ ਚਹਤਿ ਹਟਾਇ।
ਕਹਾਂ ਗੁਰੂ ਢਿਗ ਦੇਖਜੋ ਜਾਇ? ॥੩੦॥
ਕੌਨ ਜਾਤਿ ਕੇ ਹੈਂ ਬਰ ਬੀਰ?
ਕਟਕ[1] ਬਟੋਰਿ ਜੁ ਰਾਖਜੋ ਤੀਰ।
ਕੇਤਿਕ ਗਿਨਤੀ ਮਹਿਂ ਮਨੁ[1] ਜਾਨੇ?
ਕੇਤਿਕ ਅਸੁ[1] ਕਿਸ ਬਿਧਿ ਸਵਧਾਨੇ?'
॥੩੧॥
ਸੁਨਿ ਵਜ਼ੀਰ ਗਿਰਨਾਥਹਿ ਸਾਥ।
ਕਹਤਿ ਭਯੋ ਗੁਰ ਦਲ ਕੀ ਗਾਥ।
'ਘਨੇ ਪਠਾਨ ਬਨ੍ਹੇ ਹਥਜਾਰ[1]।
ਸਭਿ ਤੇ ਉਰੇ ਪਰੇ[1] ਬਲ ਧਾਰਿ ॥੩੨॥
ਬਾਨ ਸਰਾਸਨ ਧਾਰਨਹਾਰੇ।
ਖੜਗ ਤੁਪਕ ਯੁਤ ਭਿੜਨਿ ਕਰਾਰੇ।
ਦੇਸ਼ ਬਿਦੇਸ਼ੀ ਭਟ ਸਿਖ ਸੰਗਤਿ।
ਥਲ ਥਲ ਥਿਰੇ ਪਿਖੀ ਬਹੁ ਪੰਗਤਿ
॥੩੩॥
ਬ੍ਰਿੰਦ ਉਦਾਸੀ ਬਿਚਰਤਿ ਹੇਰੇ।
ਖਾਇਂ ਕੜਾਹਿ ਸੁ ਪੁਸ਼ਟ[1] ਬਡੇਰੇ।
ਰਿਦੇ ਅਚੰਭ ਭਯੋ ਦਲ ਜੋਵਾ।
ਸੰਗ੍ਰਹਿ ਇਤੋ ਕਵਨ ਬਿਧਿ ਹੋਵਾ ॥੩੪॥
ਅਤਿ ਉਤਸਾਹ ਲਰਨ ਕੌ ਜਿਨ ਮੈਂ।
ਲਖੀਅਤਿ ਮਨੋ ਲਈ ਜੈ ਰਨ ਮੈਂ।
ਮੈਂ ਮਸਲਤ ਕਬਿ ਕਹੌਂ ਨ ਲਰਿਬੇ।
ਤੁਮ ਕਰੀਅਹਿ ਜਿਸ ਬਿਧਿ ਬੁਧਿ ਧਰਿਬੇ'
॥੩੫॥
ਸੁਨਿ ਵਜ਼ੀਰ ਤੇ ਗੁਰ ਕੀ ਗਾਥਾ।

[1]ਕਾਇਰ ਕਰਕੇ ਸਾਰਿਆਂ ਨੂੰ (ਜੰਗ ਤੋਂ) ਹਟਾਇਆ ਚਾਹੁੰਦਾ ਹੈ।
[1]ਸੈਨਾ।
[1]ਮਨੁੱਖ, ਆਦਮੀ।
[1]ਘੋੜੇ।
[1]ਹਥਯਾਰਬੰਦ।
[1]ਡੇਰਾ ਪਾਈ) ਪਏ ਹੋਏ ਹਨ।
[1]ਮੋਟੇ।

ਠਾਨੀ ਮੌਨ ਜਿਤਿਕ ਗਿਰਨਾਥਾ।
ਭੀਮਚੰਦ ਕੋ ਚਿੰਤ ਬਿਲੰਦਾ।
-ਛੰਦ ਬੰਦ ਕੋ ਨਹੀ ਪੁਜੰਦਾ[1]- ॥੩੬॥ [1]ਛਲ ਵਲ ਕੋਈ ਨਹੀਂ ਪੁਜਦਾ (ਗੁਰੂ ਜੀ ਨਾਲ)।
'ਸੁਨਿ ਵਜ਼ੀਰ ! ਤੈਂ ਮੰਤ੍ਰ[1] ਬਤਾਵਾ। [1]ਸਲਾਹ।
ਦੂਲੋ ਏਕਲ ਚਹੈਂ ਪਠਾਵਾ।
ਜੇ ਸਤਿਗੁਰ ਗਹਿ ਕਰਿ ਹੈਂ ਕੈਦ।
ਬਹੁਰ ਛੁਟਾਵਨਿ ਕਹਾਂ ਉਮੈਦ ॥੩੭॥
ਪ੍ਰਿਯ ਸੁਤ ਕੋ ਇਮ ਬਿਘਨ ਬਿਸਾਲਾ।
ਮੋ ਤੇ ਸਹਜੋ ਨ ਜਾਇ ਕਰਾਲਾ।
ਅਪਜਸੁ ਜਗ ਮਹਿ ਭਾਖਹਿਂ ਸਾਰੇ।
ਬੁਧਿ ਅਰੁ ਬਲ ਮੇਰੋ ਧਿਧਕਾਰੇਂ[1] ॥੩੮॥ [1]ਧ੍ਰਿਕਾਰਨਗੇ।
ਗੁਰ ਕੋ ਧਨ ਕੀ ਚਾਹਿ ਨ ਕੋਇ[1]। [1]ਗੁਰੂ ਜੀ ਨੂੰ ਧਨ ਦੀ ਚਾਹ ਨਹੀਂ ਕੋਈ।
ਜਿਸ ਕੌ ਦੇ ਮੁਚਵਾਵੌਂ ਸੋਇ[1]। [1]ਜਿਸ (ਧਨ) ਨੂੰ ਦੇਕੇ ਉਸ ਨੂੰ ਛੁਡਵਾ ਲਵਾਂਗਾ।
ਮਸਲਤ ਆਪ ਕਰੋ ਹਿਤ ਜਾਨੈ[1]। [1]ਜਾਣੇ ਵਾਸਤੇ।
ਜਿਮ ਦੂਲਹੁ ਸ੍ਰੀ ਨਗਰ ਪਯਾਨੈ' ॥੩੯॥
ਸੁਨਿ ਪਰਧਾਨ ਬਖਾਨੇ ਬੈਨ।
'ਭੋ ਗਿਰਿੰਦ੍ਰ ! ਇਮ ਕੀਜੈ ਭੈਨ।
ਗੁਰੂ ਗੰਭੀਰ ਧੀਰ ਬਲਬੀਰ।
ਇਮ ਨਹਿਂ ਕਰਹਿ ਗਏ ਤੇ ਤੀਰ ॥੪੦॥
ਮਹਾਂ ਕ੍ਰਿਪਾਲੁ ਗਜਾਨਿ ਗੁਨਵੰਦ।
ਅਸ ਕਾਰਜ ਨਹਿਂ ਕਰਹਿ ਕਦੰਤ।
ਉਰ ਨਿਚਿੰਤ ਹੁਇ ਸੁਤ ਪਠਿ ਦੀਜੈ।
ਮਾਰਗ ਅਪਰ ਆਪ ਗਮਨੀਜੈ ॥੪੧॥
ਮਸਲਤ ਸਾਰ ਮਾਨਿ[1] ਇਹ ਮੇਰੀ। [1]ਸਭ ਤੋਂ) ਉੱਤਮ।
ਜਾਨਿ ਆਪਨੀ ਛੇਮ[1] ਭਲੇਰੀ। [1]ਸੁਖ।
ਅਪਰ ਉਪਾਇ ਨਹੀਂ ਬਨਿ ਆਵੈ।
ਜਿਸ ਤੇ ਸਿਰੀ ਨਗਰ ਮਹਿਂ ਜਾਵੈਂ' ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਮਸਲਤ ਕਰਨਿ' ਪ੍ਰਸੰਗ ਬਰਨਨੰ ਨਾਮ ਤ੍ਰਿਯੋਦਸਮੋ ਅੰਸੂ ॥੧੩॥

ਏਕ ਬਰਖ ਲੌਂ ਰਹਿ ਕਰਿ ਪਾਸ।
ਧਨ ਗਨ ਪੁਨ ਲੈ ਚਲਹਿਂ ਅਵਾਸਿ' ॥੧੫॥
ਸੁਨਿ ਕਰਿ ਬੋਲ੍ਯੋ ਭੀਖਨਖਾਨ।
'ਗੁਰ ਅਬਿ ਦੇਤਿ ਰਿਪੁਨ ਡਰ ਮਾਨਿ।
ਕਰਹਿਂ ਚਾਕਰੀ ਰਹਿਂ ਚਿਰਕਾਲ।
ਤੌ ਪ੍ਰਾਪਤਿ ਧਨ ਲੇਇਂ ਬਿਸਾਲ ॥੧੬॥
ਲਰਨੋ ਮਰਨੋ ਸਿਰ ਪਰ ਅਹੈ।
ਜਿਯਤਿ ਰਹੈ ਪਾਛੇ ਸੋ ਲਹੈ।
ਜੇ ਤੁਮਰੇ ਮਨ ਹੈ ਅਬਿ ਐਸੇ।
ਘਰ ਪਹੁੰਚਹਿਂ ਲੇ ਧਨ ਗਨ ਤੈਸੇ ॥੧੭॥
ਕੋਸ਼ ਗੁਰੂ ਕੋ ਭਰ੍ਯੋ ਘਨੇਰਾ।
ਭੇਤ ਭਲੇ ਹਮਨੈ ਸਭਿ ਹੇਰਾ।
ਬਨਹੁ ਬੀਰ ਧਰਿ ਧੀਰਜ ਭਲੇ।
ਸੈਲਪਤੀਨ ਸੰਗ ਲਿਹੁ ਮਿਲੇ[†] ॥੧੮॥

[†]ਇਹ ਠੀਕ ਨਹੀਂ। ਤਵਾ: ਖਾ: ਵਾਲਾ ਲੇਖ ਕਿ ਪਠਾਣਾਂ ਨੂੰ ਰਾਜਿਆਂ ਨੇ ਵਰਗਲਾ ਲਿਆ ਸੀ, ਸਹੀ ਜਾਪਦਾ ਹੈ।

ਲੂਟ ਮਾਫ ਤਿਨ ਤੇ ਲਿਖਵਾਵਹੁ।
ਮਿਲਿ ਰਾਜਨ ਸੋਂ ਜੰਗ ਮਚਾਵਹੁ[1]।

[1]ਰਾਜਿਆਂ ਨਾਲ ਮਿਲਕੇ (ਗੁਰਾਂ ਨਾਲ) ਜੰਗ ਮਚਾਵੋ।

ਲਰਹਿ ਪਹਾਰੀ ਹੋਇਂ ਅਗਾਰੀ।
ਤਾਕਤਿ ਰਹੀਅਹਿ[1] ਆਪ ਪਿਛਾਰੀ ॥੧੯॥

[1]ਤੱਕਦੇ ਰਹੀਏ।

ਗੁਰ ਕੀ ਸੈਨ ਪਲਾਵਹਿ ਜਬਿ ਹੀ।
ਸੂਧੇ ਪਰਹੁ ਕੋਸ਼ ਪਰ[1] ਤਬਿ ਹੀ।

[1](ਗੁਰੂ ਕੇ) ਖਜ਼ਾਨੇ ਪਰ।

ਏਕ ਬਾਰਿ ਨਿਜ ਹੇਲਾ ਘਾਲਹੁ।
ਧਨ ਜਹਿਂ ਧਰ੍ਯੋ ਆਨਿ ਕਰ ਡਾਲਹੁ[1] ॥੨੦॥

[1]ਜਿੱਥੇ ਧਨ ਧਰਿਆ ਹੈ ਆ ਹੱਥ ਪਾਓ ਭਾਵ ਕਾਬੂ ਕਰ ਲਓ।

ਜੇਤਿਕ ਘੋਰਾ ਸਕਹਿਂ ਉਠਾਇ।
ਤੇਤਿਕ ਲੀਜੈ ਮੋਦ ਵਧਾਇ।
ਲਾਦ ਘਰਨ ਕੌ ਇਤ ਤੇ ਚਲੋ।
ਪੁਨ ਗਿਰਪਤਿਨਿ ਸੰਗ ਕ੍ਯੋਂ ਮਿਲੋ ॥੨੧॥
ਜਿਸ ਕੇ ਹੇਤੁ ਨੌਕਰੀ ਚਾਹੋ।

ਸੋ ਇਕ ਦਿਨ ਮਹਿਂ ਇਸ ਬਿਧਿ ਪਾਹੋ।
ਨਹਿਂ ਪਹਾਰੀਅਨਿ ਕੋ ਇਹ ਭੇਤ।
ਲੇ ਧਨ ਗਨ ਕੌ ਚਲਹੁ ਨਿਕੇਤ ॥੨੨॥
ਇਮ ਕਾਰਜ ਤੁਮਰੇ ਸਮੁਦਾਇ।
ਪੂਰਵਨ ਹੋਵਹਿਂ ਮਦਤ ਖ਼ੁਦਾਇ।'
ਸੁਨਿ ਸਭਿ ਖਾਨਨ ਭਾ ਅਤਿ ਲੋਭ।
ਦਰਬ ਲੇਨਿ ਕੋ ਮਨ ਮਹਿਂ ਖੋਭ ॥੨੩॥
ਭੀਖਨ ਖਾਂ ਕੀ ਬੁੱਧਿ ਸਰਾਹੀ।
ਕਹੈਂ 'ਪਠਹੁ ਨਰ ਰਾਜਨ ਪਾਹੀ।'
ਪੰਚ ਸਊਰ ਚਢਾਵਨਿ ਕਰੇ।
ਗਏ ਧਵਾਇ ਉਤਾਇਲ ਧਰੇ ॥੨੪॥
ਕਹਿ ਕਰਿ ਫਤੇਸ਼ਾਹਿ ਸੋਂ ਮਿਲੇ।
ਸਭਿ ਖਾਨਨ ਦਿਸ਼ਿ ਤੇ ਉਰ ਭਲੇ[1]।

[1]ਭਲੇ ਦਿਲ ਵਾਲੇ ਮੁਰਾਦ ਹੈ ਖੋਟੇ ਦਿਲ ਵਾਲੇ ਇਹ ਵਕ੍ਰੋਕਤੀ ਹੈ ਜੋ ਕਥਨ ਤੋਂ ਉਲਟ ਭਾਵ ਨੂੰ ਸੂਚਨ ਕਰਦੀ ਹੈ।

'ਗੁਰ ਢਿਗ ਕਹਾਂ ਫੌਜ ਹੈ ਔਰ।
ਹੁਤੇ ਪਠਾਨ ਸੁ ਆਵਹਿਂ ਦੌਰ ॥੨੫॥
ਭੇਤੀ ਸਕਲ ਬਾਤ ਕੇ ਅਹੈਂ।
ਲੂਟ ਮਾਫ ਲਿਖਵਾਵਨਿ ਚਹੈਂ।
ਅਪਰ ਨ ਚਾਹਤਿ ਮੁਫਤੀ ਰਹੈਂ।
ਨਿਜ ਬਲ ਤੇ ਗੁਰ ਕੋ ਧਨ ਲਹੈਂ' ॥੨੬॥
ਫਤੇਸ਼ਾਹ ਸੁਨਿ ਕੈ ਮਨ ਫੂਲਾ।
-ਗੁਰ ਦਲ ਭਯੋ ਮੋਹਿ ਅਨੁਕੂਲਾ।
ਸੁਗਮ ਫਤੇ ਮੁਹਿ ਪ੍ਰਾਪਤਿ ਭਈ।
ਚਹਿਂ ਗਿਰਿੰਦ ਸਭਿ, ਕਿਨਹੁੰ ਨ ਲਈ[1] ॥੨੭॥

[1]ਜਿਸ ਫਤੇ ਨੂੰ ਸਾਰੇ ਰਾਜੇ ਚਾਹੁੰਦੇ ਰਹੇ ਪਰ ਕਿਸੇ ਨੇ ਨਾ ਲਈ।

ਸਭਿ ਮਹਿਂ ਸੁਜਸੁ ਫੈਲ ਹੈ ਮੇਰਾ।
ਲਹੈ ਪਰਾਜੈ ਗੁਰ ਇਸ ਬੇਰਾ-।
ਤਤਛਿਨ ਕਾਗਦ ਪਰ ਲਿਖਿ ਦੀਨਿ।
'ਲੂਟ ਮਾਫ ਸਭਿ ਤੁਮਰੀ ਕੀਨਿ ॥੨੮॥
ਬਿਜੈ ਭਈ ਤੌ ਦੇਹਿਂ ਇਨਾਮੂ।
ਭੂਖਨ ਪਟ ਲਿਹੁ ਗਮਨਹੁ ਧਾਮੂ।'
ਇਮ ਲਿਖਵਾਇ ਧਏ† ਅਸਵਾਰਾ[1]।

[1]ਹਟ ਆਏ ਅਸਵਾਰ। †ਪਾ:-ਭਏ।

ਮਿਲੇ ਆਨਿ ਜਹਿਂ ਖਾਨ ਉਦਾਰਾ ॥੨੯॥
ਸਭਿ ਸੁਨਾਇ ਕਰਿ ਬਾਤ ਅਦੋਸਾ।
ਆਛੀ ਬਿਧਿ ਤੇ ਦੀਨਿ ਭਰੋਸਾ।
ਭਏ ਤਜਾਰ ਤਬਿ ਜ਼ੀਨ ਤੁਰੰਗ।
ਸਜੇ ਸਕਲ ਸ਼ਸਤ੍ਰਨਿ ਕੇ ਸੰਗ ॥੩੦॥
ਕਾਲੇ ਖਾਂ ਪੁਨ ਦੇਖਤਿ ਬੋਲਜੋ।
'ਕਜੋਂ ਮੂਢਹੁ ਤੁਮਰੋ ਚਿਤ ਡੋਲਜੋ।
ਨਿਮਕ ਹਰਾਮੀ ਬਨਿ ਕੈ ਮਰਨਾ।
ਖੋਟ ਨਸੀਬ ਕਰਾਯੋ ਕਰਨਾ[1] ॥੩੧॥

[1]ਖੋਟਿਆਂ ਨਸੀਬਾਂ ਨੇ ਤੁਹਾਥੋਂ ਇਹ ਕਰਨੀ ਕਰਾਈ ਹੈ।

ਗਮਨ ਘਰਨ ਕੌ ਪ੍ਰਥਮ ਉਮੰਗੇ।
ਅਬਿ ਤੁਮ ਚਹਜੋ ਲਰਨ ਗੁਰ ਸੰਗੇ।
ਕਰਾਮਾਤ ਸਾਹਿਬ ਬਲਵੰਤਾ।
ਬਨਹਿ ਸਰਬ ਸ਼ੱਤ੍ਰਨਿ ਕੋ ਹੰਤਾ ॥੩੨॥
ਕਹੇ ਬਚਨ ਜਿਸ, ਬਨਿ ਹੈ ਅਨਬਨ[1]।

[1]ਜਿਸ ਦੇ ਬਚਨ ਕਹਿਣ ਨਾਲ ਅਣਬਣ ਭੀ ਬਣ ਜਾਂਦੀ ਹੈ।

ਰਨ ਮਹਿਂ ਰਿਪੁ ਗਨ ਡਾਰੈ ਹਨਿ ਹਨਿ।
ਤੁਮ ਗੀਦੀ ਹ੍ਵੈ ਕਰਿ ਮਤਿ ਮੋਟੇ।
ਦੋਜ਼ਕ ਹੇਤੁ ਸਹੇਰਜੋ ਖੋਟੇ[1] ॥੩੩॥

[1]ਦੋਜ਼ਖ ਲਈ ਖੋਟ ਸਹੇੜਿਆ ਹੈ।

ਬੰਸ ਪਠਾਨ ਕਲੰਕਤਿ ਕੀਨਾ।
ਅਵਗਤਿ ਮਰਹੁ ਅਜਸੁ ਜਗ ਲੀਨਾ।'
ਸੁਨਿ ਭੀਖਨ ਖਾਂ ਤਰਜਤਿ ਬੋਲਾ।
'ਧਰ ਤੂਸ਼ਨਿ ਤੂੰ ਬੈਠਿ ਅਡੋਲਾ ॥੩੪॥
ਅਪਰਨਿ ਕੀ ਤੁਝ ਕੌ ਕਜਾ ਪਰੀ।
ਭਲੀ ਕਰੈ ਅਥਵਾ ਕੋ ਬੁਰੀ।'
ਉਤ ਸਤਿਗੁਰ ਸ਼੍ਰੀ ਮੁਖ ਤੇ ਭਾਖੇ।
'ਸੰਗੋਸ਼ਾਹ! ਜਾਹੁ ਲਿਹੁ ਰਾਖੇ ॥੩੫॥
ਕਹਹੁ -ਸਿਪਰ ਭਰਿ ਧਨ ਕੀ ਤਬੈ।
ਦੈ ਹੈਂ ਰਣ ਕਰਿ ਆਵਹਿਂ ਜਬੈ।
ਰਣ ਤੇ ਨਹੀਂ ਤ੍ਰਾਸ ਉਪਜਾਵਹੁ।
ਫਤੇ ਦਰਬ ਦ੍ਵੈ ਲੈ ਘਰ ਜਾਵਹੁ-' ॥੩੬॥
ਕਹਜੋ ਬਾਕ ਗੁਰ ਕੋ ਨਹਿਂ ਮੋਰਜੋ[1]।

[1]ਸੰਗੋ ਨੇ।

-ਨਹਿਂ ਕੋ ਚਾਹਤਿ ਤਿਨਹੁ ਨਿਹੋਰਜੋ[1]। — [1]ਭਾਵੇਂ) ਪਠਾਣਾਂ ਨੂੰ ਕੋਈ ਮਨਾਉਣਾ ਨਹੀਂ ਸੀ ਚਾਹੁੰਦਾ (ਕਿਉਂਕਿ....)।

ਰਣ ਤੇ ਤ੍ਰਸਤਿ ਜਾਤਿ ਹੈਂ ਭਾਗੇ।
ਗੀਦੀ ਭਏ, ਨ ਚਹਿਂ ਮੁਖ ਲਾਗੇ[1]- ॥੩੭॥ — [1]ਸਿਖ) ਪਠਾਣਾਂ ਦੇ ਮੂੰਹ ਲਗਣਾ ਨਹੀਂ ਸੀ ਚਾਹੁੰਦੇ।

ਗਯੋ ਬੈਠਿ, ਤਿਨ ਕੌ ਸਮੁਝਾਏ[1]। — [1]ਸਮਝਾਉਂਦਾ ਹੈ।
'ਭੀਖਨ ਖਾਂ ! ਤੁਮ ਕਜੋਂ ਡਰਪਾਏ?
ਸਤਿਗੁਰ ਕਹਜੋ -ਸਿਪਰ ਭਰਿ ਦੈ ਹੈਂ।
ਰਣ ਕਰਿ ਬਹੁਰ ਸਿਵਰ ਜਬਿ ਐਹੈਂ- ॥੩੮॥

ਨਹੀਂ ਮਰਦ ਕੌ ਲਾਯਕ ਐਸੇ।
ਜੰਗ ਪਰੇ ਤੁਮ ਤਜਾਗਜੋ ਜੈਸੇ।
ਅਬਿ ਲੌ ਮਿਹਰ ਕਰਤਿ ਗੁਰ ਪੂਰੇ।
ਕਾਰਜ ਸਭਿ ਸੁਧਰਹਿਂ ਬਿਧਿ ਰੂਰੇ' ॥੩੯॥

ਸੁਨਿ ਭੀਖਨ ਬੋਲਜੋ ਮਤਿ ਮੰਦਾ।
'ਹਮ ਸੋਂ ਭਾਖਤਿ ਡਰਤਿ ਬਿਲੰਦਾ।
ਤ੍ਰਾਸ ਕਰਤਿ ਗੁਰ ਭੀ ਇਸ ਕਾਲਾ।
ਦੇਨਿ ਦਰਬ ਕਹਿ ਪਠਤਿ ਬਿਸਾਲਾ ॥੪੦॥

ਮਰਿਬੋ ਕੌਨ ਚਹੈ? ਬਤਲਾਵਹੁ।
ਬਾਰਬਾਰ ਤੁਮ ਹਮਹਿ ਹਟਾਵਹੁ।
ਕੋਟ ਜਤਨ ਤੇ ਹਮ ਨਹਿਂ ਰਹੈਂ।
ਕਜੌ ਗੁਰ ਫੇਰ ਫੇਰ ਕਰਿ ਕਹੈਂ' ॥੪੧॥

ਸੁਨਿ ਕਰਿ ਸੰਗੋਸ਼ਾਹ ਸਿਧਾਰਾ।
'ਮਹਾਰਾਜ ! ਸੋ ਚਹਤਿ ਨਿਕਾਰਾ[1]। — [1]ਉਹ ਕੱਢ ਦੇਣੇ ਚਾਹੀਦੇ ਹਨ।
ਅਬਿ ਬੋਲਤਿ ਖੋਟੀ ਬਿਧਿ ਐਸੇ।
ਡੇਰਾ ਲੂਟ ਲੀਜੀਐ ਜੈਸੇ[1]'' ॥੪੨॥ — [1]ਜਿਵੇਂ (ਉਹ ਬੋਲਦੇ ਹਨ ਉਨ੍ਹਾਂ ਦਾ) ਡੇਰਾ ਲੁੱਟ ਲੈਣਾ ਚਾਹੀਦਾ ਹੈ।

ਸੁਨਤਿ ਛਿਮਾਨਿਧਿ ਛਿਮਾ ਉਪਾਈ।
ਕਹਜੋ 'ਜਾਨ ਦਿਹੁ, ਕਹੂੰ ਨ ਜਾਈਂ[1]। — [1]ਪਰ) ਕਿਤੇ ਨਹੀਂ ਜਾਣ ਲੱਗੇ।
ਇਨ ਕੇ ਸੀਸ ਚਢੀ ਮ੍ਰਿਤੁ ਆਇ।
ਕਿਮਹੁ ਨ ਜੀਵਨ ਸਾਕਹਿਂ ਪਾਇ

॥੪੩॥
ਅਬਿ ਕਹਿ ਪਠਹੁ -ਮੂਢ ! ਚਲਿ ਜਾਵਹੁ।
ਬਿਲਮਹੁ ਨਹਿ ਦੁੰਦਭਿ ਉਲਟਾਵਹੁ[1]।
ਜੇ ਕਰਿ ਚੋਬ ਨਗਾਰੇ ਪਰੈ।
ਲੂਟ ਲੇਹਿੰਗੇ, ਲਰਹਿਂ ਤ ਮਰੈਂ[1]-'
॥੪੪॥
ਤੀਬ੍ਰ ਹੁਕਮ ਸੁਨਿ ਸੁਭਟ ਸਿਧਾਏ।
ਤਤਛਿਨ ਕਹਿ ਦੁੰਦਭਿ ਉਲਟਾਏ।
ਸ਼ੀਘ੍ਰ ਚਢਾਇ ਨਿਕਾਸੇ ਬਾਹਰ[†]।
ਚਲੇ ਤ੍ਰਾਸ ਜਿਮ ਪਿਖਿ ਮ੍ਰਿਗਨਾਹਰ[1]
॥੪੫॥
ਆਪਸ ਮਹਿਂ ਬੋਲਤਿ ਬਿਗਸੰਤੇ।
'ਸੁਨੋ ਖਾਨਜ਼ਾਦੇ ਬਲਵੰਤੇ !
ਬ੍ਰਿੰਦ ਰਜਤਪਣ ਗਨ ਦੀਨਾਰਾ।
ਮੁਕਤਾ ਹੀਰਾ ਆਦਿ ਉਦਾਰਾ ॥੪੬॥
ਲੂਟ ਕਰਹੁ ਚਿਤ ਭਾਵਤ ਗੁਰ ਕੀ।
ਪੁਰਵਹੁ ਸਕਲ ਭਾਵਨਾ ਉਰ ਕੀ[1]।
ਧਨੀ ਅਧਿਕ ਬਨਿ ਸਦਨ ਸਿਧਾਰਹੁ।
ਮਨ ਭਾਵਤਿ ਭੋਗਹੁ ਸੁਖ ਧਾਰਹੁ' ॥੪੭॥

ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਪਠਾਨਨ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

[1]ਨਗਾਰੇ ਮੂਧੇ ਮਾਰਕੇ (ਜਾਓ)।
[1]ਲੜਨਗੇ ਤਾਂ ਮਾਰ ਦਿਆਂਗੇ।
[†]ਅਜ ਕਲ ਜੇ ਰਣ ਮਚੇ ਤੇ ਕੋਈ ਪਿਠ ਦੇਵੇ ਤਾਂ ਛੁੱਟੀ ਨਹੀਂ ਪਰ ਕਰੜੇ ਦੰਡ ਦੇਂਦੇ ਹਨ।
[1]ਸ਼ੇਰ ਨੂੰ ਦੇਖਕੇ ਹਰਨ।
[1]ਮਨ ਭਾਂਵਦੀ ਗੁਰਾਂ ਦੀ ਲੁੱਟ ਕਰੋ।

## ੨੨. [ਬੁੱਧੂ ਸ਼ਾਹ ਨੂੰ ਖ਼ਬਰ। ਕਾਲੇ ਖਾਂ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਨਿਕਸਿ ਗਏ ਜਬਿ ਖਾਨ ਇਮ, ਸਤਿਗੁਰ ਖ਼ਤ ਲਿਖਵਾਇ।
ਬੁੱਧੂਸ਼ਾਹਿ ਸਮੀਪ ਤਬਿ, ਤੂਰਨ ਦਯੋ ਪਠਾਇ ॥੧॥

ਚੌਪਈ:

ਉਪਾਲੰਭ ਬਹੁ ਤਿਸੈ ਪਠਾਏ।
'ਨੌਕਰ ਜੇ ਪਠਾਨ ਰਖਵਾਏ।
ਪਾਵਤਿ ਰਹੇ ਰੋਜ਼ ਦਰਮਾਹਾ।
ਧਨ ਗਨ ਲੀਨਸਿ ਅਪਨੇ ਪਾਹਾ ॥੨॥
ਅਬਹਿ ਜੰਗ ਕੋ ਕਾਰਜ ਪਰਜੋ।
ਦੇਖਿ ਗੀਦੀਅਨ ਕੋ ਮਨ ਡਰਜੋ।
ਲਖਿ ਰਾਜਨ ਕੀ ਸੈਨ ਘਨੇਰੀ।
ਬਨਿ ਕਾਤੁਰ ਚਢਿਗੇ ਤਿਸ ਬੇਰੀ ॥੩॥
ਜਾਇ ਗਿਰੇਸ਼ਨ ਸਾਥ ਮਿਲੇ ਹੈ।
ਅਸ ਨੌਕਰ ਰਖਵਾਇ ਭਲੇ ਹੈਂ।
ਭਏ ਮੂਢ ਮਤਿ ਨਿਮਕਹਰਾਮੀ।
ਨਹੀਂ ਕਾਮ ਆਏ ਨਿਜ ਸ੍ਵਾਮੀ[1]' ॥੪॥
ਬੁੱਧੂਸ਼ਾਹਿ ਪੜ੍ਹਜੋ ਖਤ ਜਬੈ।
ਧੁਨਜੋ ਸੀਸ ਜੁਤਿ ਚਿੰਤਾ ਤਬੈ।
-ਮੁਝ ਕੋ ਬੀਚ ਦੀਨਿ ਮਤਿ ਮੂਢੇ[†]।
ਰਣ ਤੇ ਡਰ ਕਰਿ ਗਏ ਅਰੂਢੇ ॥੫॥
ਉਪਾਲੰਭ ਸਤਿਗੁਰ ਕਹਿ ਸਾਚੋ।
ਜਿਸ ਤੇ ਪਰਜੋ ਤਿਨਹੁ ਸੰਗ ਕਾਚੋ[1]।
ਅਬਿ ਪੁਰਸ਼ਾਰਥ ਮੈਂ ਨਿਜ ਕਰੌਂ।
ਤਨ ਮਨ ਦੈ ਗੁਰ ਕਾਰਜ ਕਰੌਂ- ॥੬॥
ਚਹਤਿ ਪ੍ਰਭੂ ਢਿਗ ਅਪਨਿ ਰਸੀਦ[1]।
ਕਰੇ ਸਕੇਲਨਿ ਸਕਲ ਮੁਰੀਦ।
ਭਏ ਸਾਤ ਸੈ ਗਿਨਤੀ ਮਾਂਹਿ।
ਰਣ ਕਰਿਬੇ ਕੀ ਧਰਤਿ ਉਮਾਹਿ ॥੭॥
ਚਾਰ ਪੁੱਤ੍ਰ ਅਪਨੇ ਸੰਗ ਲੀਨੇ।
ਸਵਾਧਾਨ ਸ਼ਸਤ੍ਰਨਿ ਜੁਤਿ ਕੀਨੇ।

[1]ਆਪਣੇ ਸ੍ਵਾਮੀ ਦੇ।

[†]ਪਾ:-ਮੁਝ ਕੋ ਦੇ ਸ਼ਰਮਿੰਦਤ ਮੂਢੇ।

[1]ਮੈਂ ਜਿਨ੍ਹਾਂ ਅੱਗੇ ਕੱਚਾ (ਫਿੱਕਾ) ਪਿਆ ਹਾਂ।

[1]ਪਹੁੰਚਣਾ ਚਾਹੁੰਦਾ ਹੈ।

ਸ਼ਹਿਰ ਸਢੌਰੇ ਤੇ ਚਲਿ ਪਰਜੋ।
ਪ੍ਰੇਮ ਗੁਰੂ ਦਰਸ਼ਨ ਕੋ ਧਰਜੋ ॥੮॥
ਪਰਜੋ ਪੰਥ ਮਹਿਂ ਘਾਲਜੋ ਡੇਰਾ?
ਦੇ ਉਤਸਾਹ ਮੁਰੀਦਨਿ ਹੇਰਾ।
ਇਤ ਪਠਾਨ ਤੀਨਹੁ ਸਿਰਦਾਰ।
ਚਢਿ ਕਰਿ ਗਏ ਬਿਲੰਦ ਗਵਾਰ ॥੯॥
ਕਾਲੇ ਖਾਂ ਨਿਜ ਥਲ ਟਿਕ ਰਹਜੋ।
-ਨਿਮਕ ਹਲਾਲ ਬਨੌਂ- ਚਿਤ ਚਹਜੋ।
ਪ੍ਰਭੁ ਢਿਗ ਸੁਧਿ ਪਹੁੰਚੀ ਤਿਸ ਕਾਲ।
'ਗਏ ਖਾਨ ਧਰਿ ਤ੍ਰਾਸ ਬਿਸਾਲ ॥੧੦॥
ਤ੍ਰੈ[1] ਸਿਰਦਾਰ ਬਿਮੁਖ ਹੁਇ ਭਾਗੇ।
ਇਕ ਬੈਠਜੋ, ਨਹਿਂ ਧੀਰਜ ਤਜਾਗੇ।
ਜ਼ੀਨ ਤੁਰੰਗਨ ਪਰ ਨਹਿਂ ਡਾਲੇ।
ਚਢਨਿ ਹੇਤ ਨਹਿਂ ਸ਼ਸਤ੍ਰ ਸੰਭਾਲੇ' ॥੧੧॥
ਸੁਨਿ ਕਲਗ਼ੀਧਰ ਦਾਸ ਪਠਾਯੋ।
'ਬੂਝਹੁ -ਤੂੰ ਕਜੋਂ ਨਹੀਂ ਪਲਾਯੋ?
ਨਿਜ ਸੰਗਨਿ ਤੇ ਹੋਇ ਬਿਹੀਨ।
ਬੈਠਿ ਰਹਜੋ ਕਜਾ ਮਨ ਮਹਿਂ ਚੀਨਿ?-'
॥੧੨॥
ਜਾਇ ਸਿਖ ਨੇ ਬੂਝਨਿ ਕਰਜੋ।
ਕਾਲੇ ਖਾਂ ਬਿਰਤੰਤ ਉਚਰਜੋ।
'ਮੈਂ ਨਹਿਂ ਬਨਿ ਹੌਂ ਨਿਮਕ ਹਰਾਮੀ।
ਆਵਹੁ ਨਿਜ ਸ੍ਵਾਮੀ ਕੇ ਕਾਮੀ[1] ॥੧੩॥
ਸੌ ਅਸਵਾਰ ਸੰਗ ਹੈਂ ਮੇਰੇ।
ਪਰੇ ਜੰਗ ਦੇਂ ਪ੍ਰਾਨ ਅਗੇਰੇ।
ਲਰਿ ਕਰਿ ਮਰਿ ਕਰਿ ਭਿਸਤ ਸਿਧਾਵੈਂ।
ਜੀਵਤਿ ਜੈ, ਗੁਰ ਤੇ ਧਨ ਪਾਵੈਂ ॥੧੪॥
ਪ੍ਰਭੁ ਕੋ ਕਰਿ ਹੈਂ ਨਿਮਕ ਹਲਾਲ।
ਦੀਨ ਦੁਨੀ ਸੁਧਰਾਇ ਬਿਸਾਲ।'
ਸੁਨਿ ਕਰਿ ਗਯੋ ਕਹੀ ਸਭਿ ਬਾਤ।
ਬੋਲਜੋ ਨੰਦ ਚੰਦ ਬੱਖਜਾਤ ॥੧੫॥
'ਅਬਿ ਬਿਸ੍ਵਾਸ ਤੁਰਕਨਿ ਕੋ ਨਾਂਹੀ।

[1] ਤਿੰਨ।

[1] ਆਪਣੇ ਸ੍ਵਾਮੀ ਦੇ ਕੰਮ ਆਵਾਂਗਾ।

ਕਰਹਿਂ ਦਗਾ ਰਹਿ ਕਰ ਹਮ ਪਾਹੀ।
ਪ੍ਰਭੁ ਜੀ ਕਿਸੂ ਨ ਰਾਖਨ ਕਰੀਅਹਿ।
ਤਿਨ ਕੋ ਹੀ ਇਹ ਭ੍ਰਾਤ ਬਿਚਰੀਅਹਿ' ॥੧੬॥
ਤਬਿ ਸਤਿਗੁਰ ਸਿੱਖ ਕੌ ਸਮੁਝਾਯੋ।
ਹੇਤੁ ਚਢਾਵਨਿ ਤੁਰਤ ਪਠਾਯੋ।
ਜਾਇ ਤੁਰਤ ਤਿਹ ਸਾਥ ਬਖਾਨੀ।
'ਸੁਨੋ ਖਾਨ ! ਭਾਖੀ ਗੁਰ ਬਾਨੀ ॥੧੭॥
ਜਥਾ ਕੂੰਜ ਬਿਛਰਹਿ ਨਿਜ ਡਾਰ।
ਬਿਲਪਤਿ ਹੈ ਅਨੰਦ ਕੋ ਡਾਰਿ।
ਰਹਤਿ ਰਹਤਿ ਜਬਿ ਕਬਿ ਤਹਿਂ ਮਿਲੇ[1]।
ਬਿਨਾ ਮਿਲੇ ਨਹਿਂ ਭਾਵਤਿ ਭਲੇ[1] ॥੧੮॥
ਤਿਮ ਹੀ ਅਪਨੀ ਦਸ਼ਾ ਨਿਹਾਰਹੁ।
ਤੂਰਨ ਮਿਲਿਬੇ ਹੇਤੁ ਸਿਧਾਰਹੁ।
ਨਿਕਟ ਨ ਤੁਮ ਕੌ ਰਾਖਹਿਂ ਅਬੈ।
ਪਰੇ ਕਾਮ ਤੇ ਗੀਦੀ ਸਬੈ ॥੧੯॥
ਹਾਨ ਲਾਭ ਨਿਜ ਸੰਗਨਿ ਸੰਗ।
ਕਜੋਂ ਅਬਿ ਬੈਠੇ ਜਾਹੁ ਨਿਸ਼ੰਗ।'
ਸੁਨਿ ਕਾਲੇ ਖਾਂ ਬਹੁਰ ਬਖਾਨਾ।
'ਗੁਰ ਕੋ ਲਵਨ ਖਾਨ ਕਰਿ ਖਾਨਾ[1] ॥੨੦॥
ਪਰੇ ਜੰਗ ਕੇ ਜਾਉਂ ਨ ਕੈਸੇ।
ਮੈਂ ਨ ਬਨਹੁੰ ਤਿਨਹੂੰ ਖਲ ਜੈਸੇ।
ਦੇਹਿਂ ਨ ਦੇਹਿਂ ਗੁਰੂ ਧਨ ਆਗੇ।
ਪਾਯੋ ਪ੍ਰਥਮ ਸਿਮਰ ਨਹਿਂ ਭਾਗੇ[1]' ॥੨੧॥
ਇਮ ਕਹਿ ਰਹਯੋ ਸਥਿਰ ਤਹਿਂ ਹੋਇ।
ਸੁਨੀ ਬਾਰਤਾ ਸਤਿਗੁਰ ਸੋਇ।
ਹੁਇ ਪ੍ਰਸੰਨ ਤਿਹ ਨਿਕਟ ਹਕਾਰਾ।
'ਸਾਧ ਸਾਧ' ਕਹਿ ਬਹੁ ਸਤਿਕਾਰਾ ॥੨੨॥

[1]ਰਹਿੰਦਿਆਂ ਰਹਿੰਦਿਆਂ ਜਦੋਂ ਕਦੋਂ (ਆਪਣੀ ਡਾਰ ਨਾਲ) ਜਾ ਮਿਲਦੀ ਹੈ।

[1]ਨਾ ਮਿਲਨਾ ਉਸ ਨੂੰ ਚੰਗਾ ਨਹੀਂ ਲੱਗਦਾ।

[1]ਗੁਰੂ ਜੀ ਦੇ ਘਰ ਦਾ ਲੂਣ ਖਾਧਾ ਹੈ ਮੈਂ।

[1]ਜਿਹੜਾ ਪਹਿਲੋਂ ਪਾਇਆ ਹੈ ਉਸ ਨੂੰ ਹੀ ਯਾਦ ਕਰਕੇ ਭੱਜਾਂਗੇ ਨਹੀਂ।

ਕੰਚਨ ਕੇ ਕੰਕਨ ਤਿਸ ਕਾਲਾ।
ਕਰੇ ਦੇਨਿ ਇਕ ਸੰਗ ਦੁਸ਼ਾਲਾ।
ਕਹਜੋ ਬਹੁਰ 'ਸੁਨਿ ਬੀਰ ਪਠਾਨ !
ਤੇ ਪਰ ਅਹੈਂ ਪ੍ਰਸੰਨ ਮਹਾਨ ॥੨੩॥
ਨਿਮਕ ਹਲਾਲ ਭਯੋ ਅਬਿ ਤੇਰਾ।
ਜਿਸ ਤੇ ਚਾਹਜੋ ਜੰਗ ਬਡੇਰਾ।
ਹਮ ਨੇ ਰੁਖ਼ਸਦ ਕੀਨਸਿ ਤੋਹੀ।
ਯਾਂ ਤੇ ਨਹੀਂ ਦੋਸ਼ ਕੋ ਹੋਹੀ' ॥੨੪॥
ਕਰ ਬੰਦੇ ਕਾਲੇਖਾਂ ਕਹੇ।
'ਆਇਸੁ ਤੁਮ ਅਮੋਰ ਨਿਤ ਅਹੇ[1]।
ਤਊ ਨ ਤਿਨ ਕੇ ਮਿਲਿਹੌਂ ਸੰਗ।
ਕਹਾਂ ਕਰੌਂ ਮੈਂ ਤੁਮ ਸੋਂ ਜੰਗ[1]' ॥੨੫॥

[1]ਭਾਵ ਮੋੜਨੀ ਨਹੀਂ ਚਾਹੀਦੀ।

[1]ਉਨ੍ਹਾਂ ਨਾਲ ਮਿਲਕੇ) ਭਲਾ ਆਪ ਜੀ ਨਾਲ ਮੈਂ ਜੰਗ ਕਰਾਂਗਾ? ਭਾਵ ਨਹੀਂ ਕਰਾਂਗਾ।

ਇਮ ਕਹਿ ਬੰਦਨ ਕਰਿ ਤਿਹ ਕਾਲਾ।
ਕਾਲੇਖਾਨ ਵਹਿਰ ਕੌ ਚਾਲਾ।
ਨਹਿੰਨ ਗਿਰਿੰਦਨਿ ਸਮੁਖ ਸਿਧਾਰਾ।
ਅਪਰ ਥਾਨ ਡੇਰਾ ਕਿਤ ਡਾਰਾ ॥੨੬॥
ਅਬਿ ਸੁਨੀਏਂ ਜੇ ਗਏ ਪਠਾਨ।
ਫਤੇਸ਼ਾਹ ਉਤਰਜੋ ਜਿਸ ਥਾਨ।
ਕੇਤਿਕ ਦੂਰ ਸਿਵਰ ਕਹੁ ਘਾਲਾ।
ਹਯ ਲਗਾਇ ਮਿਲਿ ਇਕ ਥਲ ਜਾਲਾ ॥੨੭॥
ਸ਼ਸਤ੍ਰਨ ਸਹਿਤ ਸਭਾ ਕੌ ਗਏ।
ਗੁਰ ਦ੍ਰੋਹੀ ਜਹਿਂ ਇਕਠੇ ਭਏ।
ਫਤੇਸ਼ਾਹਿ ਥਿਤ ਸਭਾ ਮਝਾਰੀ।
ਜੋ ਸਭਿ ਬਿਧਿ ਠਾਨਤਿ ਰਣ ਤਜਾਰੀ ॥੨੮॥
ਕਈ ਹਜ਼ਾਰ ਪਹਾਰੀ ਬੀਰ।
ਧਰੇ ਤੁਪਕ ਤੋਮਰ ਅਸਿ ਤੀਰ।
ਝੁਕਿ ਸਲਾਮ ਕਰਿ ਥਿਰੇ ਅਗਾਰੀ।
ਸਾਦਰ ਭੂਪਤਿ ਗਿਰਾ ਉਚਾਰੀ ॥੨੯॥
ਸਭਿ ਬੈਠਾਵਨਿ ਕਰੇ ਸਮੀਪ।
ਹਰਖਤਿ ਬੂਝਨਿ ਲਗਜੋ ਮਹੀਪ।

'ਗੁਰ ਕੰਨੇ ਕੇਤਿਕ ਦਲ ਰਹਜੋ।
ਤੁਮ ਨੇ ਭੇਤ ਕਹਹੁ ਕਿਮ ਲਹਜੋ?
॥੩੦॥
ਲਰਹਿ ਕਿ ਨਹਿਂ ਚਢਿ ਮੋਰ ਅਗਾਰੀ?
ਤੁਮਰੇ ਉਠੇ ਹੋਇ ਧ੍ਰਿਤ ਹਾਰੀ[1]।
ਕੇਤਿਕ ਸੁਭਟ ਲਰਨਿ ਕੌ ਗਾਢੇ।
ਰਣ ਕੇ ਪਰੇ ਰਹੈਂ ਤਹਿਂ ਠਾਢੇ ॥੩੧॥
ਗੁਰ ਕੋ ਭੀ ਉਤਸਾਹੁ ਨਿਹਾਰਾ।
ਜਬਿ ਉਠਿ ਆਵਨਿ ਭਯੋ ਤੁਮਾਰਾ।'
ਭੀਖਨ ਖਾਨ ਤਨਕ ਮੁਸਕਾਵਤਿ।
ਗੁਰ ਘਰ ਕੋ ਸਭਿ ਭੇਦ ਬਤਾਵਤਿ
॥੩੨॥
'ਗੁਰ ਘਰ ਅਪਰ ਸੈਨ ਹੈ ਕਹਾਂ।
ਪਿਖਿ ਖਾਨਨ ਢਿਗ, ਲਰਿਬੇ ਚਹਾ[1]।
ਸੋ ਹਮ ਸਭਿ ਹੀ ਉਠਿ ਚਲਿ ਆਏ।
ਹਿਤ ਰਾਖਨ ਕੇ ਬਹੁਤ ਅਲਾਏ ॥੩੩॥
ਅਧਿਕ ਪੰਚ ਗੁਨ ਧਨ ਦੇ ਰਹੇ।
ਬਹੁਰ ਸਿਪਰ ਭਰ ਓਰਕ[1] ਕਹੇ।
ਤੁਮਤੇ ਤ੍ਰਸਤਿ ਬਿਸਾਲ ਬਖਾਨੀ[1]।
ਤਊ ਹਮਹੁਂ ਨੇ ਏਕ ਨ ਮਾਨੀ ॥੩੪॥
ਬਾਕੀ ਦਲ ਖ਼ੁਦਾਇ ਕੋ ਨਾਊ[1]।
ਮਿਲੇ ਗਵਾਰ ਲੋਕ ਸਮੁਦਾਊ।
ਹਸਿਬੇ ਜੋਗ ਜਾਤਿ ਤਿਨ ਕੇਰੀ।
ਮੋ ਤੇ ਸੁਨੋ ਕਹੌਂ ਇਸ ਬੇਰੀ ॥੩੫॥
ਘਨੇ ਜਾਤਿ ਹੈਂ ਅਧਿਕ ਗਵਾਰ।
ਨਾਈ, ਬਾਮਨ, ਸੂਦ, ਸੁਨਾਰ।
ਬਨੀਏ, ਰੋੜੇ, ਜਾਟ, ਲੁਹਾਰ।
ਝੀਵਰ ਜਾਤਿ, ਕਲਾਲ, ਕੁਮ੍ਹਾਰ ॥੩੬॥
ਖਾਤੀ[1], ਛੀਂਬੇ, ਔਰ ਲੁਬਾਣੇ।

[1]ਹੌਸਲਾ ਹਾਰ ਬੈਠਾ ਹੋਵੇਗਾ ਗੁਰੂ ਦਾ ਦਲ।

[1]ਪਠਾਣਾਂ ਨੂੰ ਪਾਸ ਦੇਖਕੇ ਲੜਨਾ ਚਾਹੁੰਦੇ ਸਨ (ਤੁਹਾਡੇ ਨਾਲ)।

[1]ਓੜਕ ਨੂੰ।

[1]ਬੜਾ ਸਾਨੂੰ ਕਹਿਆ।

[1]ਰਬ ਦਾ ਨਾਉਂ ਹੈ, ਬਦਕਿਸਮਤੀ ਨਾਲ ਇਸ ਫਿਕਰੇ ਦਾ ਅਰਥ 'ਕੁਛ ਨਹੀਂ' ਹੋ ਗਿਆ ਹੈ; ਅਸਲ ਮੁਰਾਦ ਇਹ ਹੈਸੀ ਕਿ ਰੂਪ ਧਾਰੀ ਵਸਤੂ ਕੋਈ ਨਹੀਂ ਅਰੂਪ ਵਸਤੂ ਰੱਬ ਦਾ ਨਾਉਂ ਉਥੇ ਹੈ।

[1]ਤਰਖਾਣ।

ਛੱਤੀਸ ਜਾਤਿ ਸਨਾਤ ਪਛਾਣੇ[1]।
ਅਪਰ ਕਹਾਂ ਲਗਿ ਕਰੌਂ ਉਚਾਰ।
ਹੈਂ ਹਲਾਲ ਖੁਰ ਨੀਚ ਚੁਮਾਰ[1] ॥੩੭॥
ਪਕਰੀ ਜਾਇਂ ਨ ਕਰ ਤਰਵਾਰੇਂ।
ਨਹਿਂ ਜਾਨਹਿਂ ਕਿਮ ਤੋਮਰ ਧਾਰੇਂ[1]।
ਤੀਰ ਤੁਫੰਗ ਪ੍ਰਹਾਰਨਿ ਜੋਇ।
ਇਹ ਬਿੱਦਜਾ ਤਿਨ ਕੇ ਕਿਮ ਹੋਇ[1] ॥੩੮॥
ਜੋਧਾ ਆਪ ਗੁਰੂ ਇਕ ਭਾਰੀ।
ਸੋ ਠਹਿਰੈਗੋ ਸਭਿਨਿ ਅਗਾਰੀ।
ਇਕ ਕ੍ਰਿਪਾਲ ਮਾਤੁਲ ਤਿਨ ਕੇਰਾ।
ਕਰਨਿ ਜੰਗ ਕੌ ਬੀਰ ਬਡੇਰਾ ॥੩੯॥
ਪੰਚ ਭਾਣਜੇ ਸੋ ਬਲਵੰਤੇ।
ਸ਼ਸਤ੍ਰਨਿ ਕੀ ਬਿੱਦਜਾ ਮਤਿਵੰਤੇ।
ਨੰਦਚੰਦ ਹੈ ਏਕ ਦਿਵਾਨ।
ਸੋ ਭੀ ਰਾਖੈ ਲਰਿਬੇ ਮਾਨ[1] ॥੪੦॥
ਦਯਾਰਾਮ ਪ੍ਰੋਹਤ ਦਿਜ ਸੋਈ।
ਅਪਰ ਨ ਬੀਰ ਬਿਲੋਕਯੋ ਕੋਈ।
ਘਨੇ ਫਕੀਰ ਨ ਰਨ ਕੋ ਆਵਹਿ[1]।
ਬੈਠੇ ਨਿਤ ਕਰਾਹਿ ਕੋ ਖਾਵਹਿਂ ॥੪੧॥
ਇਹ ਸੈਨਾ ਸੰਗੀ ਲਿਹੁ ਜਾਨ।
ਜੋ ਮੈਂ ਤੁਮ ਸੋਂ ਕੀਨਿ ਬਖਾਨ।
ਤੁਮ ਅਰੁ ਤੁਮਰੋ ਦਲ ਕਿਤ ਰਹੋ।
ਹਮ ਹੀ ਘਨੇ ਹਤਨਿ ਕੋ ਲਹੋ ॥੪੨॥
ਫਤੇ ਖ਼ੁਦਾਇ ਸੁਗਮ ਤੁਝ ਦਈ।
ਭੀਮਚੰਦ ਨਹਿਂ ਪ੍ਰਾਪਤਿ ਭਈ।
ਜੇ ਕਰਿ ਦੇਖਹੁ ਗੁਰੂ ਖਜ਼ਾਨਾ।
ਦੇਸ਼ਾਂਤਰ ਕੀ ਵਸਤੂ ਨਾਨਾ ॥੪੩॥
ਜੋ ਸ਼ਾਹਨਿ ਕੋ ਪ੍ਰਾਪਤਿ ਨਾਂਹੀ।
ਅਪਰ ਕਹਾਂ ਨਰ ਪਾਵਤਿ ਤਾਂਹੀ।
ਧਰੇ ਰਜਤਪਣ ਅਨਗਨ ਜਹਾਂ।

[1]ਛਤੀਸ ਨੀਚ ਜਾਤੀਆਂ।

[1]ਚੂਹੜੇ ਤੇ ਚਮਾਰ ਨੀਚ ਲੋਗ।

[1]ਨਹੀਂ ਜਾਣਦੇ ਕਿ ਕਿਵੇਂ ਤੋਮਰ ਫੜੀਦਾ ਹੈ।

[1]ਇਹ ਵਿਦਜਾ ਉਹਨਾਂ ਪਾਸ ਕਿਵੇਂ ਹੋ ਸਕਦੀ ਹੈ? ਭਾਵ ਨਹੀਂ ਹੈ।

[1]ਲੜਨੇ ਦਾ ਮਾਣ ਰਖਦਾ ਹੈ।

[1]ਜਿਨ੍ਹਾਂ) ਨੂੰ ਜੰਗ ਕਰਨਾ ਆਂਵਦਾ ਹੀ ਨਹੀਂ। (ਅ) ਜੰਗ ਵਿਚ ਨਹੀਂ ਆਉਣਗੇ।

ਦੀਰਘ ਦੀਨਾਰਨਿ ਗਨ ਚਹਾ[1] ॥੪੪॥ [1]ਦੇਖਣੇ ਵਿਚ ਆਉਂਦੇ ਹਨ।
ਬਸਤ੍ਰ ਬਿਭੂਖਨ ਕਯਾ ਗਿਨ ਕਹੌਂ।
ਲਾਖਹੁੰ ਧਨ ਕੀ ਕੀਮਤਿ ਲਹੌਂ[1]। [1]ਜਾਣੋਂ।
ਸੋ ਸਭਿ ਲੂਟਹੁ ਭਰੇ ਖਜ਼ਾਨੇ।
ਜਰੇ ਜਵਾਹਰ ਅਜਬ ਮਹਾਨੇ ॥੪੫॥
ਤੁਮ ਤੇ ਹਮ ਨ ਚਾਕਰੀ ਲੈ ਹੈਂ।
ਲੂਟ ਆਪਣੀ ਕਿਸੂ ਨ ਦੈ ਹੈਂ।
ਕਰਿ ਕੈ ਮਾਰਨ ਮਰਨ ਮਹਾਨਾ।
ਲੈ ਹੈਂ ਗੁਰ ਕੋ ਲੂਟ ਖਜ਼ਾਨਾ ॥੪੬॥
ਪੁੱਤ੍ਰ ਪੌਤਰੇ ਤਕ ਰੁਜ਼ਗਾਰਾ।
ਜਾਨਿ[1] ਗੁਰੂ ਸੰਗ ਕੀਨਿ ਬਿਗਾਰਾ। [1]ਜਾਣਕੇ ਹੀ।
ਤੁਮ ਲੇ ਫਤੇ, ਦਰਬ ਲੇਂ ਹਮ ਹੀਂ।
ਲਰਨ ਬਿਖੈ ਆਏ ਇਮ ਸਮ ਹੀ[1] ॥੪੭॥ [1]ਇਕੋ ਜਿਹੇ ਹੋਕੇ।
ਫਤੇ ਸ਼ਾਹ ਸੁਨਿ ਅਤਿ ਹਰਖਾਯੋ।
ਮਨਹੁ ਗੁਰੂ ਕੋ ਜੈ ਕਰਿ ਆਯੋ।
ਲਰਿਬੇ ਹੇਤੁ ਮਹਾਂ ਉਤਸਾਹਾ।
ਭੀਖਨ ਖਾਨ ਰਾਖਿ ਨਿਜ ਪਾਹਾ[1] ॥੪੮॥ [1]ਨੂੰ ਆਪਣੇ ਪਾਸ ਰਖਿਆ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਖਾਨਨ ਪ੍ਰਸੰਗ' ਬਰਨਨੰ ਨਾਮ ਦ੍ਵੈਬਿੰਸਤੀ ਅੰਸੂ ॥੨੨॥

## ੨੩. [ਉਦਾਸੀਆਂ ਦਾ ਖਿਸਕਣਾਂ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਸਤਿਗੁਰ ਕੇ ਭਟ ਕੁਛ ਹੁਤੇ, ਜਹਿਂ ਭੰਗਾਣੀ ਥਾਨ।
ਫਤੇਸ਼ਾਹ ਆਗਮਨ ਕੋ, ਸੁਨਿ ਕਰਿ ਕੈ ਨਿਜ ਕਾਨ ॥੧॥

ਚੌਪਈ:

ਸੁਧਿ ਭੇਜੀ ਸਤਿਗੁਰ ਕੇ ਤੀਰ।
'ਆਯੋ ਨ੍ਰਿਪ ਲੈ ਅਨਗਨ ਬੀਰ।
ਉਰ ਅਹੰਕਾਰ ਅਧਿਕ ਜਿਨ ਧਰਯੋ।
ਭੋਰਿ ਹੋਤਿ ਹੀ ਚਾਹਤਿ ਲਰਯੋ ॥੨॥
ਆਪ ਕਰੋ ਤਯਾਰੀ ਸਭਿ ਰੀਤਿ।
ਆਵਹੁ ਲੇਹੁ ਤੁਰਤ ਰਿਪੁ ਜੀਤ†।

†ਭੰਗਾਣੀ ਵਲ ਜਦ ਡੇਹਰੇ ਵੱਲੋਂ ਦਰਿਆ ਪਾਰ ਕਰਕੇ ਆਓ ਤਾਂ ਇਕ ਲੰਮਾ ਮੈਦਾਨ ਹੈ ਦਰਿਆ ਦੇ ਕੰਢੇ ਕੰਢੇ, ਜੋ ਚੌੜਾ ਬਹੁਤ ਨਹੀਂ ਪਰ ਕਾਫੀ ਹੈ। ਇਹ ਮੈਦਾਨ ਚੌੜੇ ਦਾਓਂ ਜਿੱਥੇ ਮੁਕਦਾ ਹੈ ਅੱਗੇ ਕੁਛ ਉਚਾਈ ਉਤੇ ਫੇਰ ਪੱਧਰੀ ਧਰਤੀ ਦਾ ਮੈਦਾਨ ਹੈ, ਸਤਿਗੁਰਾਂ ਨੇ ਇਸ ਉੱਚੇ ਮੈਦਾਨ ਤੇ ਆਪਣੀ ਸੈਨਾ ਦਾ ਡੇਰਾ ਲਵਾਇਆ ਸੀ। ਹੁਣ ਤਕ ਇਸ ਉਚਾਈ ਤੋਂ ਧਾਵਾ ਕਰਨ ਵੇਲੇ ਹੇਠਾਂ ਜਾਣ ਲਈ ਗਊ ਘਾਟ ਰਸਤਾ ਮੌਜੂਦ ਹੈ? ਉਹ ਰੁੱਖ ਬੀ ਖੜਾ ਹੈ ਜਿਸ ਦੇ ਹੇਠਾਂ ਬੀਰਾਸਨ ਹੋਕੇ ਸਤਿਗੁਰਾਂ ਅਮੋਘ ਬਾਣ ਚਲਾਏ ਸਨ। ਅਸਲ ਵਿੱਚ ਇਥੇ ਖੜੋਕੇ ਹੀ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਰਣ ਵਿਦਯਾ ਦੇ ਕਿੰਨੇ ਪ੍ਰਬੀਨ ਸਨ। ਆਪ ਨੇ ਉਹ ਟਿਕਾਣਾ ਚੁਣਿਆ ਹੈ ਕਿ ਜਿੱਥੇ ਸ਼ੱਤ੍ਰ ਦਲ ਸਾਰਾ ਆਪਣੇ ਤੀਰ ਤੁਫੰਗ ਦੀ ਜ਼ਦ ਹੇਠਾਂ ਹੋ ਜਾਂਦਾ ਹੈ। ਇਹ ਮੋਰਚਾ ਜ਼ਰੂਰ ਕੁਛ ਦਿਨ ਪਹਿਲੋਂ ਪੱਕਾ ਕੀਤਾ ਹੋਣਾ ਹੈ। ਦੇਖੋ ਅੰਸੂ ੨੪ ਦਾ ਅੰਕ ੩੯ ਤੇ ੪੦ ਗੁਰੂ ਜੀ ਨੇ ਭੰਗਾਣੀ ਜੁੱਧ ਦਾ ਹਾਲ ਬਚਿੱਤ੍ਰ ਨਾਟਕ ਵਿੱਚ ਆਪ ਲਿਖਿਆ ਹੈ। ਉਸ ਵਿੱਚ ਜੰਗ ਦਾ ਵੇਰਵਾ ਤਾਂ ਹੈ ਪਰ ਭੀਮੇ ਆਦਿ ਦੇ ਕਾਰਣਾਂ ਦਾ ਜ਼ਿਕਰ ਕੋਈ ਨਹੀਂ। ਪਰ ਫਤੇਸ਼ਾਹ ਵੱਲੋਂ ਹਮਲਾ ਹੋਇਆ ਹੈ ਤੇ ਗੁਰੂ ਜੀ ਵੱਲੋਂ ਕੋਈ ਗਲ ਐਸੀ ਨਹੀਂ ਹੋਈ ਕਿ ਉਹ ਜੰਗ ਕਰੇ, ਇਹ ਗਲ ਇਕ ਸਤਰ ਵਿੱਚ ਸਤਿਗੁਰਾਂ ਨੇ ਆਪ ਉਥੇ ਐਉਂ ਦੱਸੀ ਹੈ 'ਫਤੇਸ਼ਾਹ ਕੋਪਾ ਤਬ ਰਾਜਾ ॥ ਲੋਹ ਪਰਾ ਹਮ ਸੋਂ ਬਿਨ ਕਾਜਾ ॥ '

ਇਸ ਮਹਿਂ ਦੇਰ ਨ ਜਾਨਹੁਂ ਕੋਈ।
ਨਿਸ਼ਚੇ ਪ੍ਰਾਤਿ[1] ਮਹਾਂ ਰਣ ਹੋਈ' ॥੩॥

[1]ਸਵੇਰੇ।

ਆਇ ਪਾਂਵਟੇ ਸਤਿਗੁਰ ਪਾਸ।
ਸਕਲ ਵਾਰਤਾ ਕੀਨਿ ਪ੍ਰਕਾਸ਼।
ਸੁਨਿ ਸਭਿ ਰੀਤਿ ਕੀਨਿ ਰਣ ਤਯਾਰੀ।
ਇਕ ਸਿਖ ਢਿਗ ਪਿਖਿ ਗਿਰਾ ਉਚਾਰੀ[1] ॥੪॥

[1](ਗੁਰੂ ਜੀ ਨੇ) ਆਗਯਾ ਕੀਤੀ।

ਸਾਧ ਉਦਾਸੀ ਜੇ ਸਮੁਦਾਇ।
ਸਭਿ ਕੇ ਸੰਗ ਕਹੋ ਅਬਿ ਜਾਇ।
-ਸਿਰ ਪਰ ਬਾਂਧਿ ਲੇਹੁ ਦਸਤਾਰ।
ਕਰਿ ਉਤਸਾਹ ਸ਼ਸਤ੍ਰ ਲਿਹੁ ਧਾਰਿ ॥੫॥
ਸਮੈਂ ਜੁੱਧ ਕੋ ਅਬਿ ਬਿਦਤਾਯੋ।

ਭੋਗ ਮੋਖ ਦੋਨਹੁੰ ਕੋ ਪਾਯੋ[1]। — [1]ਪਾਓ।
ਜਿਮ ਜਿਮ ਕੇ ਪੁਰਸ਼ਾਰਥ ਧਰੈ।
ਵਧ ਵਧ ਅੱਗ੍ਰ ਰਿਪੁਨ† ਬਧ[1] ਕਰੈ ॥੬॥ — [1]ਨਾਸ਼। †ਪਾ:-ਪੁਨਰ।
ਤਿਮ ਤਿਮ ਦੀਰਘ ਪ੍ਰਾਪਤਿ ਰਾਜੂ।
ਗਨ ਗਜ ਬਾਜੀ ਸਹਿਤ ਸਮਾਜੂ[1]। — [1]ਸਮੂਹ ਹਾਥੀ ਘੋੜੇ ਸਹਿਤ ਸਮਾਜ (ਮਿਲੇਗਾ)।
ਲਘੁ ਕੋ ਕਰੈ, ਪਾਇ ਲਘੁ ਸੋਈ[1]। — [1]ਜੇ ਕੋਈ ਥੋੜਾ (ਪੁਰਸ਼ਾਰਥ) ਕਰੇਗਾ ਉਹ ਥੋੜਾ ਹੀ (ਫਲ) ਪਾ ਲਵੇਗਾ।
ਮਮ ਸਿੱਖਨ ਛਿਤ[1] ਰਾਜ ਸੁ ਹੋਈ ॥੭॥ — [1]ਧਰਤੀ ਤੇ।
ਜੋ ਨਿਸ਼ਕਾਮ ਮਰਹਿ ਰਣ ਮਾਂਹੀ।
ਤਿਸ ਕੌ ਜਗਤ ਫੇਰ ਫੇਰ ਨਾਂਹੀ[1]। — [1]ਜਗਤ ਵਿੱਚ ਮੁੜ ਫੇਰਾ ਨਹੀਂ ਪਵੇਗਾ।
ਦੀਨ ਦੁਨੀ ਮਹਿਂ ਬਨੌਂ ਸਹਾਇ।
ਬਖਸ਼ੌਂ ਭੋਗ ਮੋਖ ਇਸ ਭਾਇ-' ॥੮॥
ਸੁਨਿ ਕਰਿ ਗਯੋ ਉਦਾਸਨਿ ਪਾਸੀ।
ਸਤਿਗੁਰ ਕੀ ਤਿਹ ਗਿਰਾ ਪ੍ਰਕਾਸ਼ੀ।
'ਹੁਕਮ ਭਯੋ ਮਾਨਹੁ ਸੁਖ ਪਾਵਹੁ।
ਜਨਮ ਮਰਨ ਕੋ ਬੰਧ ਮਿਟਾਵਹੁ' ॥੯॥
ਪੁਨ ਸਭਿ ਸੁਭਟਨਿ ਹੁਕਮ ਸੁਨਾਵਾ।
'ਗੁਰ ਤੇ ਦਾਨ ਲੇਹੁ ਮਨ ਭਾਵਾ।
ਹੋਤਿ ਪ੍ਰਭਾਤਿ ਜੰਗ ਕੀ ਤਯਾਰੀ।
ਸ਼ਸਤ੍ਰ ਤੁਰੰਗਨਿ ਲੇਹੁ ਸੰਭਾਰੀ' ॥੧੦॥
ਸੁਨਿ ਸੂਰਨਿ ਕੇ ਚਿੱਤ ਉਮਾਹੇ।
ਬਾਂਛਤਿ ਵਸਤੁ ਲੀਨਿ ਗੁਰ ਪਾਹੇ।
ਕਾਤੁਰ ਡਰੇ ਮਨਹੁ ਮ੍ਰਿਤੁ ਆਈ।
ਚਲਯੋ ਚਹੈਂ ਨਿਤ ਕਾਨ ਕਢਾਈ[1] ॥੧੧॥ — [1]ਨਿਤ ਦੇ (ਪਾਸ ਰਹਿਣ ਵਾਲੇ) ਹੁਣ ਕੰਨੀ ਕਤਰਾਕੇ ਜਾਣਾ ਚਾਹੁੰਦੇ ਹਨ।
ਇਮ ਕਰਤੇ ਸੰਧ੍ਯਾ ਹੁਇ ਆਈ।
ਖਾਨ ਪਾਨ ਸਭਿ ਕੀਨਿ ਬਨਾਈ।
ਹੁਤੇ ਪੰਚ ਸੈ ਸਕਲ ਉਦਾਸੀ।
ਮਿਲਿ ਮਸਲਤ ਕੀਨਿਸਿ ਭਯ ਰਾਸੀ[1] ॥੧੨॥ — [1]ਸਾਰਿਆਂ ਨੇ ਡਰ ਕੇ।
'ਕ੍ਯੋਂ ਨਾਹਕ ਰਣ ਮਹਿਂ ਤੁਮ ਮਰੋ।
ਜਾਚਹੁ ਜਗਤ[1], ਜੀਵਕਾ ਕਰੋ। — [1]ਮੰਗ ਕੇ ਜਗਤ ਵਿਚੋਂ।
ਲਰਿਬੇ ਸੋਂ ਕ੍ਯਾ ਕਾਜ ਹਮਾਰਾ।

ਸਾਧ ਫਕੀਰ ਭੇਖ ਤਨ ਧਾਰਾ ॥੧੩॥
ਲਰੇ ਬਿਨਾਂ ਗੁਰ ਕਯੋਂਹੂੰ ਨ ਟਰੈ।
ਬਹੁਤ ਦਿਵਸ ਤੇ ਤਯਾਰੀ ਕਰੈ।
ਨਿਸਾ ਬਿਖੈ ਭਾਜਹੁ ਭਲਿਆਈ[1]।
ਨਤੁ ਪ੍ਰਭੁ ਕਰੈਂ ਕੈਦ ਬਰਿਆਈ[1]' ॥੧੪॥
ਇਮ ਕਹਿ ਨਿਕਸੇ ਨਿਸਾ ਅੰਧੇਰੀ।
ਡੇਰਾ ਤਯਾਗਿ ਗਏ ਬਿਨ ਬੇਰੀ[1]।
ਜੁਦੇ ਜੁਦੇ ਹੁਇ ਦੇਸ਼ ਮਝਾਰਾ।
ਜਾਚਿ ਜਾਚਿ ਕਰਿ ਖਾਇੰ ਅਹਾਰਾ ॥੧੫॥
ਜਿਸ ਰਣ ਤੇ ਉਤਸਾਹ ਬਿਹੀਨ।
ਫਿਰੇ, ਜਹਾਂ ਕਹਿਂ ਬਨਿ ਬਨਿ ਦੀਨਿ।
ਗਹਯੋ ਨ ਖੜਗ, ਭੂਮ ਜਿਸ ਬਸਿ ਹੈ[1]।
ਸੋ ਭੋਗਹਿ ਜੋ ਅਸਿ[1] ਕਟ ਕਸ ਹੈ[2] ॥੧੬॥
ਸਵਾ ਜਾਮ ਜਾਮਨਿ ਜਬਿ ਰਹੀ।
ਸੁਭਟਨਿ ਬਿਖੈ ਸੁਚੇਤੀ ਗਹੀ।
ਆਸਾਵਾਰ ਰਬਾਬੀ ਗਾਵੈਂ।
ਕੇਤਿਕ ਲੇ ਕਰਿ ਸੰਖ ਬਜਾਵੈਂ ॥੧੭॥
ਕਰਹਿਂ ਪਾਠ ਕੇਤਿਕ ਗੁਰਬਾਨੀ।
ਤਨੁ ਸ਼ਨਾਨਹਿ ਪਾਵਨ ਪਾਨੀ[1]।
ਦੀਪ ਜਗਾਵਤਿ ਧੂਪ ਧੁਖਾਵਹਿਂ।
ਪੁਸ਼ਪਾਂਜੁਲ ਸ਼ਸਤ੍ਰਨਿ ਅਰਪਾਵਹਿ ॥੧੮॥
ਦਲ ਮਹਿਂ ਜਿਤ ਕਿਤ ਅਤਿ ਜੈਕਾਰਾ।
ਉਤਸਾਹਤਿ ਭਟ ਕਰਹਿਂ ਉਚਾਰਾ।
ਸ਼੍ਰੀ ਕਲਗ਼ੀਧਰ ਸੌਚ ਸ਼ਨਾਨੇ।
ਆਸਨ ਪਰ ਅਸੀਨ ਕਰਿ ਧਯਾਨੇ ॥੧੯॥
ਨਿਜ ਸਰੂਪ ਮਹਿਂ ਰਹੇ ਸਮਾਇ।
ਜੋ ਸਤਿ ਚਿਤ ਆਨੰਦ ਸਦਾਇ।

[1]ਚੰਗੀ ਗਲ ਹੈ।
[1]ਜ਼ੋਰੋ ਜ਼ੋਰੀ।
[1]ਛੇਤੀ।
[1]ਜਿਸ (ਖੜਗ) ਦੇ ਵੱਸ ਵਿੱਚ ਭੂਮ ਹੈ ਉਹ ਖੜਗ ਫੜੀ ਨਾ।
[1]ਤਲਵਾਰ। [2]ਲੱਕ ਨਾਲ ਕੱਸਦਾ ਹੈ।
[1]ਪਵਿੱਤ੍ਰ ਪਾਣੀ ਨਾਲ ਸਰੀਰ ਨੂੰ ਸ਼ਨਾਨ ਕਰਵਾਂਦੇ ਹਨ।

ਜਗਤਾਧਾਰ ਮਹਿਦ ਮਹੀਆਨ[1]।
ਅਚਲ, ਅਨਾਸ਼ੀ, ਸਰਬ ਸਮਾਨ ॥੨੦॥

[1]ਜਗਤ ਦਾ ਆਧਾਰ ਤੇ ਵਡਿਆਂ ਤੋਂ ਵਡਾ ਹੈ।

ਕਮਲ ਬਿਲੋਚਨ ਮੁੰਦ੍ਰਿਤ ਹੋਏ।
ਤਿਸ ਸਮਾਧਿ ਮਹਿਂ ਥਿਰਤਾ ਜੋਏ।
ਜੁਗਮ ਘਰੀ ਕੇ ਅੰਮ੍ਰਿਤ ਵੇਲਾ।
ਤਜਜੋ ਧਯਾਨ ਸਤਿਗੁਰੂ ਸੁਹੇਲਾ ॥੨੧॥
ਪੁਨ ਸੁੰਦਰ ਦਸਤਾਰ ਸਜਾਈ।
ਊਪਰ ਜਿਗਾ ਬਾਂਧਿ ਦਮਕਾਈ।
ਪੁਨ ਧਰਿ ਕਰਿ ਕਲਗੀ ਬਡ ਸ਼ੋਭਾ।
ਜਗਮਗਾਤ ਪਿਖਿ ਕੌਨ ਨ ਲੋਭਾ ॥੨੨॥
ਸੂਖਮ ਚੀਰ ਪਹਿਰਿ ਗਰ ਜਾਮਾ।
ਹੁਤੋ ਦਰਾਜ਼[1] ਸ਼ੁਭਤਿ ਅਭਿਰਾਮਾ।

[1]ਲੰਮਾ।

ਨਵਰਤਨੇ, ਸੁੰਦਰ ਭੁਜਦੰਡੇ।
ਜਨੁ ਸੌਂਡੀ ਬਡ ਸੁੰਡ ਪ੍ਰਚੰਡੇ[1] ॥੨੩॥

[1]ਹਾਥੀ ਦੀ ਸੁੰਡ ਵਰਗੇ ਬਡੇ ਤੇ ਸੁੰਦਰ ਭੁਜਦੰਡਾਂ ਤੇ ਨਵਰਤਨੇ ਪ੍ਰਕਾਸ਼ ਰਹੇ ਹਨ। [ਸੌਂਡੀ-ਸੁੰਡ ਵਾਲਾ, ਹਾਥੀ]।

ਕੰਚਨ ਕੰਕਨ ਕੇ ਬਿਚ ਹੀਰੇ।
ਕੋਰਦਾਰ ਕਾਰੀਗਰ ਚੀਰੇ।
ਦੀਪਤਿ ਦੋਨਹੁਂ ਕਾਨਨ ਕੁੰਡਲ[1]।

[1]ਪ੍ਰਕਾਸ਼ ਕਰਦੇ ਹਨ ਦੋਹਾਂ ਕੰਨਾਂ ਵਿਚ ਕੁੰਡਲ।

ਸ਼ਮਸ਼ ਤਨਕ[1] ਸ਼ੋਭਤਿ ਮੁਖਮੰਡਲ ॥੨੪॥

[1]ਦਾੜ੍ਹਾ ਛੋਟਾ ਜਿਹਾ।

ਇਮ ਪਹਿਰਤਿ ਪ੍ਰਕਾਸ਼ ਹੁਇ ਆਯੋ।
ਦਿਨਕਰ ਉਦਜੋ ਵਾਰ ਭੋਗਾਯੋ[1]।

[1]ਸੂਰਜ ਚੜ੍ਹੇ ਵਾਰ (ਦਾ) ਭੋਗ ਪਿਆ।

ਭੀ ਅਰਦਾਸ ਸਭਿਨਿ ਸਿਰ ਨਾਵਾ।
ਤਬਿ ਇਕ ਸ਼ੀਘ੍ਰਹਿ ਬੈਨ ਅਲਾਵਾ ॥੨੫॥
'ਸੁਨੀਅਹਿ ਮਹਾਰਾਜ ! ਅਬਿਨਾਸ਼ੀ !
ਗਏ ਭਾਜ ਨਿਸ ਬਿਖੈ ਉਦਾਸੀ।
ਸ਼੍ਰੀ ਮੁਖ ਤੇ ਸੁਨਿ ਕੈ ਰਣ ਕਰਨੋ।
ਜਿਯਨ ਹੇਤੁ ਭਾ ਧੀਰਜ ਹਰਨੋ' ॥੨੬॥
ਬਿਕਸਿ ਬਦਨ ਅਰਬਿੰਦ ਬਖਾਨਾ।
'ਦੇਖਜੋ ਭਲੇ ਕਿ ਨਹਿਂ ਸੋ ਥਾਨਾ।

ਗਏ ਭਾਜ ਸਗਲੇ ਇਕ ਬਾਰੀ।
ਰਹਯੋ ਕਿ ਨਹਿਂ ਕੋ ਧੀਰਜ ਧਾਰੀ ॥੨੭॥
ਰਾਖਯੋ ਬੀਜ ਕਿ ਉਖਰਯੋ ਸਾਰੇ।
ਹੁਤੋ ਸਾਰ ਕੈ ਫੋਕਟ ਕਯਾਰੇ[1]।'

[1]ਖੇਤ ਵਿਚ ਸਫਲ) ਫਸਲ ਹੈਸੀ ਕਿ ਨਿਫਲੇ ਝਾੜਾਂ ਵਾਲੇ ਕਿਆਰੇ ਸਨ। [ਸਾਰ = ਤੱਤ੍ਵ ਵਾਲਾ। ਜੋ ਫ਼ਸਲੀ ਜ਼ਿਮੀਂ ਨੂੰ ਬੀ ਸਾਰ ਕਹਿੰਦੇ ਹਨ ਭਾਵ ਫਸਲ ਤੋਂ ਹੀ ਹੈ। ਫੋਕਟ = ਫੋਕੀਆਂ ਫਲੀਆਂ ਵਾਲੇ ਯਾ ਨਿਫਲੇ ਝਾੜ]।

ਸੁਨਿ ਸਿੱਖਨ ਕਰ ਜੋਰਿ ਉਚਾਰਾ।
'ਸਭਿਨਿ ਮਹੰਤ ਏਕ ਤਨ ਭਾਰਾ ॥੨੮॥
ਮੁੰਦ੍ਰਿਤ ਲੋਚਨ ਕਰਿ ਥਿਰ ਹੋਵਾ।
ਚੇਲਨ ਕੌਂ ਜੋ ਵਾਕ ਨ ਜੋਵਾ[1]।

[1]ਚੇਲਿਆਂ ਦੀ ਗਲ ਵਲ ਉਸ ਨਹੀਂ ਡਿੱਠਾ, ਪਰੰਤੂ ਸੁਧ ਪਾਠ ਚਾਹੀਦਾ ਹੈ 'ਚੇਲਨ ਕੋ ਜੋਵਾ ਕਿ ਨ ਜੋਵਾ' = (ਪਤਾ ਨਹੀਂ) ਚੇਲਿਆਂ ਨੂੰ ਭੱਜਦਿਆਂ (ਉਸ ਨੇ) ਡਿੱਠਾ ਹੈ ਕਿ ਨਹੀਂ। ਲਿਖਾਰੀ ਦੀ ਕਲਮ-ਉਕਾਈ ਜਾਪਦੀ ਹੈ।

ਨਾਮ ਕ੍ਰਿਪਾਲ ਮਨਹੁਂ ਸ਼ਿਵ ਬੈਸਾ।
ਥਿਰਯੋ ਅਡੋਲ ਸਮਾਧੀ ਹੈਸਾ[1]' ॥੨੯॥

[1]ਸਮਾਧੀ ਵਿਚ ਹੈ।

ਕਲਗ਼ੀਧਰ ਸ਼੍ਰੀ ਮੁਖ ਮੁਸਕਾਨੇ।
ਭਏ ਪ੍ਰਸੰਨ ਕ੍ਰਿਪਾ ਰਸ ਸਾਨੇ।
'ਰਹਯੋ ਮੂਲ ਤੌਂ ਸਭਿ ਕਿਛ ਹੋਵੈ।
ਸ਼ਾਖਾ ਪੱਤ੍ਰ ਫੂਲ ਫਲ ਜੋਵੈਂ ॥੩੦॥
ਜੇ ਕਰਿ ਜਰ[1] ਉਖਰਤਿ ਇਸ ਬਾਰਾ।

[1]ਜੜ੍ਹ।

ਬਹੁਰ ਨ ਬਨਤੋ ਕਛੂ ਅਕਾਰਾ।
ਗੁਰ ਘਰ ਤੇ ਜਾਤੇ ਇਹ ਟੂਟ।
ਭੇਖ ਨ ਚਲਤਿ ਹੋਤਿ ਹੈਂ ਹੂਟ[1] ॥੩੧॥

[1]ਨਿਖੁੱਟ ਜਾਂਦੇ।

ਜਬਿ ਲਗਿ ਹੈ ਜਿਸ ਕੋ ਸਿਰ ਕਾਇਮ।
ਜਗ ਜਾਨੈ ਤਬਿ ਲੌਂ ਜੰਗ ਦਾਇਮ[1]।

[1]ਇਹ ਇਕ ਕਹਾਵਤ ਹੈ:- ਸਿਰ ਕਾਇਮ ਤੇ ਜੰਗ ਦਾਇਮ। ਜੇ ਸਰਦਾਰ ਜੀਉਂਦਾ ਰਹੇ ਤਾਂ ਜੰਗ ਜਾਰੀ ਰਹਿ ਸਕਦਾ ਹੈ। ਭਾਵ ਇਹ ਕਿ ਮਹੰਤ ਨਹੀਂ ਭੱਜਿਆ ਤਾਂ ਸੰਪ੍ਰਦਾ ਨਾਲ ਨਹੀਂ ਟੁੱਟੀ, ਕਿਉਂਕਿ ਜੇ ਮਹੰਤ ਕਾਇਮ ਹੈ ਤਾਂ ਸੰਪ੍ਰਦਾ ਤਾਂ ਇਸ ਨੇ ਬਣਾ ਲੈਣੀ ਹੈ।

ਰਹਯੋ ਮਹੰਤ ਜਿ ਧੀਰ ਨ ਛੋਰਾ।
ਚੇਲਾ ਬਨਹਿਂ ਆਨਿ ਗਨ ਔਰਾ ॥੩੨॥
ਜਾਹੁ ਅਬਹਿ ਤਿਹ ਲੇਹੁ ਬੁਲਾਈ।
ਰਖੀ ਭੇਖ ਕੀ ਲਾਜ ਬਡਾਈ।'
ਹੁਕਮ ਸੁਨਤਿ ਗੁਰ ਕੋ ਸਿਖ ਗਯੋ।

ਧਜਾਨ ਬਿਖੈ ਥਿਤ ਦੇਖਤਿ ਭਯੋ ॥੩੩॥
ਅੰਗ ਹਿਲਾਇ ਸਮਾਧਿ ਛੁਟਾਈ।
ਬਿਕਸੇ ਲੋਚਨ ਜੁਤਿ ਅਰੁਨਾਈ।
ਮਸਤਕ ਟੇਕਿ ਕਹਜੋ ਸਿਖ ਤਬੈ।
'ਤੁਮ ਕੋ ਪ੍ਰਭੁ ਹਕਾਰਤਿ ਅਬੈ ॥੩੪॥
ਕਰਤਿ ਉਤਾਇਲ ਮੋਹਿ ਪਠਾਯੋ।
ਇਸ ਕਾਰਨ ਤੇ ਧਜਾਨ ਛੁਟਾਯੋ।
ਯਾਂ ਤੇ ਛਿਮਾ ਮੋਹਿ ਪਰ ਧਰੀਅਹਿ।
ਸ੍ਰੀ ਸਤਿਗੁਰ ਕੇ ਨਿਕਟਿ ਸਿਧਰੀਅਹਿ' ॥੩੫॥
ਤਤਛਿਨ ਉਠਜੋ ਹੁਕਮ ਸੁਨਿ ਗੁਰ ਕੋ।
ਕੇਹਰਿ ਸਮ ਉਤਸਾਹਤਿ ਉਰ ਕੋ।
ਸ਼ੀਘਰ ਕਰਤਿ ਗੁਰ ਨਿਕਟਿ ਸਿਧਾਰਾ।
ਪਹੁੰਚਜੋ ਦਰਸ਼ਨ ਚਾਰੁ[1] ਨਿਹਾਰਾ ॥੩੬॥ [1]ਸੁੰਦਰ।
ਦੋਨੋ ਹਾਥ ਜੋਰਿ ਕਰਿ ਨਮੋ।
ਆਇ ਮਿਲੇ ਬੈਠਜੋ ਤਿਹ ਸਮੋ।
ਦੀਰਘ ਜਟਾਜੂਟ ਸਿਰ ਬਾਧਾ[1]। [1]ਜਟਾਵਾਂ ਦਾ ਜੂੜਾ ਸਿਰ ਤੇ ਬੱਧਾ ਹੋਇਆ।
ਰੋਕਿ ਰਿਖੀਕਨ[1] ਮਨ ਜਿਹ ਸਾਧਾ ॥੩੭॥ [1]ਇੰਦ੍ਰੀਆਂ।
ਸਰਬੰਗਨ ਮਹਿਂ ਲਗੀ ਬਿਭੂਤ।
ਸ਼ੋਭਤਿ ਮਨੋ ਦੱਤ ਅਵਧੂਤ[1]। [1]ਦੱਤਾ ਤ੍ਰੇਯ [ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰ: ਅਧਜਾ: ੬੫ ਅੰਕ ੫੭]।
ਤਪ ਕੋ ਤੇਜ ਦਿਪਤਿ ਹੈ ਐਸੇ।
ਰਿਖੀਅਨਿ ਮਹਿਂ ਘਟਨੰਦਨ ਜੈਸੇ[1] ॥੩੮॥ [1]ਘੜੇ ਤੋਂ ਜੰਮਿਆ ਰਿਖੀ ਭਾਵ ਅਗਸਤ।
ਬ੍ਰਹਮਚਰਜ ਮਹਿਂ ਬਡੋ ਸਪੁੱਤਾ[1]। [1]ਅਬਰੋ ਵਾਲਾ। (ਅ) ਸ੍ਰੇਸ਼ਟ ਪਾਤ੍ਰ।
ਗੁਰ ਕੇ ਚਰਨ ਨਾਮ ਰਸ ਮੱਤਾ।
ਕਰ ਪਗ ਕੇ ਨਖ ਬਧੇ ਬਿਸਾਲਾ।
ਕਸੀ ਕੁਪੀਨ[1] ਦਿਪਤ ਬਡ ਭਾਲਾ ॥੩੯॥ [1]ਲੰਗੋਟੀ।
ਇਕ ਤੂੰਬਾ ਹਿਤ ਪੀਵਨ ਬਾਰੀ[1]। [1]ਜਲ।
ਕੁਤਕਾ ਗਹੇ ਹਾਥ ਮੈਂ ਭਾਰੀ।

ਸ਼ਮਸ ਬਦਨ ਪਰ ਝਮਕਤਿ ਅਹੈ।
ਬਸਤ੍ਰ ਬਿਹੀਨ ਦਿਗੰਬਰ[1] ਰਹੈ ॥੪੦॥ [1]ਨੰਗਾ।
ਤਨ ਸਥੂਲ[1] ਅਰੁ ਪੇਟ ਬਿਸਾਲਾ। [1]ਮੋਟਾ।
ਲਾਂਬੀ ਭੁਜਾ ਮਹਾਂ ਬਲ ਵਾਲਾ।
ਸਤਿਗੁਰ ਸਨਮੁਖ ਮਹਿਦ ਸੁਹਾਯੋ।
ਮਨੋ ਗਜਾਨ[1] ਢਿਗ ਤਪ[2] ਚਲਿ ਆਯੋ ॥੪੧॥ [1]ਭਾਵ ਗੁਰੂ ਜੀ। [2]ਭਾਵ ਮਹੰਤ।
ਕਿਧੌਂ ਬਿਸ਼ਨੁ ਕੇ ਦਰਸ਼ਨ ਕਾਰਨ।
ਮਹਾਂਦੇਉ ਬੈਠਜੋ ਰਿਪੁ ਦਾਰਨ[1]। [1]ਦੱਲਨੇ ਵਾਲਾ। (ਯਾ) ਭਜਾਨਕ (ਕਾਮ) ਦਾ ਵੈਰੀ ਸ਼ਿਵਰ (ਮਾਨੋ) ਬੈਠਾ ਹੈ।
ਰਾਮਚੰਦ ਢਿਗ ਕਿਧੌਂ ਅਗਸਤ[1]। [1]ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਅਧਜਾ: ੧੪ ਅੰਕ ੫੭ ਵਿਚ ਇਸੇ ਖਿਆਲ ਨੂੰ ਇਸ ਤਰ੍ਹਾਂ ਕਥਨ ਕੀਤਾ:-'ਕੁੰਭਜ ਨਿਕਟ ਰਘੁਤਮ ਜੈਸੇ'।
ਇਮ ਅਵਲੋਕਤਿ ਸਿੱਖ ਸਮਸਤ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਕ੍ਰਿਪਾਲ ਮਹੰਤ' ਪ੍ਰਸੰਗ ਬਰਨਨੰ ਨਾਮ ਤੀਨ ਬਿੰਸਤੀ ਅੰਸੂ ॥੨੩॥

## ੨੪. [ਮਹੰਤ ਕ੍ਰਿਪਾਲ। ਦਲ ਦੀ ਚੜ੍ਹਾਈ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਸ੍ਰੀ ਗੁਰੁ ਗੋਵਿੰਦ ਸਿੰਘ ਜੀ, ਸਨਮੁਖ ਦੇਖਿ ਮਹੰਤ।
ਮੁਸਕਾਵਤਿ ਬੋਲੇ ਬਚਨ, ਕਲਗੀ ਸੀਸ ਸੁਭੰਤਿ ॥੧॥

ਚੌਪਈ:

'ਕਹੋ ਮਹੰਤ! ਚੇਲਕਾ ਕਹਾਂ[1]?
ਨਿਤ ਜੋ ਅਚਹਿਂ ਤਿਹਾਵਲ ਮਹਾਂ।
ਖੇਤ ਮੁਲਾਇਮ ਚਰਬੇਹਾਰੇ।
ਪਸੁ ਹਰਿਆਉ[1] ਮਨਿੰਦ ਸਿਧਾਰੇ ॥੨॥

[1]ਚੇਲੇ ਕਿੱਥੇ ਹਨ?

[1]ਹਰੇ ਪੱਤੇ ਜਿੱਥੇ ਦਿੱਸਣ ਉਥੇ ਦੌੜ ਕੇ ਅੱਪੜਨ ਵਾਲਾ ਪਸੂ।

ਭੁਗਤਨ ਹਿਤ[1] ਕਰਾਹਿ ਨਿਤ ਬਾਂਛੇ[2]।
ਗਮਨਹਿ ਸੰਗਤਿ ਮਹਿਂ ਜਿਤ ਆਛੇ[1]।
ਕਾਰਜ ਪਰੇ ਛੋਰ ਇਮ ਗਏ।
ਜਿਮ ਪਾਹੁਨ ਨਿਸ ਬਸਿ ਸੁਖ ਲਏ[1] ॥੩॥

[1]ਖਾਣ ਵਾਸਤੇ। [2]ਚਾਂਹਵਦੇ ਸੀ।

[1]ਜਿੱਥੇ ਚੰਗੇ (ਪਦਾਰਥ ਦੇਖਦੇ ਸੀ)।

[1]ਜਿਵੇਂ ਪ੍ਰਾਹੁਣਾ ਸੁਖ ਲੈਕੇ ਰਾਤ ਬਿਤਾਕੇ (ਸਵੇਰੇ ਛੋੜ ਜਾਂਦਾ ਹੈ)।

ਕਹਾਂ ਭਯੋ ਜੋ ਉਡਗਨ[1] ਨਾਂਹੀ।
ਦਿਪਤੈ ਚੰਦ ਦਸੌਂ ਦਿਸ਼ਿ ਮਾਂਹੀ।'
ਸੁਨਤਿ ਕ੍ਰਿਪਾਲ ਮਹੰਤ ਉਚਾਰੀ।
'ਗੁਰ ਚੇਲੇ ਸਭਿ ਸ਼ਰਨਿ ਤੁਮਾਰੀ ॥੪॥
ਭਲੇ ਬੁਰੇ ਸੰਭਾਰਨ ਵਾਰੇ।
ਤੁਮ ਹੋ, ਗੁਰ ਪੂਰਨ ਬਲਿ ਭਾਰੇ।
ਬਡੇ ਭਾਗ ਕੈ ਪ੍ਰਾਪਤਿ ਹੋਵਾ[1]।
ਸੰਕਟ ਜਨਮ ਮਰਨ ਕੋ ਖੋਵਾ ॥੫॥
ਬ੍ਰਹਮਾਦਿਕ ਸਨਕਾਦਿਕ ਸਾਰੇ।
ਸ਼ੇਖ ਸਾਰਦਾ[1] ਪਾਇਂ ਨ ਪਾਰੇ[†]।

[1]ਤਾਰੇ (ਰੂਪੀ ਚੇਲੇ)।

[1]ਕਰਕੇ ਪ੍ਰਾਪਤ ਹੋਇਆ (ਆਪ ਦਾ ਦਰਸ਼ਨ ਅਸਾਂ ਨੂੰ)।

[1]ਸ਼ੇਸ਼ਨਾਗ ਅਤੇ ਸਰਸ੍ਵਤੀ। [†]ਕੋਟ ਬਿਸ਼ਨ ਬ੍ਰਹਮੇ ਤ੍ਰਿਪੁਰਾਰੀ। ਇਨ ਪਾਵੋਂ ਪਰ ਦਿਜਿਯੈ ਵਾਰੀ'। [ਸੰਤ ਕ੍ਰਿਪਾਲ ਜੀ ਦੀ ਜ਼ਬਾਨੀ, ਗੁਰ ਬਿਲਾਸ ਅੰਕ ੨੩੦ ਧਿਆ ੬।

ਧਜਾਨ ਵਿਖੈ ਜੋਗੀਸ਼ਰ ਧਜਾਵੈਂ।
ਰਿਖਿ ਨਾਰਦ ਤੇ ਆਦਿਕ ਗਾਵੈਂ ॥੬॥
ਇੰਦ੍ਰਾਦਿਕ, ਸੁਰ, ਕਿੰਨਰ, ਜੱਛ।
ਬਿੱਦਜਾਧਰ, ਗੰਧ੍ਰਬ ਪ੍ਰਤੱਛ।
ਚਰਨ ਕਮਲ ਤੁਵ ਕਰਹਿਂ ਅਰਾਧਨ।

ਤਪ ਆਦਿਕ ਸਾਧਹਿਂ ਗਨ ਸਾਧਨ ॥੭॥
ਹਮ ਲੋਕਨਿ ਕੇ ਭਾਗ ਬਡੇਰੇ।
ਲੋਚਨ ਗੋਚਰ ਤੁਮ ਕੌ ਹੇਰੇ।
ਮਨ ਬਾਨੀ ਕੋ ਬਿਸ਼ੈ ਨ ਹੋਈ।
ਭਾਖਤਿ ਸ਼੍ਰੁਤਿ ਸਿੰਮ੍ਰਿਤਿ ਸਭਿ ਕੋਈ ॥੮॥
ਅਸ ਪ੍ਰਭੁ ਪਾਇ ਕੌਨ ਤਜਿ ਸਕੈਂ।
ਜਿਸ ਕੇ ਪਦ ਸਰੋਜ ਸੁਰ ਤਕੈਂ[1]।
ਭੂਲ ਚੂਕ ਦਾਸਨ ਤੇ ਹੋਇ।
ਬਖਸ਼ਨਹਾਰ ਪ੍ਰਭੂ ਤੁਮ ਸੋਇ ॥੯॥
ਜਿਸ ਕੇ ਉਰ ਨਿਸ਼ਚਾ ਅਸ ਦੇਤਿ।
ਤਿਹ ਨਿਜ ਸੰਗ ਮਿਲਾਇ ਸੁ ਲੇਤਿ[1]।
ਕਹਾਂ ਬੁਧਿ ਹਮ, ਕਰੈਂ ਬਡਾਈ।
ਤੁਮਰੀ ਪ੍ਰਭਾ[1] ਤੁਮਹਿਂ ਬਨਿ ਆਈ' ॥੧੦॥
ਏਵ ਪ੍ਰਸ਼ੰਸ਼ਤਿ ਸਾਧ ਕ੍ਰਿਪਾਲ।
ਬਿਹਸ ਬਚਨ ਤਬਿ ਕਹ੍ਯੋ ਕ੍ਰਿਪਾਲ[1]।
'ਬ੍ਰਿੰਦ ਗਿਰਿੰਦਨ ਚਮੂੰ ਬਿਲਦ।
ਹਮ ਪਰ ਚਢਿ ਆਏ ਕਰਿ ਦੁੰਦ[1] ॥੧੧॥
ਭੀਮਚੰਦ ਕੇ ਕਹੇ ਕਹਾਏ।
ਬਾਇਸ ਧਾਰ[1] ਨ੍ਰਿਪਤਿ ਸਮੁਦਾਏ।
ਸਭਿਨਿ ਸਕੇਲੀ ਅਨੀ ਘਨੇਰੀ।
ਫਤੇਸ਼ਾਹਿ ਲੇ ਸੰਗ ਬਡੇਰੀ ॥੧੨॥
ਬਿਨਾ ਕਾਜ† ਮੂਰਖ ਹੰਕਾਰੀ।
ਲਰਿਬੇ ਹੇਤੁ ਕਰੀ ਅਸ ਤਜਾਰੀ†।
ਆਜ ਚਢੈਂ ਹਮ ਲੇ ਨਿਜ ਦਲ ਕੋ।
ਦੇਖਹਿਂ ਅਪਰ ਦਿਖਾਵਹਿਂ ਬਲ ਕੋ[1] ॥੧੩॥
ਤੁਮ ਹੋ ਸੰਤ ਸਰੂਪ ਸਮਰੱਥ।
ਕਹੌਂ ਬਿਜੈ ਹੁਇ ਕਿਸ ਕੇ ਹੱਥ?
ਕੌਨ ਤਜੈ ਰਨਖੇਤ ਪਲਾਵਹਿ?
ਕੌਨ ਜੀਤ ਸ਼ੀਘਰ ਘਰ ਜਾਵਹਿ?

[1]ਦੇਵਤੇ ਤੱਕਦੇ ਹਨ।
[1]ਮਿਲਾ ਲੈਂਦੇ ਹੋ (ਅੰਤ ਨੂੰ)।
[1]ਸ਼ੋਭਾ, ਉਪਮਾ।
[1]ਭਾਵ ਗੁਰੂ ਜੀ ਨੇ।
[1]ਰੌਲਾ:, ਜ਼ੋਰ ਸ਼ੋਰ ਕਰਕੇ।
[1]ਬਾਈਧਾਰ।
†ਸ੍ਰੀ ਮੁਖ ਵਾਕ 'ਲੋਹ ਧਰਾ ਹਮ ਸੋਂ ਬਿਨ ਕਾਜਾ' ਵਲ ਇਸ਼ਾਰਾ ਹੈ।
†ਪਾ:-ਅਗਵਾਰੀ।
[1]ਹੋਰਨਾਂ ਦਾ ਬਲ ਦੇਖੀਏ ਤੇ ਆਪਣਾ ਦਿਖਾਈਏ।

॥੧੪॥
ਨਾਮ ਕ੍ਰਿਪਾਲ ਕ੍ਰਿਪਾਲ ਸਰੂਪ[1]। — [1]ਕ੍ਰਿਪਾ ਦਾ ਰੂਪ ਕ੍ਰਿਪਾਲ ਨਾਮ ਵਾਲੇ ਹੋ।
ਕਹੋ ਬਤਾਵਨਿ ਬਾਤ ਅਨੂਪ।'
ਸੁਨਿ ਮਹੰਤ ਦ੍ਰਿਗ ਤੇ ਜਲ ਢੇਰੇ[1]। — [1]ਗੇਰਿਆ।
'ਕਹੌਂ ਬਾਕ ਸੁਨੀਅਹਿ ਪ੍ਰਭੁ ਮੇਰੇ ॥੧੫॥
ਖੇਲ ਅਨੇਕ ਰਚਹੁ ਮਨ ਭਾਏ।
ਨਰ ਲੀਲਾ ਅਨੁਸਾਰਿ ਬਨਾਏ।
ਪ੍ਰਥਮ ਸ਼ੱਤ੍ਰ ਮਧੁਕੈਟਭ ਭਾਰੀ।
ਬਿਧਿ ਸਹਾਇ ਹਿਤ[1] ਸੋ ਲਿਯ ਮਾਰੀ ॥੧੬॥ — [1]ਬ੍ਰਹਮਾਂ ਦੀ ਸਹਾਇਤਾ ਵਾਸਤੇ।
ਪੁਨ ਸਤਿਜੁਗ ਮਹਿਂ ਦਿਤੀ ਸੁ ਨੰਦ।
ਹਿਰਨਕਸ਼ਪ ਹਿਰਨਾਛ ਨਿਕੰਦ[1]। — [1]ਦਿੱਤੀ ਦੇ ਪੁੱਤ੍ਰ ਹਿਰਨਕਸ਼ਪ ਤੇ ਹਿਰਨਾਕਸ਼ ਨਾਸ਼ ਕੀਤੇ।
ਤ੍ਰੇਤੇ ਮਹਿਂ ਰਾਵਨ ਬਲਵਾਨਾ।
ਤੀਨ ਲੋਕ ਮਹਿਂ ਤਪਜੋ ਮਹਾਨਾ ॥੧੭॥
ਤਿਸ ਕੇ ਸੰਗ ਘਾਲਿ ਘਮਸਾਨਾ।
ਕੁੰਭਕਾਨ ਭ੍ਰਾਤਾ ਮਹੀਆਨਾ[1]। — [1]ਵੱਡਾ।
ਮੇਘਨਾਦ, ਅਤਿਕਾਇ[1] ਬਿਲੰਦੇ। — [1]ਰਾਵਣ ਦੇ ਇਕ ਪੁੱਤ੍ਰ ਦਾ ਨਾਮ ਅਤਿਕਾਇ ਸੀ ਜਿਸ ਨੂੰ ਲਛਮਨ ਨੇ ਮਾਰਿਆ ਸੀ।
ਸਭਿਨਿ ਸਮੇਤ ਬਿਨਾਸ਼ ਅਨੰਦੇ ॥੧੮॥
ਭਾਰਤ[1] ਦ੍ਵਾਪੁਰ ਮਹਿਂ ਬਡ ਘਾਲਾ। — [1]ਮਹਾਭਾਰਥ (ਦਾ ਜੁੱਧ)।
ਜਰਾਸੰਧ ਤੇ ਆਦਿ ਨ੍ਰਿਪਾਲਾ।
ਅਨ ਗਨ ਸੈਨਾ ਸਹਿਤ ਸੰਘਾਰਾ।
ਧਰਾ ਬਿਸਾਲ ਭਾਰ ਨਿਰਵਾਰਾ ॥੧੯॥
ਕਲੀ ਕਾਲ ਮਹਿਂ ਅਬਿ ਤਨ ਧਰਜੋ।
ਚਾਹਤਿ ਹੋ ਖਲ ਦਲ ਬਲ[1] ਹਰਜੋ। — [1]ਦੁਸ਼ਟਾਂ ਦੇ ਦਲ ਦਾ ਬਲ।
ਦਿਪਤ ਪ੍ਰਚੰਡ ਮਹਿਦ ਭੁਜਦੰਡੇ।
ਬਲ ਆਸ਼੍ਰੈ[†] ਰਿਪੁ ਗਨ ਕਰਿ ਖੰਡੇ[1] ॥੨੦॥ — [1]ਟੁਕੜੇ ਟੁਕੜੇ ਕਰ ਦੇਣ ਵਾਲੇ। [†]ਪਾ:-ਬਿਚ ਆਸ਼੍ਰੈ।
ਬ੍ਰਹਮਾਦਿਕ ਜਿਸ ਤੇ ਡਰਪਾਏ।
ਐਸੇ ਬਲੀ ਬਿਲੰਦ ਤੁਮ ਘਾਏ।
ਕਲਿ ਨਰ ਬਪੁਰੇ ਕਹਾਂ ਅਗਾਰੀ।
ਕੋ ਸਮਾਨ ਹੁਇ ਸਕੈ ਤੁਮਾਰੀ ॥੨੧॥

ਜੱਛ ਸੁਰਾਸੁਰ ਆਦਿ† ਪ੍ਰਚੰਡ। — †ਪਾ:-ਆਇ
ਸਭਿ ਪਰ ਅਹੈ ਆਪ ਕੋ ਦੰਡ।
ਬਿਜੈ ਲੱਛਮੀ[1] ਸੰਗ ਤੁਮਾਰੇ। — [1]ਜਿੱਤ ਦੀ ਦੇਵੀ।
ਸਦਾ ਬਸਹਿ, ਨਹੀਂ ਜਾਹਿ ਕਿਨਾਰੇ[1] ॥੨੨॥ — [1]ਲਾਂਭੇ ਨਹੀਂ ਹੁੰਦੀ।
ਮਿਲਹਿਂ ਮ੍ਰਿੱਗ ਜੇ ਸਗਰੇ ਕਾਨਨ।
ਕੇਹਰਿ ਨਾਦਿ ਸੁਨਹਿਂ ਜਬਿ ਕਾਨਨ[1]। — [1]ਜਦੋਂ ਕੰਨਾਂ ਵਿਚ।
ਹੋਇਂ ਪਲਾਇਨ, ਸਮੁਖ ਨ ਆਨਨ[1]। — [1]ਸਾਹਮਣੇ ਨਹੀਂ ਮੂੰਹ (ਕਰਦੇ)।
ਗਰਜਤਿ ਬਲ ਤੇ ਸਮਤਾ ਆਨ ਨ[1] ॥੨੩॥ — [1]ਉਸਦੇ ਸਮਾਨ ਬਲ ਨਾਲ ਹੋਰ (ਕੋਈ) ਨਹੀਂ ਗੱਜ ਸਕਦਾ।
ਤਿਮ ਨਹਿਂ ਠਹਿਰਹਿਂ ਜੰਗ ਪਹਾਰੀ।
ਪਿਖਿ ਤੁਮ ਭਾਜਹਿਂ ਲਾਜ ਬਿਸਾਰੀ।'
ਏਵ ਕ੍ਰਿਪਾਲ[1] ਕ੍ਰਿਪਾਲਹਿ ਸਾਥਾ[2]। — [1]ਮਹੰਤ। [2]ਭਾਵ ਗੁਰੂ ਜੀ ਨਾਲ।
ਬਚਨ ਬਿਲਾਸ ਕਰਹਿ ਰਣ ਗਾਥਾ ॥੨੪॥
ਇਤਨੇ ਮਹਿਂ ਦ੍ਵੈ ਸਿਖ ਚਲਿ ਆਏ।
ਧਰਹਿਂ ਉਤਾਇਲ ਬੰਦਨ ਗਾਏ[1]। — [1]ਛੇਤੀ ਨਾਲ ਨਮਸਕਾਰ ਕਰਕੇ ਕਹਿਣ ਲਗੇ।
'ਮਹਾਰਾਜ ! ਸੁਨੀਐ ਸਭਿ ਗਾਥਾ।
ਪਠਜੋ ਹੁਤੋ ਨਰ ਅਰਿ ਦਲ ਸਾਥਾ[1] ॥੨੫॥ — [1]ਸ਼ੱਤ੍ਰੂ ਦੀ ਸੈਨਾਂ ਵਿਚ।
ਸੋ ਤੁਰਨ ਹੀ ਚਲਿ ਕਰਿ ਆਯੋ।
[1]ਫਤੇਸ਼ਾਹ ਕੋ ਕੂਚ ਕਰਾਯੋ। — [1]ਤੇ ਨਰ ਇਹ ਖਬਰ ਦੇਂਦਾ ਹੈ ਕਿ)।
ਭੰਗਾਣੀ ਕੇ ਸਨਮੁਖ ਆਵਤਿ।
ਬ੍ਰਿੰਦ ਦੁੰਦਭੀ ਉਚ ਬਜਾਵਤਿ ॥੩੬॥
ਅਨ ਗਨ ਦਲ ਓਰੜ ਕਰਿ ਆਏ।
ਚਹਿਂ ਰਾਵਰ ਸੋਂ ਜੰਗ ਮਚਾਏ।
ਸੁਨਿ ਬ੍ਰਿਤੰਤ ਮੈਂ ਚਢਜੋ ਤੁਰੰਗ।
ਸੁਧ ਹਿਤ ਆਯੋ ਤੂਰਨ ਸੰਗ[1] ॥੨੭॥ — [1]ਛੇਤੀ ਨਾਲ।
ਆਗੇ ਜਿਮ ਸਾਹਿਬ ਮਨ ਭਾਵੈ।
ਤਥਾ ਬਰਤਿਬੇ ਮਹਿਂ ਸਭਿ ਆਵੈ।'
ਇਮ ਸੁਨਿ ਕਰਿ ਸਾਹਿਬ ਸਵਧਾਨਾ।
ਸ਼੍ਰੀ ਮੁਖ ਤੇ ਤਬਿ ਹੁਕਮ ਬਖਾਨਾ ॥੨੮॥

'ਦਿਹੁ ਬਜਾਇ ਰਣਜੀਤ ਨਗਾਰਾ।
ਤਯਾਰ ਹੋਇ ਜਿਸ ਤੇ ਦਲ ਸਾਰਾ।'
ਤਤਛਿਨ ਅਪਨੇ ਸ਼ਸਤ੍ਰ ਮੰਗਾਏ।
ਤੁਰਤ ਦਾਸ ਲੇ ਪਾਸ ਟਿਕਾਏ ॥੨੯॥
ਪ੍ਰਥਮ ਗੁਰੂ ਭਗਵਤੀ ਮਨਾਈ।
ਸ਼੍ਰੀ ਨਾਨਕ ਸਿਮਰੰਤਿ ਸਹਾਈ।
ਹੀਰੇ ਕੰਚਨ ਮੁਸ਼ਟ[1] ਜਰਾਊ। — [1]ਮੁੱਠਾ।
ਨਿਰਮਲ ਖਰ ਧਾਰਾ ਚਮਕਾਊ ॥੩੦॥
ਐਸੇ ਖੜਗ ਦੀਹ ਗਰ ਪਾਯੋ[1]। — [1]ਗਲ ਵਿਚ ਪਾਇਆ।
ਪੁਨ ਤਰਕਸ਼[1] ਨਿਜ ਹਾਥ ਉਠਾਯੋ। — [1]ਭੱਥਾ।
ਮੁਕਤਾ ਗੁੱਛ ਲਰਕਤੇ ਸੰਗ।
ਦਿਢ ਦੀਰਘ ਖਰ[1] ਭਰੇ ਖਤੰਗ[2] ॥੩੧॥ — [1]ਤਿੱਖੇ। [2]ਤੀਰ।
ਗਰ ਮਹਿਂ ਪਾਇ ਕਸਜੋ ਕਟ[†] ਸਾਥਾ। — [†]ਪਾ:-ਸਬ।
ਪੰਨਗ[†] ਸਦਨ ਕਿਧੌਂ ਦੁਤਿ ਭਾਥਾ[1]। — [1]ਭੱਥੇ ਦੀ ਸ਼ੋਭਾ ਐਉਂ ਹੈ ਕਿ ਇਹ ਮਾਨੋਂ ਸੱਪਾਂ ਦਾ ਘਰ ਹੈ। [†]ਪਾ:-ਪੰਕਤਿ
ਧਨੁਖ ਕਠੋਰ ਗਹਜੋ ਨਿਜ ਹਾਥਾ।
ਹਯ ਆਵਾਹਨ ਕੀਨਸਿ ਨਾਥਾ ॥੩੨॥
ਕੇਤਿਕ ਸੁਭਟ ਦੁਰਗ ਮਹਿਂ ਛੋਰੇ।
'ਹੁਇ ਸੁਚੇਤ ਰੱਛਹੁ ਚਹੁੰ ਓਰੇ।'
ਤਬਿ ਪਾਂਚਹੁ ਭ੍ਰਾਤਾ ਚਲਿ ਆਏ।
ਸ਼ਸਤ੍ਰ ਸੁਹਾਵਤਿ ਅੰਗ ਲਗਾਏ ॥੩੩॥
ਮਨੋ ਪੰਚ ਪਾਂਡਵ ਇਹ ਸੋਹੈਂ।
ਰਣ ਕੇ ਹੇਤੁ ਚਢੇ ਬਡ ਰੋਹੈਂ।
ਸੰਗੋ ਸ਼ਾਹ ਬਿਸਾਲ ਜਿਨਹੁ ਮੈਂ।
ਆਯੁਧ ਬਿੱਦਯਾ ਨਿਪੁਨ ਤਿਨਹੁ ਮੈਂ ॥੩੪॥
ਜੀਤਮੱਲ ਦੂਜੋ ਬਡ ਜੋਧਾ।
ਰਿਪੁਗਨ ਮ੍ਰਿਗਨ, ਸ਼ੇਰ ਜਿਮ ਕ੍ਰੋਧਾ।
ਨਾਮ ਗੁਲਾਬ ਚੰਦ ਹੈ ਤੀਜੋ।
ਜਿਹ ਸਮ ਤੁਪਕ ਹਤਹਿ ਨਹਿਂ ਬੀਜੋ[1] ॥੩੫॥ — [1]ਦੂਜਾ।
ਚਤੁਰਥ ਗੰਗਾਰਾਮ ਸੁਹਾਯੋ।

ਸ਼ਸਤ੍ਰ ਸਜਾਇ ਜੰਗ ਹਿਤ ਆਯੋ।
ਪੰਚਮ ਚਢ੍ਯੋ ਮਾਹਰੀ ਚੰਦ।
ਚਹਤਿ ਉਤਾਇਲ[1] ਸ਼ੱਤ੍ਰ ਨਿਕੰਦ ॥੩੬॥

[1]ਛੇਤੀ।

ਅਪਰ ਚਮੂੰ ਕੇਤਿਕ ਚਢਿ ਆਈ।
ਸਭਿ ਕੀ ਦਿਸ਼ਿ ਗੁਰ ਦ੍ਰਿਸ਼ਟਿ ਲਗਾਈ।
ਪਿਖਿ ਕਰਿ ਬੰਕੇ ਬੀਰ ਮਹਾਨਾ।
ਸੁਭਟ ਸੁਨਾਵਤਿ ਹੁਕਮ ਬਖਾਨਾ ॥੩੭॥
'ਭੰਗਾਣੀ ਗਾਡ੍ਯੋ ਰਣ ਥੰਭਾ।
ਹਿਤ ਲਰਿਬੇ ਸੋ ਥਾਨ ਅਚੰਭਾ।
ਉਤ ਤੇ ਕੂਚ ਕਰੇ ਰਿਪੁ ਆਏ।
ਇਤ ਤੇ ਤੁਮ ਗਮਨਹੁੰ ਅਗੁਵਾਏ ॥੩੮॥
ਰੋਕਹੁ ਆਗਾ ਸ਼ੱਤ੍ਰਨਿ ਕੇਰਾ।
ਤਹਿਂ ਘਾਲੋ ਘਮਸਾਨ ਘਨੇਰਾ।'
ਸੰਗੋਸ਼ਾਹ ਹੁਕਮ ਗੁਰ ਸੁਨਿ ਕੈ।
ਉਰ ਉਤਸਾਹ ਵਧ੍ਯੋ ਹਿਤ ਰਣ ਕੈ ॥੩੯॥
'ਮਹਾਰਾਜ ਕਜਾ ਅਹੈਂ ਪਹਾਰੀ।
ਠਹਿਰ ਨ ਸਕਹੈਂ ਜੰਗ ਮਝਾਰੀ।
ਇਕਠੇ ਬ੍ਰਿੰਦ ਭਏ ਤੋ ਕਹਾਂ।
ਮ੍ਰਿਗ ਸਮ ਚਲਹਿਂ ਸ਼ੇਰ ਪਿਖਿ ਮਹਾਂ' ॥੪੦॥
ਇਮ ਕਹਿ ਗਮਨ੍ਯੋ ਦਿਸ਼ਿ ਰਣ ਖੇਤ।
ਜਹਿਂ ਭੰਗਾਣੀ ਕੀਨਿ ਸੰਕੇਤ[1]†।

[1]ਭੰਗਾਣੀ ਜਿੱਥੇ) ਥਾਂ ਮਿਥਿਆ ਹੋਇਆ ਸੀ। †ਇਸ ਤੋਂ ਸਪਸ਼ਟ ਹੈ ਕਿ ਭੰਗਾਣੀ ਪਰ ਪਹਿਲੋਂ ਤੋਂ ਤਿਆਰੀ ਕੀਤੀ ਹੋਈ ਸੀ।

ਕਿਤਿਕ ਚਮੂੰ ਤਿਨ ਕੇ ਸੰਗ ਚਢੀ।
ਲਰਿਬੇ ਹੇਤੁ ਚੌਂਪ ਚਿਤ ਬਡੀ ॥੪੧॥
ਪਾਂਚਹੁ ਭ੍ਰਾਤ ਕੁਦਾਇ ਤੁਰੰਗ।
ਚਲੇ ਚਲਾਵਤਿ ਬ੍ਰਿੰਦ ਤੁਫੰਗ।
ਰੋਕ੍ਯੋ ਜਾਇ ਭੰਗਾਣੀ ਆਗਾ।
ਦੁਹਿ ਦਿਸ਼ਿ ਭੇਰ ਪਰਨ ਤਬਿ ਲਾਗਾ ॥੪੨॥

## ੨੫. [ਜੰਗ ਸ਼ੁਰੂ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਸ੍ਰੀ ਗੁਰ ਗੋਵਿੰਦ ਸਿੰਘ ਜੀ, ਰਣ ਸਮਾਜ ਕਰਿ ਤਯਾਰ।
ਭਏ ਅਰੋਹਨ ਬਾਜ ਪਰ, ਪ੍ਰਥਮ ਬੰਦਨਾ ਧਾਰਿ ॥੧॥

ਭੁਜੰਗ ਪ੍ਰਯਾਤ ਛੰਦ:

ਚਲੇ ਜੰਗ ਸੌਂਹਗੇ ਭਗੌਤੀ[1] ਮਨਾਈ।

[1]ਭਗੌਤੀ ਤੋਂ ਮੁਰਾਦ 'ਭਗੌਤੀ ਦੇ ਝੰਡੇ ਵਾਲੇ' ਅਸਿਧੁਜ = ਅਕਾਲ ਪੁਰਖ ਦੀ ਹੈ ਜਿਸ ਤਰ੍ਹਾਂ ਤਾਜ ਤੋਂ ਕਈ ਵੇਰ ਤਾਜਦਾਰ = ਪਾਤਸ਼ਾਹ ਦੀ ਮੁਰਾਦ ਹੁੰਦੀ ਹੈ। (ਅ) ਸ੍ਰੀ ਸਾਹਿਬ। (ੲ) ਭਗਵੰਤ ਦੀ ਸ਼ਕਤੀ (ਜੋ ਭਗਵੰਤ ਨਾਲ ਅਭੇਦ ਹੈ)।

ਸਜ਼ੋਰੰ ਦੁਚੋਬਾਨ[1] ਧੌਂਸੇ ਲਗਾਈ।

[1]ਜ਼ੋਰ ਨਾਲ ਦੁਹਰੀ ਚੋਬ।

ਉਠੀ ਬੰਬ[1] ਉਚੀ ਗਣੰ ਸੈਲ ਗਾਜੇ[2]।

[1]ਅਵਾਜ਼। [2]ਗੂੰਜ ਉਠੇ।

ਮਹਾਂਬੀਰ ਬੰਕੇ ਸਭੈ ਸ਼ਸਤ੍ਰ ਸਾਜੇ ॥੨॥
ਰਿਦੈ ਉਤਸਾਹੰ[†] ਤੁਰੰਗੀ ਅਰੋਹੇ।

[†]ਪਾ:-ਉਤਸਾਹਿ।

ਗੁਰੂ ਸੰਗ ਚਾਲੇ ਮਹਾਂ ਜੰਗ ਸੌਂਹੇ[1]।

[1]ਜੰਗ ਦੇ ਸਾਹਮਣੇ।

ਉਠੀ ਧੂਰ ਪੂਰੰ ਨਭੰ ਛਾਇ ਲੀਨਾ।
ਪ੍ਰਕਾਸ਼ੰ ਨ ਦੀਸੈ ਰਵੰ[1] ਢਾਂਪ ਲੀਨਾ ॥੩॥

[1]ਸੂਰਜ।

ਬਧੇ ਚੁੰਗ ਚੌਂਪੇ ਚਲਾਕੀ ਦਿਖਾਵਹਿਂ।
ਚਲੇ ਗੋਲ[1] ਆਗੇ ਕਿਕਾਨੰ ਕੁਦਾਵੈਂ।

[1]ਟੋਲੇ।

ਬਕੈਂ ਬੀਰ ਉਚੇ ਸੁ ਮਾਰਾ ਬਕਾਰਾ।
ਪ੍ਰਭੂ ਕੋ ਸੁਨਾਵਹਿਂ 'ਪਹਾਰੀ ਸੰਘਾਰਾ' ॥੪॥
ਬਡੇ ਬੇਗ ਸੋਂ ਬਾਯੁ ਜੈਸੇ ਬਹੰਤੀ[1]।

[1]ਜਿਵੇਂ ਵਾਯੂ ਬੜੀ ਤੇਜ਼ੀ ਨਾਲ ਵਗਦੀ ਹੈ।

ਤਥਾ ਸੈਨ ਸਾਰੀ ਸੁ ਸ਼ੀਘ੍ਰੰ ਚਲੰਤੀ।
ਜਥਾ ਮੇਘ ਵੁੱਠੇ[1] ਹੜੰ ਨੀਰ ਚਾਲੇ।

[1]ਵਰਖਣ ਤੇ।

ਪਰਾ ਬਾਂਧਿ[1] ਤੈਸੇ ਚਮੂੰ ਬੇਗ ਨਾਲੇ ॥੫॥

[1]ਪਰ੍ਹੇ ਬਨ੍ਹ ਕੇ।

ਭਏ ਸੌਨ[1] ਆਛੇ ਬਿਜੈ ਦੇਨ ਵਾਚੇ।

[1]ਸ਼ਗਨ।

ਬਹੀ ਪੌਨ ਪੀਛੇ ਰਿਦੇ ਮੋਦ ਧਾਰੇ।
ਭੁਜਾਦੰਡ ਦੋਨੋਂ ਪ੍ਰਭੂ ਕੇ ਫਰੰਕੇ।
ਮ੍ਰਿਗੰ ਮਾਲ ਦਾਏਂ ਪਲਾਈ ਅਤੰਕੇ[1] ॥੬॥

[1]ਡਰਦੀ ਹੋਈ।

ਇਸੀ ਰੀਤਿ ਚਾਲੇ ਪਹੂੰਚੇ ਭੰਗਾਣੀ।
ਦਯਾਰਾਮ ਦੇਖੀ ਗੁਰੂ ਸੋਂ ਵਖਾਣੀ।
'ਪਿਖੋ ਸ਼ੱਤ੍ਰੁ ਸੈਨਾ ਪਰਾ[1] ਬਾਂਧਿ ਠਾਢੀ।

[1]ਕਤਾਰ।

ਇਤੈ ਆਪਨੀ ਜੰਗ ਕੀ ਚੌਂਪ ਬਾਢੀ ॥੭॥

ਪਠਾਣੀ ਚਮੂੰ ਧਾਮ ਜਾਨੰ ਬਹਾਨੇ[1]। — [1]ਘਰ ਜਾਣ ਦੇ ਬਹਾਨੇ।

ਮਿਲੀ ਆਨਿ ਰਾਜਾਨ ਬੈਰੀ[1] ਮਹਾਨੇ। — [1]ਵੈਰੀ ਰਾਜਿਆਂ ਨਾਲ ਆ ਮਿਲੀ ਹੈ।

ਦਿਸ਼ਾ ਦਾਹਿਣੀ ਗੋਲ ਬਾਂਧੇ ਖਰੇਹੈਂ।

ਸੁ ਲੂਣੰ ਹਰਾਮੀ ਕੋ ਕਾਰਜ ਕਰੇ ਹੈਂ ॥੮॥

ਚਹੈਂ ਆਪਕੇ ਸਾਥ ਮਾਂਡੇ ਲਰਾਈ[1]। — [1]ਲੜਾਈ ਕਰਨੀ।

ਮਹਾਂ ਦੁਸ਼ਟ ਦੋਖੀ ਨਹੀਂ ਲਾਜ ਆਈ।

ਸਭੋਂ ਕੇ ਪਿਛਾਰੀ ਫਤੇਸ਼ਾਹਿ ਠਾਂਢਾ।

ਨਹੀਂ ਅੱਗ੍ਰ ਆਵਾ ਰਿਦੈ ਤ੍ਰਾਸ ਬਾਢਾ ॥੯॥

ਹਰੀਚੰਦ ਰਾਜਾ ਹੰਡੂਰੀ ਸੁ ਜੋਧਾ।

ਚਹੈ ਜੰਗ ਕੋ ਅੰਗ੍ਰ ਮੈਂ ਠਾਂਢਿ ਕ੍ਰੋਧਾ।

ਬਡੀਬਾਨ ਬਿੱਦਜਾ ਜਿਸੀ ਪਾਸ ਆਵੈ।

ਲਗੈ ਅੰਗ ਜਾਂ ਕੇ ਤਿਸੀ ਕਾਲ ਘਾਵੈ[1] ॥੧੦॥ — [1]ਮਾਰ ਦਿੰਦਾ ਹੈ।

ਮਹਾਂ ਸੂਰ[1] ਹੰਕਾਰ ਧਾਰੀ ਉਦਾਰਾ। — [1]ਸੂਰਮਾ।

ਲਖੈ ਓਜ ਜਾਂ ਕੋ ਗਿਰੰ ਦੇਸ਼ ਸਾਰਾ[1]। — [1]ਪਹਾੜੀ ਦੇਸ਼ ਸਾਰਾ।

ਕਈ ਬਾਰ ਰਾਜਾਨਸੋਂ ਮੇਲ ਮੇਰਾ[1]। — [1]ਮੇਰਾ ਮੇਲ ਹੋਇਆ ਹੈ।

ਸਰਾਹਜੋ ਸਭੈ ਬੀਰ ਬਾਂਕੋ ਬਡੇਰਾ' ॥੧੧॥

ਦਯਾਰਾਮ ਭਾਖੀ ਸੁਨੀ ਬਾਤ ਸਾਰੀ।

ਪ੍ਰਭੂ ਠਾਂਢ ਹ੍ਵੈ ਕੈ ਬਿਲੋਕੀ ਅਗਾਰੀ।

ਇਤੀ ਬੇਰ ਬੀਤੇ[1] ਬਡੋ ਟੋਲ ਆਯੋ। — [1]ਇੰਨੀ ਦੇਰ ਜਦ ਬੀਤੀ ਤਾਂ....।

ਤੁਫੰਗੈਂ ਚਲੰਤੀ ਸੁ ਨਾਦੰ ਉਠਾਯੋ ॥੧੨॥

ਤਬੈ ਨੰਦ ਚੰਦੰ ਭਨਜੋ ਹਾਥ ਬੰਦੰ।

'ਮਹਾਰਾਜ ! ਦੇਖਹੁ ਮਹਾਂ ਬੀਰ ਬ੍ਰਿੰਦੰ।

ਅਹੈਂ ਕੌਨ ਆਏ ਸੁ ਜਾਨੇ ਨ ਜਾਈਂ।

ਚਮੂੰ ਸੈਲ ਨਾਥਾਨ ਕੀ ਮਾਰਿ ਘਾਈ[1] ॥੧੩॥ — [1]ਪਹਾੜੀ ਰਾਜਿਆਂ ਦੀ ਸੈਨਾ ਮਾਰ ਕੇ ਜ਼ਖਮੀ ਕਰ ਦਿਤੀ ਹੈ।

ਕਿਸੂ ਦੇਸ਼ ਤੇ ਸਿੱਖ ਕੈ ਔਰ ਕੋਈ।

ਦਿਸ਼ਾ ਹ੍ਵੈ ਹਮਾਰੀ ਚਹੈ ਅੱਗ੍ਰ ਢੋਈ[1]। — [1]ਅੱਗੇ ਢੁੱਕਣਾ ਚਾਹੁੰਦਾ ਹੈ।

ਪਰ੍ਹਾ ਏਕ ਪਾਸੇ ਖਰੇ ਜੰਗ ਮੰਡੇ[1]। — [1]ਕਤਾਰ ਇਕ ਪਾਸੇ ਬੰਨ੍ਹ ਕੇ ਜੰਗ ਰਚਿਆ ਹੈ।

ਪਹਾਰੀ ਰਿਪੂ ਪੈ ਤੁਫੰਗਾਨ ਛੰਡੇ' ॥੧੪॥
ਪ੍ਰਭੂ ਡੀਠਡਾਰੀ ਬਿਲੋਕੇ ਸਿਪਾਹੀ।
ਤਬੈ ਏਕ ਧਾਯੋ ਚਲ੍ਯੋ ਆਇ ਪਾਹੀ[1]। [1]ਪਾਸ।
ਗੁਰੂ ਤੀਰ ਹ੍ਵੈ ਕੈ ਕਰੀ ਤਾਂ[1] ਸਲਾਮੰ। [1]ਤਿਸ ਨੇ।
ਕਹ੍ਯੋ 'ਸ਼ਾਹਿ ਬੁੱਧੂ ਸੁ ਜੋਧਾ ਤਮਾਮੰ ॥੧੫॥
ਮੁਰੀਦੰ ਸਕੇਲੇ ਸਭੈ ਸਾਤ ਸੈਯਾ[1]। [1]ਸੱਤ ਸੌ।
ਅਹੈਂ ਚਾਰ ਪੁੱਤ੍ਰੰ ਨਿਜੰ ਸੰਗ ਭੈਯਾ[1]। [1]ਚਾਰ ਪੁੱਤ੍ਰ ਹਨ (ਉਹ ਬੀ) ਆਪਣੇ ਨਾਲ ਕਰ ਲਏ। (ਅ) ਚਾਰ ਪੁੱਤ੍ਰ ਤੇ ਆਪਣਾ ਭਰਾ ਨਾਲ ਹਨ [ਦੇਖੋ ਖਾ: ਤ੍ਵਾ:]।
ਗੁਰੂ ਸੇਵ ਮੈਂ ਹਾਜ਼ਰੰ ਆਨਿ ਹੋਯੋ।
ਪਰ੍ਹਾ ਬੰਧਿ ਠਾਂਢੋ ਚਹੈ ਜੰਗ ਜੋਯੋ ॥੧੬॥
ਭਏ ਲੋਨ[1] ਖੈ ਕੈ ਹਰਾਮੀ ਪਠਾਨੰ। [1]ਲੂਣ।
ਸੁਨੀ ਬਾਤ ਸਾਰੀ ਸੁ ਹੈਫੰ ਬਖਾਨੰ[1]। [1]ਭਾਵ ਧਿਕਾਰ ਪਾਈ (ਪਠਾਣਾਂ ਨੂੰ)।
ਇਸੀ ਹੇਤੁ ਤੇ ਆਨਿ ਮੌਜੂਦ ਹੋਵਾ।
ਉਪਾਲੰਭ ਕੌ ਨ ਸਹ੍ਯੋ ਵਾਹਿ ਖੋਵਾ[1] ॥੧੭॥ [1]ਉਲਾਂਭੇ ਨੂੰ ਸਹਾਰਿਆ ਨਹੀਂ (ਉਲਾਂਭਾ) ਲਾਹ ਦਿੱਤਾ ਹੈ।
ਸੁਨ੍ਯੋ ਆਵਨੰ ਜੰਗ ਮੇਲਾ ਕਰਾਲਾ[1]। [1]ਜੰਗ ਦੇ ਭਯਾਨਕ ਸਮੇਂ (ਬੁੱਧੂ ਸ਼ਾਹ) ਦਾ ਆਉਣਾ ਸੁਣਿਆ।
ਪ੍ਰਭੂ ਜੀ ਪ੍ਰਸੰਨੇ ਪਿਖੇ ਬੀਰ ਜਾਲਾ[1]। [1]ਬਹੁਤੇ।
ਉਤੇ ਸ਼ਾਹ ਸੰਗੋ ਸੁ ਸੰਗ੍ਰਾਮ ਘਾਲੇ।
ਤਜੈ ਸ਼ੀਘ੍ਰ ਗੋਰੀ ਰਿਪੂ ਘਾਵ ਡਾਲੇ ॥੧੮॥
ਭਯੋ ਨਾਦ ਭਾਰੀ ਇਕੰ ਬਾਰ ਐਸੇ।
ਤਪੈ ਰੇਤ ਤੇ ਧਾਨ ਭੂਜੰਤਿ ਜੈਸੇ।
ਤੁਰੰਗਾਨ ਕੌ ਛੇਰਿ ਛੋਰੇ ਤੁਫੰਗਾ।
ਛਿਰੇ ਜੰਗ ਤੇ ਅੰਗ ਲਾਗੈ ਤ ਭੰਗਾ[1] ॥੧੯॥ [1]ਜੰਗ ਛਿੜੇ ਤੇ ਹੀ ਜਿਸ ਅੰਗ ਵਿਚ ਲਗਦੀਆਂ ਹਨ ਉਸ (ਅੰਗ) ਦਾ ਨਾਸ਼ ਹੋ ਜਾਂਦਾ ਹੈ।
ਫਤੇਸ਼ਾਹ ਪਾਛੇ ਬਿਲੋਕੀ ਲਰਾਈ।
ਹਰੀਚੰਦ ਤੇ ਆਦਿ ਜੈਸੇ ਲਗਾਈ[1]। [1]ਜੈਸੇ (ਲੜਾਈ) ਛੇੜੀ ਹੈ।
ਭਨ੍ਯੋ ਮਾਨ ਸੰਗੰ 'ਗੁਰੂ ਸੈਨ ਭਾਰੀ।
ਕਹਾਂ ਤੇ ਬਟੋਰੀ ਸਮੂਹੰ ਨਿਹਾਰੀ ॥੨੦॥
ਹੁਤੇ ਪਾਂਚ ਸੈ ਖਾਨ ਸੋ ਛੋਰਿ ਆਏ।

ਹਮਾਰੀ ਦਿਸ਼ਾ ਹੋਇ ਸ਼ਸਤ੍ਰੰ ਚਲਾਏ।
ਅਬੈ ਹੋਇ ਆਗੈ ਕਰੋ ਜੰਗ ਭਾਰਾ।
ਪ੍ਰਹਾਰੋ ਭਲੀ ਭਾਂਤਿ ਤੇ ਲੋਹ ਧਾਰਾ' ॥੨੧॥
ਹਰੀਚੰਦ ਬੋਲਯੋ 'ਪਠਾਨੰ ਮਹਾਨਾ।
ਗੁਰੂ ਭੇਤ ਸਾਰੋ ਜਥਾ ਜੋਗ ਜਾਨਾ।
ਕਰੀ ਮਾਫ ਲੂਟੰ ਕਹੈਂ ਸੋ ਬਨਾਈ।
-ਬਿਨਾ ਆਨ ਸੈਨਾ, ਹਮਾਰੀ ਲਰਾਈ ॥੨੨॥
ਸਹੀ ਨਾਂਹਿ ਜਾਵੈ ਗੁਰੂ ਪਾਸ ਕੈਸੇ[1]।
ਸਬਿੱਦਯਾ ਅਗਾਰੀ ਅਬਿੱਦਯਾਹਿ ਜੈਸੇ[1]।
ਪੁਰਾ ਜੰਗ ਖਾਨਾਨ ਕੋ ਦੇਖਿ ਲੀਜੈ[1]।
ਪੁਨੰ ਸੈਨ ਸਾਰੀ ਲਰੈ, ਧੀਰ ਕੀਜੈ' ॥੨੩॥
ਫਤੇਸ਼ਾਹ ਮਾਨੀ ਸੁਨੀ ਬਾਤ ਭਾਈ[1]।
ਲਿਯੋ ਭੀਖਨੰ ਖਾਨ ਤੀਰੰ ਬੁਲਾਈ।
ਅਗਾਰੀ ਖਰੋ ਦੇਖਿ ਕੈ[1] ਭੂਪ ਬੋਲਾ।
'ਕਹਾਂ ਦੇਰਿ ਕੀਨੀ, ਖਰੇ ਦੇਖਿ ਓਲਾ[1] ॥੨੪॥
ਅਹੈ ਮਾਫ ਲੂਟੰ ਕਰੋ ਜੰਗ ਭਾਰਾ।
ਬਟੋਰੇ ਗੁਰੂ ਨੇ ਅਨੇਕੰ ਪ੍ਰਕਾਰਾ[1]।
ਨਹੀਂ ਸ਼ਸਤ੍ਰਧਾਰੀ ਤਿਨੈ ਬੀਚ ਕੋਊ।
ਹਤੋ ਏਕ ਬਾਰੀ ਚਲੈ ਭਾਜ ਸੋਊ ॥੨੫॥
ਬਡੋ ਦਰਬ ਕੋ ਸੰਗ ਲੈ ਲੂਟ ਸਾਰੋ[1]।
ਧਨੀ ਹੋਇ ਭਾਰੇ ਨਿਕੇਤੈਂ[1] ਸਿਧਾਰੋ।'
ਸੁਨੀ ਭੀਖਨੰਖਾਨ ਮਾਨੀ ਸੁ ਬਾਨੀ।
ਚਲਯੋ ਜੰਗ ਸੌਹੇਂ ਮ੍ਰਿਤੰ ਨਿਯਰਾਨੀ ॥੨੬॥
ਪਠਾਣੀ ਚਮੂੰ ਸੰਗ ਲੀਨੀ ਹਕਾਰੇ।
ਕਹਯੋ 'ਹੇਲ ਕੀਜੈ' ਲਿਜੈ ਅੱਗ੍ਰ ਮਾਰੇ।
ਪਲਾਵੋ ਇਕੰ ਬਾਰ ਪੀਛੈ ਸਿਧਾਰੋ।

[1]ਹੋਰ ਫੌਜ ਤੋਂ ਬਿਨਾਂ (ਕੇਵਲ) ਸਾਡੀ ਲੜਾਈ ਗੁਰੂ ਤੋਂ ਕਿਸੇ ਨਹੀਂ ਸਹੀ (ਝੱਲੀ) ਜਾਵੇਗੀ।
[1]ਜਿਵੇਂ ਵਿਦਿਆਵਾਨ ਦੇ ਅੱਗੇ ਅਵਿੱਦਯਾ ਵਾਲਾ ਨਹੀਂ (ਠਹਿਰ ਸਕਦਾ)।
[1]ਪਹਿਲੇ ਪਠਾਣਾਂ ਦਾ ਜੰਗ ਦੇਖ ਲਓ।
[1]ਚੰਗੀ ਲਗੀ।
[1]ਭੀਖਨ ਖਾਂ ਨੂੰ ਅੱਗੇ ਖਲੋਤਾ ਵੇਖਕੇ।
[1]ਭਾਵ ਲੁਕਕੇ ਖੜੇ ਹੋ।
[1]ਕਈ ਤਰ੍ਹਾਂ ਦੇ (ਲੋਕੀਂ)।
[1]ਬਹੁਤਾ ਧਨ ਹੈ ਸਾਰਾ ਲੁੱਟ ਕੇ ਨਾਲ ਲੈ ਲਓ।
[1]ਘਰਾਂ ਨੂੰ।

ਪੁਰੰ[1] ਪਾਂਵਟਾ ਜਾਤਿ ਹੀ ਲੂਟ ਮਾਰੋ ॥੨੭॥ — [1]ਪਹਿਲੇ (ਅ) ਸ਼ਹਿਰ।

ਜਥਾ ਸੈਨ ਸੰਚੀ ਸਮੂਹੰ ਗਵਾਰਾ[1]। — [1]ਗਵਾਰਾਂ ਦੀ ਸਾਰੀ ਸੈਨਾ ਕੱਠੀ ਕੀਤੀ ਹੈ।
ਤਥਾ ਜਾਨਤੇ ਹੋਇ ਹਾਰੇ ਬਿਚਾਰਾ[1]।' — [1]ਤੁਸੀਂ ਜਾਣਦੇ ਹੀ ਹੋ ਕਿ ਏਹ ਵਿਚਾਰੇ ਹਾਰ ਜਾਣਗੇ।
ਇਮੰ ਭਾਖਤੋ ਜੰਗ ਕੇ ਅੱਗ੍ਰ ਆਯੋ।
ਜਿਤੇ ਖਾਨ ਸੰਗੀ ਸਭੈ ਸੰਗ ਲਜਾਯੋ ॥੨੮॥

ਕਰਯੋ ਭੇਰ ਗਾਡੇ ਤਜਯੋ ਬਾਨ ਗੋਰੀ।
ਹਯੰ ਫੇਰਿ ਕੇ ਧਾਇ ਸੰਗ੍ਰਾਮ ਠੌਰੀ।
ਤਬੈ ਨੰਦ ਚੰਦੰ ਪ੍ਰਭੂ ਸੰਗ ਬੋਲਯੋ।
'ਦਲੰ ਖਾਨ ਢੂਕਯੋ, ਫਿਰੰ ਜੰਗ ਤੋਲਯੋ[1] ॥੨੯॥ — [1]ਫਿਰਕੇ ਜੰਗ ਨੂੰ ਜਾਚਦਾ ਹੈ।

ਇਤੇ ਆਪ ਭਾਖੋ ਰੁਕੇਂ[1] ਜਾਇ ਆਗਾ। — [1]ਰੋਕੀਏ।
ਹਤੌਂ ਖਾਨ ਦ੍ਰੋਹੀਨ ਕੋ ਦੋਸ਼ ਲਾਗਾ[1]। — [1]ਮੈਂ ਮਾਰਾਂ ਖਾਨਾਂ ਨੂੰ ਜਿਨ੍ਹਾਂ ਦ੍ਰੋਹੀਆਂ ਨੂੰ ਦੋਸ਼ ਲੱਗ ਰਿਹਾ ਹੈ (ਨਿਮਕਹਰਾਮੀ ਦਾ)।
ਖਰੇ ਆਪ ਦੇਖੋ ਪ੍ਰਭੂ ਜੀ ਤਮਾਸ਼ਾ।
ਛੁਟੇ ਤੀਰ ਗੋਰੀ ਰਿਪੂ ਬ੍ਰਿੰਦ ਨਾਸ਼ਾ' ॥੩੦॥

-ਲਰੈਂ ਖਾਨ ਆਈ[1]- ਸੁਨੇ ਬੈਨ ਕਾਨੰ। — [1]ਆਕੇ ਖਾਨ ਲੜਦੇ ਹਨ।
ਦਈ ਫੇਰ ਆਗਜਾ 'ਬਨੋ ਸਾਵਧਾਨੰ।
ਦਯਾਰਾਮ ਕੋ ਸੰਗ ਲੀਜੈ ਬੁਲਾਈ।'
ਦੁਊ ਬੀਰ ਬੰਕੇ ਚਲੇ ਸਾਮੁਹਾਈ ॥੩੧॥

ਧਰੇ ਚਾਂਪ ਹਾਥੰ ਰਿਦੇ ਚੌਂਪ ਸੰਗਾ।
ਸਰੰ ਸੰਧਿ ਐਂਚੇ ਹਨੇ ਸ਼ੱਤ੍ਰ ਅੰਗਾ।
ਸੁਬੇਗੰ ਚਲੈਂ ਸ਼ੂਕ ਐਸੇ ਬਿਲੋਕੈਂ[1]। — [1]ਐਉਂ ਦਿਖਾਈ ਦਿੰਦੇ ਹਨ।
ਉਡੈਂ ਪੰਖ ਸੋਂ ਨਾਗ ਦੌਰੈਂ ਅਰੋਕੈਂ[1] ॥੩੨॥ — [1]ਮਾਨੋਂ) ਖੰਭਾਂ ਵਾਲੇ ਨਾਗ ਉਡਦੇ ਹਨ (ਜਿਨ੍ਹਾਂ ਦੀ) ਦੌੜ (ਚਾਲ) ਅਰੋਕ ਹੈ।

ਤਨੰ ਖਾਨ ਬੀਧੇ ਪ੍ਰਵੇਸ਼ੇ ਸੁ ਧਾਈ।
ਗਿਰੇ ਘਾਇ ਲਾਗੇ[1] ਤਿਨੋ ਮਿੱਤ੍ਰ ਪਾਈ। — [1]ਜੇਹੜੇ ਜ਼ਖਮੀ ਹੋਕੇ ਡਿੱਗੇ।
ਤਹਾਂ ਲਾਲਚੰਦੰ ਗੁਰੂ ਤੀਰ ਠਾਂਢੋ।
ਹੁਤੋ ਮਾਹਿਖੀਪਾਲ[1] ਕੋ ਚਾਵ ਬਾਢੋ ॥੩੩॥ — [1]ਮਹੀਆਂ ਦਾ ਪਾਲਕ।

ਬਡੋ ਜੋਰ ਜਾ ਮੈਂ, ਕਰੰ ਜੋਰਿ ਭਾਖਾ[1]। [1]ਹੱਥ ਜੋੜਕੇ ਆਖਿਆ।
'ਦਿਜੈ ਨਾਥ ਆਗਜਾ ਮਹਾਂ ਮੋ ਭਿਲਾਖਾ[1]। [1]ਮੇਰੀ ਬੜੀ ਇੱਛਾ ਹੈ।
ਜਹਾਂ ਪੰਚ ਭ੍ਰਾਤਾ ਮਹਾਂ ਜੰਗ ਘਾਲਾ।
ਤਹਾਂ ਜਾਇ ਕੈ ਮੈਂ ਹਤੌਂ ਖਾਨ ਜਾਲਾ[1]' ॥੩੪॥ [1]ਬਹੁਤੇ।
ਹਸੇ ਦੀਨ ਬੰਧੂ ਕਹ੍ਯੋ 'ਧਾਇ ਜਾਵੋ।
ਹਤੌਂ ਤੀਰ ਤੀਖੇ ਪਠਾਨੰ ਪਲਾਵੋ।'
ਸੁਨੇ ਬੈਨ ਸ੍ਰੋਨੰ ਚਲ੍ਯੋ ਚੌਂਪ ਸੰਗਾ।
ਸੰਭਾਰੇ ਕੁਦੰਡੰ[1] ਕੁਦਾਯੋ ਤੁਰੰਗਾ ॥੩੫॥ [1]ਧਨੁਖ।
ਕੁਪ੍ਯੋ ਲਾਲਚੰਦੰ ਕਿਯੋ ਲਾਲ ਰੂਪੰ।
ਜਿਨੈ ਗੰਜਯੰ ਗਰਬ ਸਿੰਘੰ ਅਨੂਪੰ[1]। [1]ਜਿਸਨੇ ਅਨੁਪਮ ਸ਼ੇਰਾਂ ਦੇ ਹੰਕਾਰ ਨੂੰ ਬੀ ਨਾਸ਼ ਕਰ ਦਿੱਤਾ ਹੈ।
ਜਹਾਂ ਸ਼ਾਹਿ ਸੰਗੋ ਖਰੋ ਤੀਰ ਮਾਰੈ।
ਤਹਾਂ ਹੋਇ ਆਗੈ ਪਠਾਨੰ ਬੰਗਾਰੈ ॥੩੬॥
ਬਡੇ ਓਜ ਤੇ ਬੋਲਿ ਐਸੇ ਸੁਨਾਯੋ।
ਮਨੋ ਮ੍ਰਿੱਗ ਪੁੰਜਾਨ ਮੈਂ ਸ਼ੇਰ ਆਯੋ।
ਭਯੋ ਕੋਪ ਤੇ ਲਾਲ ਰੰਗੰ ਸਰੀਰੰ।
ਕੁਦੰਡੰ ਕਠੋਰੰ ਖਿਚੇ ਛੋਰਿ ਤੀਰੰ ॥੩੭॥
ਗਿਰੇ ਖਾਨ ਕੇਤੇ ਹਯੰ ਛੂਛ ਛੋਰੇ।
ਦੁਹੂੰ ਓਰ ਕੇ ਬੀਰ ਅੰਗਾਨਿ ਫੋਰੇ।
ਚਲੀ ਲੋਹ ਧਾਰਾ ਕਰੈਂ ਮਾਰ ਮਾਰੰ।
ਰਿਦੇ ਭੀਰੁ[1] ਕੇਤੇ ਚਲੇ ਤ੍ਰਾਸ ਧਾਰੰ ॥੩੮॥ [1]ਕਾਇਰ।
ਕੁਪ੍ਯੋ ਮਾਹਰੀਚੰਦ ਜੋਧਾ ਬਡੇਰਾ।
ਪ੍ਰਵੇਸ਼੍ਯੋ ਰਿਪੂ ਸੈਨ ਮੈਂ ਸਰਬ ਹੇਰਾ।
ਮਹਾਂਤੇਜ[†] ਘੋਰਾ ਬਰ੍ਯੋ ਬੀਚ ਜਾਏ। [†]ਪਾ:-ਮਹਾਰਾਜ।
ਹਤੇ ਏਕ ਦੋ ਖਾਨ ਭੂ ਮੈਂ ਗਿਰਾਏ ॥੩੯॥
ਚਹੂੰ ਓਰ ਤੇ ਖਾਨ ਬਾਨੰ ਕਮਾਨਾ।
ਸੰਭਾਰੇ ਪ੍ਰਹਾਰੈਂ ਮਹਾਂ ਤਾਨ ਤਾਨਾ[1]। [1]ਤਾਨ ਤਾਨ ਕੇ। (ਅ) ਬੜੇ ਬਲ ਨਾਲ ਤਾਣਕੇ।
ਹਯੰ ਕੀ ਚਲਾਕੀ ਇਤੈ ਉੱਤ ਜਾਵੈ।
ਰਿਪੂ ਘਾਵ ਕੌ ਦੇਖਿ ਸ਼ੀਘ੍ਰੰ ਬਚਾਵੈ

॥੪੦॥
ਘਿਰਯੋ ਬੀਚ ਖਾਨੰ ਰਣੰ ਰੰਗ ਰੁੱਝਯੋ।
ਭਯੋ ਸਾਮੁਹੇ ਸੋ ਝਟਾਪੱਟ ਜੁੱਝਯੋ।
ਪਿਖਯੋ ਸ਼ਾਹਿ ਸੰਗੋ ਰੁਕਯੋ ਭ੍ਰਾਤ ਏਕੌ।
ਖਤੰਗੈਂ ਪ੍ਰਹਾਰੈਂ ਪਠਾਨੰ ਅਰੇ ਕੌ[1] ॥੪੧॥
ਲਿਯੇ ਸੈਨ ਕੋ ਸੰਗ ਹੇਲਾ ਸੁ ਘਾਲਾ।
ਛੁਟੇ ਤੀਰ ਗੋਰੀਨ ਰੌਰੰ ਬਿਸਾਲਾ।
ਕਿਤੇ ਖਾਨ ਮਾਰੇ ਕਿਤੇ ਭਾਜ ਚਾਲੇ।
ਮਿਲਯੋ ਮਾਹਰੀ ਚੰਦ ਆਪਾ ਸੰਭਾਲੇ ॥੪੨॥

[1]ਅੜ ਰਹੇ ਪਠਾਣਾਂ ਨੂੰ ਤੀਰ ਮਾਰਦਾ ਹੈ।

ਦੋਹਰਾ:
ਅਲਪ ਘਾਵ ਹਯ ਕੋ ਲਗੇ, ਮਿਲਯੋ ਚਮੂੰ ਮਹਿਂ ਆਇ[1]।
ਮਾਰ ਪਠਾਨਿਨ ਕੌ ਤਬੇ, ਪ੍ਰਥਮ ਫਤੇ ਕੋ ਪਾਇ ॥੪੩॥
ਬਹੁਰ ਥਿਰੇ ਸਨਮੁਖ ਹਤੇ, ਗਨ ਗੋਰੀ ਅਰੁ ਬਾਨ।
ਦੁਹੁੰ ਦਿਸ਼ਿਤੇ ਛੂਟੈਂ ਲਗੈਂ, ਹੋਨਿ ਲਗਯੋ ਘਮਸਾਨ ॥੪੪॥

[1](ਮਾਹਰੀ ਚੰਦ) ਆ ਮਿਲਿਆ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਬੁੱਧੂਸ਼ਾਹ ਦੇ ਪੁੱਤ੍ਰਾਂ ਦਾ ਜੰਗ। ਇਕ ਸ਼ਹੀਦ ਹੋਯਾ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਇਕ ਦੁਇ ਹਤੇ ਪਠਾਨ ਰਨ, ਪੁਨ ਆਯੋ[1] ਸਵਧਾਨ। [1]ਮਾਹਰੀ ਚੰਦ ਆਯਾ।
ਦੇਖਿ ਸਭੈ ਬਿਸਮੈ ਰਹੇ, ਗਯੋ ਬੀਚ ਤੇ ਜਾਨ[1] ॥੧॥

[1]ਇਹ ਜਾਣਕੇ ਕਿ ਮਾਹਰੀ ਚੰਦ ਵਿਚੋਂ ਨਿਕਲ ਗਿਆ ਹੈ। (ਅ) ਸੁਧ ਪਾਠ 'ਜ੍ਵਾਨ' ਜਾਪਦਾ ਹੈ।

ਪਾਧੜੀ ਛੰਦ:

ਇਕ ਦਿਸ਼ਾ ਬਿਖੈ ਲੈ ਸੁਭਟ ਬ੍ਰਿੰਦ।
ਰੁਪ ਰਹ੍ਯੋ ਸ਼ਾਹਿ ਬੁੱਧੂ ਬਿਲੰਦ।
ਜੋ ਹੁਤੀ ਛੇਰ[1] ਗਿਰਪਤਿਨਿ ਕੇਰ। [1]ਇਹ ਬਾਕਾਇਦਾ ਫੌਜ ਨਹੀਂ ਹੁੰਦੀ ਗਿਰਾਵਾਂ ਦੇ ਸ਼ਸਤ੍ਰ ਵਾਹ ਸਕਣ ਵਾਲੇ ਲੜਾਕੇ ਜੁੱਧ ਵੇਲੇ ਇਕੱਠੇ ਕਰ ਲੈਂਦੇ ਹੁੰਦੇ ਸਨ ਜਿਵੇਂ ਅਜ ਕਲ ਰੀਜ਼ਰਵ ਸੈਨਾ ਹੁੰਦੀ ਹੈ।
ਛੋਰਤਿ ਤੁਫੰਗ ਤਿਨ ਰਖੀ ਘੇਰ ॥੨॥
ਨਹਿਂ ਆਨ ਥਾਨ ਦੀਨੇ ਸੁ ਜਾਨਿ[1]। [1]ਹੋਰ ਥਾਂ ਜਾਣ ਨਹੀਂ ਦਿੱਤੇ।
ਛੋਰੰਤਿ ਬਾਨ ਧਨੁ ਤਾਨ ਤਾਨ।
ਬਹੁ ਮਚ੍ਯੋ ਰੌਰ ਬਕ[1] 'ਮਾਰ ਮਾਰ।' [1]ਕਹਿੰਦੇ ਹਨ।
ਹੱਥਜਾਰ ਸਮੂਹ ਪ੍ਰਹਾਰ ਡਾਰਿ ॥੩॥
ਬਹੁ ਬਜਤਿ ਦੁੰਦਭੀ ਦਿਸ਼ਨਿ ਦੋਇ।
ਗਨ ਭੇਰਿ ਭੁਕਾਰਨ ਸ਼ਬਦ[1] ਹੋਇ। [1]ਭੇਰੀਆਂ ਦੇ ਵੱਜਣ ਦਾ ਸ਼ਬਦ।
ਭਟ ਛੇਰਨ ਅੱਗ੍ਰ[1] ਬਜੰਤਿ ਢੋਲ। [1]ਵਹੀਰਾਂ ਦੇ ਅੱਗੇ।
ਭਟ ਪਰੇ ਦਾਇ ਬਡ ਬੋਲਿ ਬੋਲਿ ॥੪॥
ਇਕ ਬਾਰਿ ਪਰੇ ਗਨ ਗਿਰਨ ਲੋਕ[1]। [1]ਬਹੁਤੇ ਪਹਾੜੀਏ ਲੋਕੀਂ।
ਗਨ ਗਿਰਨ ਲਗੇ ਕਰਿ ਢੂਵ ਢੋਕ[1]। [1]ਢੁਕ ਕੇ ਮੇਲ ਕੀਤਾ।
ਗੁਲਕਾਨ ਕੇਰਿ ਬਰਖਾ ਹੁਵੰਤਿ।
ਘਨ ਦੋਇ ਮਨੋ ਕਰਕਾ ਪਰੰਤਿ[1] ॥੫॥ [1]ਦੋ ਬਦਲਾਂ ਤੋਂ ਮਾਨੋ ਓਲੇ (ਗੜੇ) ਪੈਂਦੇ ਹਨ।
ਛਿਤ ਸ਼੍ਰੋਨਤ ਬਿਥਰ੍ਯੋ ਰੰਗ ਲਾਲ।
ਬਹੁ ਮਰੇ ਹੇਰਿ ਗ੍ਰਿੱਝੈਂ ਬਿਸਾਲ।
ਭਰਮੀ ਅਨੇਕ ਨਭ ਆਇ ਆਇ।
ਗਨ ਰਟੈਂ ਨਾਦ ਪਲ[1] ਖਾਇ ਖਾਇ ॥੬॥ [1]ਮਾਸ।
ਗਿਰ ਲੋਕਨ ਕਿਯ ਹੇਲਾ ਕਰਾਲ।
ਰੁਪ ਰਹ੍ਯੋ ਸ਼ਾਹਿ ਬੁੱਧੂ ਬਿਸਾਲ।
ਸਭਿ ਲੀਨਿ ਝਾਲ[1] ਪਗ ਨਾਂਹਿ ਹਾਲ[2]। [1]ਝੱਲ ਲਿਆ। [2]ਨਾ ਹਿੱਲਿਆ।
ਸਭਿ ਲੇ ਮੁਰੀਦ ਪਰਹਾਰ ਡਾਲਿ[1] ॥੭॥ [1]ਵਾਰ ਕੀਤੇ।

ਬਹੁ ਹਤੇ ਸ਼ੱਤ੍ਰ ਲਿਯ ਜੰਗ ਤੋਲ[1]।
ਕਰਿ ਹਲਾਹੂਲ ਬਹੁ ਰੋਲ ਝੋਲ।
ਸੁਤ ਚਤਰ ਪੀਰ ਲੇ ਧਾਇ ਜਾਇ।
ਗੁਲਕਾਨ ਬ੍ਰਿੰਦ ਬਰਖਾ ਕਰਾਇ ॥ ੮ ॥
ਤਬਿ ਝਟਾ ਪੱਟ ਗਿਰ ਪਰੇ ਸੂਰ।
ਬਹੁ ਮਰੇ ਪਹਾਰੀ ਮਿਲੇ ਧੂਰ।
ਸਤਿਗੁਰੂ ਦਿਖਾਵਨਿ ਕੇਰਿ ਹੇਤੁ[1]।
ਬਹੁ ਕਰਜੋ ਓਜ ਰੁਪਿ ਜੰਗ ਖੇਤ[1] ॥ ੯ ॥
ਪੁਨ ਧਾਇ ਕੀਨਿ ਹੇਲਾ ਕਰਾਲ।
ਲਰਿ ਮਰੇ ਮਾਰ ਕਰਿ ਭਟਨ ਜਾਲ[1]।
ਕਰਵਾਰ ਨਿਕਾਰਿਯ ਏਕ ਵਾਰ।
ਗਿਰ ਨਰਨ ਨਿਕੰਦਤਿ ਵਾਰ ਵਾਰ ॥ ੧੦ ॥
ਨਹਿਂ ਜਮੇ ਪਾਇ ਚਾਲੇ ਪਲਾਇ।
ਗਿਰ ਤਰੁਨਿ ਓਟ[1] ਆਪਾ ਬਚਾਇ।
ਤਬਿ ਪਿਖਿ ਗੁਲੇਰੀਆ ਨ੍ਰਿਪ ਗੁਪਾਲ।
ਤਿਤ ਗਯੋ ਧਾਇ ਲੇ ਭਟਨਿ ਜਾਲ ॥ ੧੧ ॥
ਗੁਲਕਾਨਿ ਪੁੰਜ ਬਰਖਾ ਸੁ ਕੀਨਿ।
ਬਕਿ 'ਮਾਰ ਮਾਰ' ਬਡ ਓਜ ਦੀਨਿ।
ਸੁਤ ਚਤੁਰ ਪੀਰ ਕੇ ਬਲਿ ਬਿਸਾਲ।
ਹੁਇ ਖਰੇ ਅੱਗ੍ਰ ਪਿਖਿ ਕੈ ਗੁਪਾਲ ॥ ੧੨ ॥
ਸ਼ਲਖੈਂ ਤੁਫੰਗ ਗੁਲਕਾਨ ਕੇਰਿ।
ਗਿਰ ਨਰਨਿ[1] ਮਾਰਿ ਥਿਰ ਹ੍ਵੈ ਦਿਲੇਰ।
ਤਿਨ ਸੰਗ ਮੁਰੀਦ ਜਿ ਮੁਸਲਮਾਨ।
ਸਭਿ ਕੁਪੇ ਕੀਨਿ ਨੰਗੇ ਕ੍ਰਿਪਾਨ ॥ ੧੩ ॥
ਰਿਸ ਕਰਿ ਗੁਪਾਲ ਊਚੇ ਕਹੰਤਿ।
'ਕਿਮ ਭਾਜ ਪਾਇ ਚਾਲੇ ਡਰੰਤਿ?
ਅਬਿ ਹਟੌਂ ਬੀਰ! ਮੈਂ ਹੌਂ ਸਹਾਇ।
ਜੋ ਅਰੇ ਅੱਗ੍ਰ ਤਿਨ ਲੇਹਿਂ ਘਾਇ' ॥ ੧੪ ॥
ਬਚ ਸੁਨੇ ਨ੍ਰਿਪਤ ਕੇ ਹਟੇ ਬੀਰ।

[1]ਸਹਾਰ ਲਿਆ (ਅ) ਸਾਰਾ ਅੰਦਾਜ਼ਾ ਲਾ ਲਿਆ।

[1]ਗੁਰੂ ਜੀ ਦੇ ਦਿਖਾਵਣ ਵਾਸਤੇ।

[1]ਬੁਧੂ ਸ਼ਾਹ ਨੇ) ਮੈਦਾਨ ਜੰਗ ਵਿਚ ਅੜਕੇ।

[1]ਸਾਰੇ।

[1]ਬ੍ਰਿੱਛਾਂ ਦੀ ਓਟ ਵਿਚ।

[1]ਪਹਾੜੀ ਮਨੁੱਖਾਂ ਨੂੰ।

ਛੋਰਤਿ ਤੁਫੰਗ ਗੁਲਕਾਨ ਤੀਰ।
ਬਡ ਹੇਲ ਕੀਨਿ ਪਰਿ ਧੂਮਧਾਮ।
ਢੋਲਨਿ ਬਜਾਇ ਡੰਕਤਿ ਦਮਾਮ[1] ॥੧੫॥
ਮਿਲਿ ਪਰੇ ਪਰਸਪਰ ਘਾਵ ਡਾਲਿ।
ਗਿਰ ਪਰੇ ਬੀਰ ਹ੍ਵੈ ਕੈ ਕਰਾਲ।
ਰਣ ਜੋਰ ਸਹਯੋ ਨਹਿਂ, ਭੇ ਪਲਾਇ[1]।
ਪਿਖਿ ਪੀਰ ਪੁੱਤ੍ਰ ਰਿਸ ਉਰ ਵਧਾਇ ॥੧੬॥
ਸ਼ਮਸ਼ੇਰ ਕਾਢਿ ਸਮ ਸ਼ੇਰ ਹੋਇ।
ਸ਼ੱਤ੍ਰੂਨਿ ਮਾਰਿ ਰਨ ਮੈਂ ਖਰੋਇ।
ਜਹਿਂ ਨ੍ਰਿਪ ਗੁਪਾਲ ਤਹਿਂ ਤੀਰ ਜਾਇ।
ਬਹੁ ਉਛਰਿ ਉਛਰਿ ਕਰਿਯੰਤਿ ਘਾਇ ॥੧੭॥
ਇਤ ਉਤ ਫਿਰੰਤਿ ਗਹਿ ਖੜਗ ਢਾਲ।
ਕਰਿ ਪਟੇਬਾਜ ਬਿੱਦਜਾ ਬਿਸਾਲ।
ਰਿਪੁ ਮਾਰਿ ਬਚਾਵਤਿ, ਮਾਰ ਤਾਂਹਿ[1]।
ਬਹੁ ਗਿਰੀ ਲੋਥ ਰਣ ਖੇਤ ਮਾਂਹਿ ॥੧੮॥
ਗਿਰ ਨਰ ਅਚੰਭ ਕੌ ਧਾਰਿ ਧਾਰਿ।
ਬਹੁ ਉਮਡਿ ਉਮਡਿ ਘੇਰੋ ਸੁ ਡਾਰ।
ਨਹਿਂ ਤਊ ਵਾਰ ਕਿਸ ਤੇ ਸੁ ਖਾਇਂ।
ਤਨ ਕੌ ਬਚਾਇ ਰਿਪੁ ਘਾਇ ਘਾਇ[1] ॥੧੯॥
ਬਹੁ† ਦਿਸ਼ਿਨਿ ਕੇਰ ਭਟ ਹੇਰਿ ਹੇਰਿ।
ਕਹਿਂ 'ਸਾਧ ਸਾਧ' ਪੁਨ 'ਘੇਰ ਘੇਰ[1]।'
ਬਹੁ ਮਚਯੋ ਰੌਰ ਗੁਰ ਸੁਨਤਿ ਕਾਨ।
ਬੂਝੈਂ 'ਇਤੋਕ ਕਿਨ ਜੰਗ ਠਾਨਿ?' ॥੨੦॥
ਇਕ ਸੁਭਟ ਭਨਯੋ 'ਚਹੁ ਪੁੱਤ੍ਰ ਪੀਰ[1]।
ਰਿਪੁ ਹਨੇ ਅਨਿਕ, ਬਿਚ ਥਿਰੇ ਧੀਰ।
ਤਿਨ ਪਰ ਗੁਲੇਰੀਆ ਧਾਇ ਜਾਇ।
ਲਿਯ ਘੇਰ ਬੀਚ ਸਮੁਦਾਇ ਆਇ

[1]ਦਮਾਮਿਆਂ ਤੇ ਚੋਬਾਂ ਵਜਦੀਆਂ ਹਨ।

[1]ਦੌੜ ਗਏ।

[1]ਸ਼ੱਤ੍ਰੂ ਦੀ ਮਾਰ ਬਚਾ ਕੇ (ਆਪ) ਤਿਨ੍ਹਾਂ ਨੂੰ ਮਾਰਦਾ ਹੈ।

[1]ਜ਼ਖਮੀ ਕਰਕੇ ਮਾਰਦਾ ਹੈ।

†ਪਾ:-ਗੁਰ।

[1]ਕਹਿੰਦੇ ਹਨ 'ਸ਼ਾਬਾਸ਼ ਸ਼ਾਬਾਸ਼' (ਤੇ) ਫਿਰ (ਕਹਿੰਦੇ ਹਨ) 'ਘਿਰ ਗਏ, ਘਿਰ ਗਏ'।

[1]ਪੀਰ ਦੇ ਚਹੁੰ ਪੁੱਤ੍ਰਾਂ ਨੇ।

॥੨੧॥
ਤਿਨ ਕੀ ਸਹਾਇ ਭੇਜੋ ਬਿਸਾਲ।'
ਢਿਗ ਹੁਤੋ ਖਰੋ ਮਾਤੁਲ ਕ੍ਰਿਪਾਲ।
ਸੁਨਿ ਭੀਰ ਪਰੀ ਮਨ ਛੋਭ ਧਾਰਿ।
ਹਯ ਕੋ ਕੁਦਾਇ ਚਾਲਜੋ ਉਦਾਰ ॥੨੨॥
ਕਰ ਮੈਂ ਕੁਦੰਡ ਐਂਚਜੋ ਕਠੋਰ।
ਭੀਖਨ ਖਤੰਗ ਗੁਨ ਬੀਚ[1] ਜੋਰਿ। [1]ਚਿੱਲੇ ਵਿਚ।
ਪਹੁੰਚਜੋ ਤੁਰੰਤ ਕਹਿ 'ਮਾਰ ਮਾਰ।'
ਲਲਕਾਰ ਸਭਿਨਿ ਹੇਲਾ ਸੁ ਡਾਰਿ
॥੨੩॥
ਜੇ ਹੁਤੇ ਤੁਰਕ[1] ਲਹਿ ਕਰਿ ਸਹਾਇ। [1]ਭਾਵ ਮੁਰੀਦ ਬੁੱਧੂਸ਼ਾਹ ਦੇ।
ਸਭਿ ਪਰੇ ਦੌਰ ਕਰਿ ਅਨਿਕ ਘਾਇ।
ਤੜਭੜ ਤੁਫੰਗ ਇਕ ਬਾਰਿ ਚਾਲ।
ਜੁਟ ਗਏ ਕ੍ਰਿਪਾਨਨ ਓਟ ਢਾਲ ॥੨੪॥
ਤਬਿ ਪੁੱਤ੍ਰ ਪੀਰ ਕੇ ਦੋਇ ਘੇਰਿ।
ਗਨ ਰਿਪੁ ਸੰਭਾਰ ਕਰਿ ਫੇਰਿ ਫੇਰਿ[1]। [1]ਫਿਰ ਫਿਰਕੇ ਸਾਰੇ ਵੈਰੀਆਂ ਤੋਂ ਸੰਭਾਲਦੇ ਹਨ (ਆਪਣੇ ਸਰੀਰ ਨੂੰ)।
ਪਹੁੰਚਜੋ ਕ੍ਰਿਪਾਲ ਬਾਨਨਿ ਪ੍ਰਹਾਰ।
ਘੇਰੋ ਛੁਰਾਇ ਬਾਹਰ ਨਿਕਾਰਿ ॥੨੫॥
ਬਹੁ ਰਿਸੇ ਪੀਰ ਕੇ ਪੁੱਤ੍ਰ ਫੇਰ।
ਬਾਹੇ ਕ੍ਰਿਪਾਨ ਹੁਇ ਫੇਰ ਨੇਰ[1]। [1]ਨੇੜੇ ਹੋਕੇ।
ਰਿਸ ਕਰਿ ਗੁਪਾਲ ਨੇ ਬਾਨ ਛੋਰਿ।
ਉਰ[1] ਤਾਤਕਾਲ ਹੀ ਦੀਨਿ ਫੋਰ ॥੨੬॥ [1]ਛਾਤੀ।
ਜਬਿ ਗਿਰਜੋ ਬੀਰ ਰਨ ਖੇਤ ਮਾਂਹਿ।
ਦੁਹਿ ਦਿਸ਼ਨਿ ਸੁਭਟ ਲਖਿ ਲੋਥ ਤਾਂਹਿ।
ਉਮਡੇ ਅਨੇਕ ਹਿਤ ਲੇਨਿ ਆਪ।
ਕਰ ਧਰੇ ਤੀਰ ਤੋਮਰ ਕਲਾਪ[1] ॥੨੭॥ [1]ਸਮੂਹ।
ਜੁਟ ਗਏ ਬਹੁਰ ਕਾਢੇ ਕ੍ਰਿਪਾਨ।
ਤਨ ਕਾਟ ਕਾਠ ਜਿਮ ਗਨ ਤਿਖਾਨ।
ਗਿਰ ਗਏ ਲੋਥ ਪੋਥਨ ਬਿਸਾਲ।
ਨਹਿੰ ਤਜੀ ਥਾਇੰ ਭੀ ਅਤਿ ਕਰਾਲ
॥੨੮॥

ਮਾਤੁਲ ਕ੍ਰਿਪਾਲ ਤਜਿ ਤਜਿ ਖਤੰਗ।
ਜਹਿਂ ਥਿਤ ਗੁਪਾਲ ਤਹਿਂ ਅੰਗਭੰਗ।
ਗਨ ਗੇਰਿ ਗੇਰਿ ਦੀਨੇ ਉਥੱਲ[1]। [1]ਉਲਟਾ ਕੇ ਡੇਗੇ।
ਇਤ ਉਤ ਤਕਾਇ ਭਈ ਹੱਲ ਚੱਲ
॥੨੯॥
ਨਹਿਂ ਥਿਰਨ ਦੇਤਿ ਇਕ ਥਲ ਸੁਭੱਟ।
ਹਯ ਕੌ ਚਲਾਇ ਕੇਤਿਕ ਦਬੱਟ[1]। [1]ਦਬਾਏ।
ਤਬਿ ਤੁਰਕ ਸਕਲ ਨਿਜ ਬਲ ਸੰਭਾਰਿ।
ਗੁਲਕਾਨ ਬ੍ਰਿੰਦ ਸਾਇਕ[1] ਪ੍ਰਹਾਰ [1]ਬਾਨ।
॥੩੦॥
ਗਿਰਪਤਿ ਗੁਪਾਲ ਕੇ ਨਿਕਟ ਬੀਰ।
ਹਲ ਪਰੇ ਚਾਲ ਨਹਿਂ ਧਰਤਿ ਧੀਰ।
ਡੀਠਨ ਬਚਾਇ ਇਤ ਉਤ ਪਲਾਇ।
ਕੋ ਤਰੁਨਿ ਓਟ[1] ਹੁਇ ਨਿਜ ਬਚਾਇ [1]ਬ੍ਰਿੱਛਾਂ ਦੇ ਓਲ੍ਹੇ।
॥੩੧॥
ਇਮ ਪਰੀ ਲੋਹ ਕੀ ਮਾਰ ਭੂਰ।
ਬਿਨ ਲਾਜ ਤਜਾਗਿ ਰਣ ਖੇਤ ਸੂਰ।
ਪਿਖਿ ਕੈ ਕ੍ਰਿਪਾਲ ਕੇ ਖਰ ਖਤੰਗ।
ਗਿਰਪਤਿ ਗੁਪਾਲ ਰਿਸ ਰੰਗ ਸੰਗ
॥੩੨॥
ਸਹਿ ਸਕੇ ਨ, ਹਯ ਕੋ ਚਪਲ ਕੀਨਿ।
ਹੁਇ ਅੱਗ੍ਰ ਬਾਨ ਕੋ ਤਜਾਗ ਦੀਨ।
ਖਰ ਹੁਤੋ[1] ਸ ਮਾਤੁਲ ਓਰ ਆਇ। [1]ਉਹ ਤੀਰ) ਤਿੱਖਾ ਸੀ।
ਖੁਭ ਗਯੋ ਜ਼ੀਨ ਮਹਿਂ ਬੇਗ ਪਾਇ ॥੩੩॥
ਦਿਖ ਕੈ ਕ੍ਰਿਪਾਲ ਊਚੈ ਅਲਾਇ।
'ਤੈਂ ਨਿਜ ਪ੍ਰਹਾਰ ਲੀਨੋ ਚਲਾਇ।
ਅਬਿ ਦੇਹੁ ਵਾਰ ਮੇਰੋ ਖਰੋਇ।
ਨਹਿਂ ਆਨ ਥਾਨ ਨਿਜ ਜਾਨ ਜੋਇ[1] [1]ਭਾਵ ਹੋਰਥੇ ਹੁਣ ਨਾ ਜਾਹੁ।
॥੩੪॥
ਸਹਿ ਲੇਹੁ ਵਾਰ ਨਹਿਂ ਬਚਹਿਂ ਪ੍ਰਾਨ।
ਕੈਧੋਂ ਸੁ ਹਾਨ ਹ੍ਵੈ ਹੈ ਕਿਕਾਨ[1]।' [1]ਯਾ ਘੋੜਾ ਮਰੇਗਾ।
ਇਹ ਸੁਨਤਿ ਸੈਲਪਤਿ ਹਯ ਚਲਾਇ।

ਕਰਿ ਚਪਲ ਅਧਿਕ ਜਿਮ ਹ੍ਵੈ ਬਚਾਇ ॥ ੩੫ ॥
ਤਬਿ ਛੁਟਿ ਕ੍ਰਿਪਾਲ ਤੇ ਬਾਨ ਚਾਲ।
ਤੀਖਨ ਸਮਾਨ ਪੰਨਗ ਬਿਸਾਲ।
ਉਛਰੰਤਿ ਤੁਰੰਗ ਕੇ ਕਰਨ ਮੂਲ[1]। [1]ਕੰਨ ਦੇ ਮੁੱਢ ਕੋਲ।
ਲਗਿ ਭਯੋ ਪਾਰ ਗਿਰ ਪਰਯੋ ਝੂਲਿ ॥ ੩੬ ॥
ਤਜਿ ਕਰਿ ਤੁਰੰਗ ਪੀਛੇ ਸਿਧਾਇ।
ਨਿਜ ਸੈਨ ਪ੍ਰਵੇਸ਼ਯੋ ਤਨ ਬਚਾਇ।
ਪੁਨ ਸਨੇ ਸਨੇ ਪਸ਼ਚਾਤ ਜਾਤਿ।
ਟਿਕ ਰਹਯੋ ਜੁੱਧਿ, ਥਿਰ ਕਰਹਿ ਘਾਤਿ ॥ ੩੭ ॥

ਦੋਹਰਾ:

ਹੌਰੇ ਕਰਿ ਗਿਰਪਤਿਨ ਭਟ, ਥਿਰ ਕਰਿ ਨਿਜ ਨਿਜ ਥਾਇ।
ਬੁੱਧੂਸ਼ਾਹ ਸਪੂਤ ਕੀ, ਲੋਥ ਓਜ ਕਰਿ ਲਜਾਇ ॥ ੩੮ ॥
ਇਮ ਸਹਾਇਤਾ ਕਰਿ ਭਲੇ, ਧੀਰਜ ਸਹਿਤ ਟਿਕਾਇ।
'ਤਜਹੁ ਤੁਰੰਗਨ ਕੋ' ਕਹਯੋ, 'ਗੁਲਕਾਂ ਗਨ ਬਰਖਾਇ' ॥ ੩੯ ॥
ਧੀਰ ਦਈ ਕਹਿ ਪੀਰ ਕੌ, ਮ੍ਰਿਦੁਲ ਬਾਕ ਤੇ ਬੀਰ[1]। [1]ਸੂਰਮੇ (ਕ੍ਰਿਪਾਲ ਜੀ ਨੇ)।
ਚਲਯੋ ਚਹਿਤਿ ਚਿਤ ਚੌਂਪ ਤੇ, ਭਗਨੀ ਸੁਤ ਕੇ ਤੀਰ[1] ॥ ੪੦ ॥ [1]ਭਾਵ ਗੁਰੂ ਜੀ ਪਾਸ।
ਹਤਯੋ ਤੁਰੰਗਮ ਸ਼ੱਤ੍ਰ ਕੇ, ਕਰਯੋ ਸੁ ਬਚ ਗੋਪਾਲ[1]। [1]ਪਰ) ਗੋਪਾਲ ਰਾਜੇ ਨੇ ਆਪਣਾ ਬਚਾ ਕਰ ਲਿਆ।
ਵਾਹਿਨ ਅਪਰ ਮੰਗਾਇ ਕੈ, ਭਯੋ ਅਰੂਢਿ ਭੁਵਾਲ[1] ॥ ੪੧ ॥ [1]ਰਾਜਾ।
ਕਲਗ਼ੀਧਰ ਕੇ ਨਿਕਟ ਸਭਿ, ਕਰਯੋ ਬ੍ਰਿਤੰਤ ਬਖਾਨ।
'ਸਾਧ ਸਾਧ ਬੁੱਧੂ ਸੁਭਟ, ਜਿਨ ਰਾਖੀ ਨਿਜ [1]ਪ੍ਰਤੱਗਜਾ, ਅਣਖ, ਇੱਜ਼ਤ।

ਆਨ[11] ॥੪੨॥
ਨ੍ਰਿਪ ਚੰਦੇਲ ਹੰਡੂਰੀਆ, ਲੇ ਕਰਿ ਦਲ
ਸਮੁਦਾਇ।
ਚਹੈਂ ਗੁਰੂ ਦਿਸ਼ਿ ਜੰਗ ਕੌ, ਤੀਰ ਤੁਫੰਗ
ਚਲਾਇ ॥੪੩॥
ਪੰਚਹੁੰ ਭ੍ਰਾਤਾ ਅਰ ਰਹੇ, ਦੇਤਿ ਚਮੂੰ ਕੇ
ਜ਼ੋਰ।
ਦੀਹ ਦਮਾਮੇ ਡੰਕ ਦੈ, 'ਮਾਰ ਮਾਰ' ਕਰਿ
ਸ਼ੋਰ ॥੪੪॥
ਖਰੇ ਬਿਲੋਕਤਿ ਸਤਿਗੁਰੂ, ਦਲ ਦੋਇਨ ਕੇ
ਬੀਰ।
ਕਰਿ ਪੁਰਸ਼ਾਰਥ ਕੋ ਹਤਹਿਂ, ਗਨ ਗੁਲਕਾਂ
ਅਰੁ ਤੀਰ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਖਟ ਬਿੰਸਤੀ ਅੰਸੂ ॥੨੬॥

## ੨੭. [ਕ੍ਰਿਪਾਲ ਮਹੰਤ ਨੇ ਹਯਾਤ ਖਾਂ ਨੂੰ ਮਾਰਨਾ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:
ਭੀਖਮ ਖ਼ਾਨ, ਹਯਾਤਖਾਂ, ਤ੍ਰਿਤੀ ਨਿਜਾਬਤ ਖਾਨ।
ਫਤੇਸ਼ਾਹ ਇਨ ਕੇ ਨਿਕਟ, ਦੂਤ ਪਠਯੋ ਮਤਿਵਾਨ ॥੧॥
ਪਾਧੜੀ ਛੰਦ:
ਤਤਕਾਲ ਅਯੋ ਤਿਨ ਬਾਤ ਕਹੀ।
'ਤਨ ਕਯੋਂ ਰਣ ਖੇਤਹਿਂ ਦੇਤਿ ਨਹੀਂ[1]।
ਕਿਸ ਕਾਰਨ ਆਪ ਬਚਾਵਤਿ ਹੋ?
ਗੁਲਕਾਂ ਸਰ ਕਯੋਂ ਨ ਚਲਾਵਤਿ ਹੋ? ॥੨॥
-ਗੁਰ ਤੀਰ ਗਵਾਰ- ਬਖਾਨਤਿ ਹੈਂ[1]।
ਹੱਥਜਾਰਨਿ ਭੇਵ ਨ ਜਾਨਤਿ ਹੈਂ-।
ਕਰਿ ਹੇਲ ਮਿਲੋ ਦਲ ਕਯੋਂ ਨ ਅਬੈ[1]।
ਲੁਟ ਮਾਫ ਕਰੀ, ਧਨ ਲੇਹੁ ਸਬੈ' ॥੩॥
ਸੁਨਿ ਭੀਖਨਖਾਨ ਬਖਾਨਿ ਕਰਯੋ।
'ਕੁਛ ਦੇਰਿ ਨਹੀਂ ਲਖਿ ਜੰਗ ਪਰਯੋ[1]।
ਦਸ ਬੀਸਕਿ ਬੀਰ ਅਹੈਂ ਇਨ ਮੈਂ।
ਕਰਿ ਘਾਤ ਅਬੈ ਤਿਨ ਕੋ ਰਣ ਮੈਂ ॥੪॥
ਕਰਿ ਹੇਲ ਫਤੇ, ਨਹਿਂ ਚਿੰਤ ਕਰੇ[1]।
ਰਣ ਕੇ ਹੁਇਂ† ਦਾਵ ਅਨੇਕ ਤਰੇ[1]।'
ਇਮ ਭਾਖਤਿ, ਖਾਨ ਬਟੋਰ ਲਿਏ।
'ਇਕ ਹੇਲ ਕਰੋ ਸਭਿ ਜ਼ੋਰ ਦਿਏ' ॥੫॥
ਸੁਨਿ ਖਾਨ ਹਯਾਤ ਰਿਸਯੋ ਤਬਿਹੂੰ।
ਜੁਤਿ ਭੀਖਨ ਖਾਨ ਪਿਖੇ ਸਭਿਹੂੰ।
ਕਰਿ ਤੇਜ਼ ਤੁਰੰਗ ਧਵਾਇ ਪਰਯੋ।
ਹਤਿ ਬਾਨਨ ਕੌ ਦਲ ਸੰਗ ਅਰਯੋ ॥੬॥
ਪਸ਼ਚਾਤ ਪਠਾਨ ਸਮੂਹਨ ਹੈਂ।
'ਹਤਿ ਤੀਰ ਤੁਫੰਗਨ ਮਾਰਿ' ਕਹੈਂ।
ਇਤ ਤੇ ਉਤ ਧਾਇ ਪ੍ਰਹਾਰਤਿ ਹੈਂ।
ਪਿਖਿ ਅੱਗ੍ਰ ਵਧਯੋ ਤਿਸ ਮਾਰਤਿ ਹੈਂ ॥੭॥

[1]ਭਾਵ ਤਨਦਿਹੀ ਦੇ ਨਾਲ ਲੜਾਈ ਕਿਉਂ ਨਹੀਂ ਕਰਦੇ।
[1]ਕਹਿੰਦੇ ਸਾਓ ਕਿ ਗੁਰੂ ਪਾਸ ਤਾਂ ਗਵਾਰ ਹਨ।
[1]ਭਾਵ ਹੁਣ ਹੱਲਾ ਕਿਉਂ ਨਹੀਂ ਕਰਦੇ।
[1]ਜੰਗ ਪਿਆ ਹੀ ਦੇਖੋ।
[1]ਹੱਲਾ ਕਰਕੇ ਫਤਹ ਕਰਾਂਗੇ ਚਿੰਤਾ ਨਾ ਕਰੋ।
[1]ਅਨੇਕ ਤਰ੍ਹਾਂ ਦੇ। †ਪਾ:-ਦੁਇ।

ਬਡ ਦੁਦੰਭਿ ਬਾਜਤਿ, ਜੰਗ ਮਚੜੋ।
ਛਿਤ ਧੂਰਤ ਸੂਰਨ ਸ਼੍ਰੌਨ ਰਚੜੋ[1]।

[1]ਧਰਤੀ ਦੀ ਧੂੜ ਵਿੱਚ ਸੂਰਮਿਆਂ ਦਾ ਲਹੂ ਰਚਿਆ। (ਅ) ਧਰਤੀ ਹੋ ਗਈ ਲੋਹੇ ਦੇ ਜੰਗਾਰ ਦੇ ਰੰਗ ਦੀ ਜਦ ਸੂਰਮਿਆਂ ਦਾ ਲਹੂ ਰਚਿਆ ਉਸ ਵਿਚ। [ਸੰਸ:, ਧੂਰਤ = ਲੋਹੇ ਦਾ ਜੰਗਾਰ]।

ਮੁਖ 'ਮਾਰਹਿਂ ਮਾਰ' ਉਚਾਰਤਿ ਹੈਂ।
ਬਰਖਾ ਗੁਲਕਾਨਿ ਸੁ ਡਾਰਤਿ ਹੈਂ ॥ ੮ ॥
ਹੰਡਿਯਾ ਸਮ ਸੀਸ ਫੁਟੇ ਸੁ ਗਿਰੇ।
ਕਰਛੀ ਜਨੁ ਹਾਥ ਕਟੰਤਿ ਪਰੇ[1]।

[1]ਹੱਥ ਕੱਟੇ ਜਾਕੇ ਡਿੱਗੇ ਪਏ ਕੜਛੀ ਤੁੱਲ ਹਨ।

ਸਿਪਰੈਂ ਜਨੁ ਪਾਤਰ[1] ਤਾਂਹਿ ਧਰੀ।

[1]ਪੱਤਲਾਂ।

ਮਿਝ ਆਮਿਖ ਸ਼੍ਰੋਨ ਅਹਾਰ ਕਰੀ ॥ ੯ ॥
ਗਨ ਜੋਗਨ ਪ੍ਰੇਤ ਡਕਾਰਤਿ ਹੈਂ[1]।

[1]ਸੁੱਟਦੀਆਂ ਹਨ।

ਬਹੁ ਸੁਭਟਨਿ ਪਿੰਜਰ ਡਾਰਤਿ ਹੈਂ।
ਬਹੁ ਗੀਦਰ ਆਨਿ ਪੁਕਾਰ ਕਰੈਂ।
ਗ੍ਰਿਧ ਕੰਕ[1] ਭਖੈਂ ਪਲ[2] ਮੋਦ ਭਰੈਂ ॥ ੧੦ ॥

[1]ਗਿਰਝਾਂ ਤੇ ਚਿੱਟੀਆਂ ਇੱਲਾਂ। [2]ਮਾਸ।

ਕਿਤ ਘਾਇਲ ਹ੍ਵੈ ਜਲ ਜਾਚਤਿ ਹੈਂ।
ਇਕ ਲੋਟਤਿ ਸ਼੍ਰੋਨਤਿ ਰਾਚਤਿ ਹੈਂ।
ਬਹੁ ਖਾਨ ਮਰੇ ਗੁਲਕਾਨ ਲਗੇ।
ਤਰਵਾਰਨ ਸੋਂ ਜੁਟ ਬੀਰ ਜਗੇ ॥ ੧੧ ॥
ਤਬਿ ਖਾਨ ਹਯਾਤ ਹਨੈ ਸਰ ਕੋ।
ਗੁਰ ਕੇ ਦਲ ਕੌ ਬਹੁ ਦੈ ਡਰ ਕੋ।
ਨਿਜ ਅੰਗ ਬਚਾਇ ਪ੍ਰਹਾਰਤਿ ਹੈ।
ਹਯ ਤੇਜ ਕਰੇ ਲਲਕਾਰਤਿ ਹੈ ॥ ੧੨ ॥
ਦਲ ਮੈਂ ਬਲ ਦੀਹ ਦਿਖਾਰਤਿ ਹੈ।
ਜਿਸ ਤੀਰ ਹਨੈ ਤਿਸ ਮਾਰਤਿ ਹੈ।
ਗੁਰ ਪਾਸ ਮਹੰਤ ਕ੍ਰਿਪਾਲ ਖਰਜੋ।
ਅਵਿਲੋਕਤਿ ਕੋਪ ਬਿਸਾਲ ਭਰਜੋ ॥ ੧੩ ॥
'ਬਲ ਤੇਜ ਤੁਰੰਗਮ ਜੋਰ ਕਰੇ[1]।

[1]ਭਾਵ ਹਯਾਤ ਖਾਂ ਜੋਰ ਕਰਦਾ ਹੈ।

ਹਮਰੇ ਦਲ ਕੋ ਬਹੁ ਤਾਸ ਧਰੇ।
ਪ੍ਰਭੁ ਜੀ ! ਨਿਜ ਆਇਸੁ ਦੇਹ ਅਬੈ।
ਇਸ ਸੰਗ ਲਰੋਂ, ਨ ਟਰੋਂ ਸੁ ਕਬੈ ॥ ੧੪ ॥

ਭਟ ਬ੍ਰਿੰਦਨਿ ਕੋ ਰਨ ਮਾਰਤਿ ਹੈ।
ਨਿਜ ਅੰਗ ਬਚਾਇ ਪ੍ਰਹਾਰਤਿ ਹੈ।
ਹਤਿ ਪੂਰਬ ਮੈਂ ਰਿਪੁ ਪ੍ਰਾਨਨ ਕੋ।
ਪੁਨ ਆਨਿ ਬਿਲੋਕਹੁ ਆਨਨ ਕੋ[1]' ॥੧੫॥

[1]ਆਪਦੇ (ਕਵਲ) ਮੁਖ ਨੂੰ।

ਕਲਗੀਧਰ ਯੌਂ ਮੁਸਕਾਇ ਕਹ੍ਯੋ।
'ਤੁਮ ਬਾਕਨਿ ਕੇਰ ਪ੍ਰਤਾਪ ਲਹ੍ਯੋ।
ਬਰ ਦੇਹਿ, ਫਤੇ ਗੁਰ ਪਾਵਹਿੰਗੇ।
ਰਿਪੁ ਬ੍ਰਿੰਦ ਖਪਾਇਵ ਹਾਵਹਿੰਗੇ[1] ॥੧੬॥

[1]ਨਾਸ਼ ਕਰਕੇ ਖਪਾ ਦਿਆਂਗੇ।

ਇਹ ਸੰਤਨ ਕੀ ਨਿਤ ਰੀਤਿ ਅਹੈ।
ਹੁਇ ਹਾਰ ਬਿਜੈ, ਬਰ ਸ੍ਰਾਪ ਕਹੈਂ[1]।'

[1]ਸੰਤਾਂ ਦਾ ਕੰਮ ਜਿੱਤ ਕਿ ਹਾਰ ਲਈ ਵਰ ਯਾ ਸ੍ਰਾਪ ਦੇਣਾ ਹੀ ਹੈ। ਭਾਵ ਲੜਨਾਂ ਤੁਸਾਂ ਦਾ ਕੰਮ ਨਹੀਂ।

ਸੁਨਿ ਫੇਰ ਕ੍ਰਿਪਾਲ ਬਖਾਨਤਿ ਹੈ।
ਰਸ ਬੀਰ ਵਧ੍ਯੋ ਰਿਸ ਠਾਨਤਿ ਹੈ ॥੧੭॥
'ਪ੍ਰਭੁ ਜੀ ! ਰਨ ਮਹਿਂ ਤੁਮ ਸੰਗ ਖਰ੍ਯੋ[1]।

[1]ਖੜਾ ਹਾਂ।

ਪਿਖਿ ਲੂਣਹਰਾਮ ਪਠਾਨ ਅਰ੍ਯੋ।
ਨਹਿਂ ਜਾਇ ਸਹ੍ਯੋ ਰਿਪੁ ਕੇ ਬਲ ਕੋ।
ਕਰਿ ਘਾਤ ਡਰਾਵਤਿ ਹੈ ਦਲ ਕੋ' ॥੧੮॥
ਕਲਗੀਧਰ ਯੌਂ ਜਬਿ ਬੈਨ ਸੁਨੇ।
ਉਰ ਹੋਇ ਪ੍ਰਸੰਨ ਬਿਸਾਲ ਭਨੇ।
'ਹੱਥਜਾਰ ਕਹਾਂ ਜੁ ਪ੍ਰਹਾਰਹੁਗੇ?
ਜਿਸ ਕੇ ਬਲ ਤੇ ਅਰਿ ਮਾਰਹੁਗੇ ॥੧੯॥
ਤਰਵਾਰ ਤੁਫੰਗ ਨ ਤੋਮਰ ਹੈ।
ਧਨੁ ਬਾਨ[1] ਮਹਾਨ ਨਹੀਂ ਕਰ ਹੈ[2]।

[1]ਧਨੁਖ ਤੇ ਬਾਨ। [2]ਹੱਥ ਵਿੱਚ ਨਹੀਂ ਹੈ।

ਨਹਿਂ ਢਾਰ ਬਚਾਵਨ ਅੰਗਨਿ ਕੋ।
ਕਿਮ ਜੰਗ ਚਹੌ ਅਰ ਭੰਗਨਿ ਕੋ ॥੨੦॥
ਸੁਨਿ ਸੰਤ ਕ੍ਰਿਪਾਲ ਕ੍ਰਿਪਾਲ ਲਹ੍ਯੋ[1]।

[1]ਕ੍ਰਿਪਾਲ ਸੰਤ ਨੇ ਸੁਣਕੇ ਕ੍ਰਿਪਾਲੂ (ਗੁਰੂ ਜੀ ਨੂੰ) ਦੇਖਿਆ।

ਢਿਗ ਮਾਤੁਲ ਬੀਰ ਕ੍ਰਿਪਾਲ ਚਹ੍ਯੋ[1]।

[1]ਪਾਸ ਖੜੇ ਮਾਮਾ ਕ੍ਰਿਪਾਲ ਜੀ ਵਲ ਦੇਖਿਆ।

'ਕੁਤਕਾ[1] ਇਹ ਕਾਂਧੇ ਮੋਹਿ ਕਹ੍ਯੋ[2]?

[1]ਲਮਾਣ ਵਿੱਚ ਛੋਟਾ ਪਰ ਮੁਟਾਈ ਵਿੱਚ ਮੋਟਾ ਡੰਡਾ। [2]ਕਾਹਦੇ ਵਾਸਤੇ ਹੈ।

ਮਮ ਆਯੁਧ ਦੀਰਘ ਹਾਥ ਗਹ੍ਯੋ ॥੨੧॥
ਇਕ ਸੰਗ ਹਯਾਤ ਪ੍ਰਹਾਰ ਕਰੌਂ।
ਤੁਮਰੋ ਬਲ ਪਾਇ ਰਤੀ ਨ ਡਰੌਂ।
ਜਹਿਂ ਲੌ ਚਲਿ ਜਾਇ ਨ ਛੋਰਹੁਂਗੋ।
ਇਕ ਵਾਰ ਕਰੌਂ ਸਿਰ ਫੋਰਹੁਂਗੋ' ॥੨੨॥
ਸੁਨਿ ਮਾਤੁਲ ਧੀਰ ਕ੍ਰਿਪਾਲ ਕਹੈ।
'ਤਪ ਤੇਜ ਬਿਸਾਲ ਕ੍ਰਿਪਾਲ[1] ਅਹੈ। [1]ਕ੍ਰਿਪਾਲ ਸੰਤ ਦਾ।
ਕਹਿ ਦੇਹੁ ਕ੍ਰਿਪਾਲ[1] ! ਸੁ ਆਇਸੁ ਕੌ। [1]ਹੇ ਗੁਰੂ ਜੀ।
ਰਣ ਸਾਥ ਪਠਾਣ ਪਿਖੌਂ ਇਸ ਕੌ[1]' ॥੨੩॥ [1]ਪਠਾਣ ਨਾਲ ਇਸ ਦਾ ਜੰਗ ਦੇਖੋ (ਹੇ ਗੁਰੂ ਜੀ)।
ਮੁਸਕਾਇ ਪ੍ਰਭੂ ਤਬਿ ਬਾਕ ਕਹ੍ਯੋ।
'ਹਤਿ ਖਾਨ ਹਯਾਤ ਰਿਦੈ ਜੁ ਚਹ੍ਯੋ।
ਬਿਦਤੀ ਜਗ ਮੈਂ ਜਿਮ ਭੀਮ ਗਦਾ।
ਕੁਤਕਾ[1] ਤਿਮ ਜਾਨਹਿਂ ਲੋਕ ਸਦਾ' ॥੨੪॥ [1](ਤੇਰਾ) ਡੰਡਾ।
ਗੁਰ ਕੇ ਸੁਨਿ ਬਾਕ ਅਨੰਦ ਭਯੋ।
ਬਲ ਸਾਥ ਸੁ ਹਾਥ ਸੰਭਾਰਿ ਲਯੋ।
ਜਿਹ ਦੀਰਘ ਦੇਹ ਸੁ ਪੇਟ ਮਹਾਂ।
ਭੁਜ ਲੰਬ[1] ਦੋਊ ਬਡ ਓਜ ਲਹਾ ॥੨੫॥ [1]ਲੰਮੀਆਂ।
ਜਟ ਜੂਟ ਜੁਟ੍ਯੋ[1] ਜਿਹ ਸੀਸ ਧਰੇ। [1]ਜੜਾਵਾਂ ਦਾ ਜੂੜਾ ਵੱਟਿਆ ਹੋਇਆ।
ਸਭਿ ਅੰਗਨ ਬੀਚ ਬਿਭੂਤਿ ਧਰੇ।
ਨਿਜ ਤੇਜ ਤੁਰੰਗ ਧਵਾਇ ਚਲ੍ਯੋ।
ਦਲ ਖਾਨਨ ਕੋ ਤਤਕਾਲ ਦਲ੍ਯੋ ॥੨੬॥
ਤਨ ਭੈਰਵ ਭੇਖ ਸੁਪੈਦ ਕਰ੍ਯੋ[1]। [1]ਭਜਾਨਕ ਭੇਖ ਚਿੱਟਾ (ਸਵਾਹ ਨਾਲ) ਕੀਤਾ ਹੋਇਆ ਸੀ।
ਦ੍ਰਿਗ ਆਨਨ ਲਾਲ ਸੁ ਕੋਪ ਭੁਰ੍ਯੋ।
ਡਰਪਾਇ ਪਠਾਨਨ ਅੱਗ੍ਰ ਭਯੋ[1]। [1]ਡਰਾਕੇ ਪਠਾਣਾਂ ਨੂੰ ਅੱਗੇ ਹੋਇਆ।
ਤਤਕਾਲ ਹਯਾਤ ਬੰਗਾਰ ਲਯੋ ॥੨੭॥
'ਕਿਤ ਜਾਤਿ ਭਜ੍ਯੋ ਇਤ ਹੋਹੁ ਖਰ੍ਯੋ।
ਮਮ ਸਾਥ ਕ੍ਰਿਪਾਨ ਨਿਕਾਰ ਲਰ੍ਯੋ।
ਹਮਰੇ ਬਹੁ ਬੀਰ ਹਤੇ ਰਨ ਮੈਂ।
ਅਬਿ ਸਨਮੁਖ ਧੀਰ ਧਰੋ ਮਨ ਮੈਂ'

॥੨੮॥
ਸੁਨਿ ਖਾਨ ਮੁਰਜੋ ਲਲਕਾਰਤਿ ਹੀ।
ਜਿਮ ਨਾਗ ਕਿ ਪੂੰਛਹਿ ਦਾਬਤਿ ਹੀ[1]।
ਹੁਇ ਸੰਮੁਖ ਦੋਨਹੁ ਬੀਰ ਖਰੇ।
ਤਰਵਾਰ ਨਿਕਾਰਿਯ ਕੋਪ ਭਰੇ ॥੨੯॥
ਕੁਤਕਾ ਬਡ ਮੋਟ ਸੰਭਾਰਿ ਤਬੈ।
ਦਲ ਦੋਇਨ ਕੇ ਭਟ ਦੇਖਿ ਸਬੈ।
ਲਖਿ ਸਾਧ ਬਿਭੂਤਿ ਜਟਾਉ ਧਰੇ।
ਗਿਰਨਾਥ ਪਠਾਨ, ਦਿਸੰਤਿ[1] ਖਰੇ ॥੩੦॥
-ਇਹ ਜੁੱਧ ਭਲੋ ਹਠ ਸਾਧ ਕਿਯੋ।
ਹਿਤ ਮਾਰਨ ਕੇ ਕੁਤਕਾ ਸੁ ਲਿਯੋ-।
ਤਜਿ ਕੈ ਰਨ ਦੇਖਨਿ ਦੋਇਨ ਕੋ[1]।
ਇਮ ਪੂਰਬ ਕੀਨਸਿ ਕੋਇ ਨ ਕੋ[1] ॥੩੧॥
ਕਰਿ ਤੇਜ ਤੁਰੰਗ ਪਠਾਨ ਅਯੋ।
ਤਰਵਾਰ ਨਿਕਾਰਿ ਉਭਾਰਿ ਲਯੋ।
ਉਰ ਧੀਰਜ ਸੰਮੁਖ ਸਾਧ ਖਰਜੋ।
ਕੁਤਕਾ ਗਹਿ ਨੈਕ ਨ ਹੀਯ ਡਰਜੋ ॥੩੨॥
ਤਬਿ ਖਾਨਹਯਾਤ ਸਮੀਪ ਢੁਕਜੋ।
ਕਰਵਾਰ ਧਰੇ ਕਰ ਵਾਰ ਰੁਕਜੋ[1]।
ਕੁਤਕਾ ਕਰਿ ਅੱਗ੍ਰ ਬਚਾਇ ਭਲੇ।
ਅਸਿ ਟੂਟ ਤਬੈ ਗਿਰਿਗਾ ਸੁ ਤਲੇ ॥੩੩॥
ਭਭਕਜੋ ਸਮ ਕੇਹਰਿ ਸਾਧ ਤਬੈ।
ਦਲ ਦੋਇ ਬਿਲੋਕਤਿ ਬੀਰ ਸਬੈ।
ਕੁਤਕਾ ਬਲ ਸਾਥ ਸੰਭਾਰਿ ਲਯੋ।
ਸਿਰ ਖਾਨ ਹਯਾਤ ਕੇ ਝਾਰ ਦਯੋ ॥੩੪॥
ਪਗ ਕੋ[1] ਬਲ ਪਾਇ ਰਕਾਬਨ ਪੈ।
ਉਛਰਜੋ ਕੁਛ ਉਚਹਿ ਆਸਨ ਪੈ।

[1]ਜਿਵੇਂ ਪੂਛ ਦੇ ਦੱਬਿਆਂ ਨਾਗ ਮੁੜਦਾ ਹੈ।

[1]ਦੇਖਦੇ ਹਨ।

[1]ਸਾਰੇ ਜੰਗ ਛੋੜਕੇ ਇਨ੍ਹਾਂ ਦੁਹਾਂ ਦਾ ਜੁੱਧ ਦੇਖਣ ਲੱਗੇ।

[1]ਕਿਸੇ ਨੇ ਪਹਿਲੇ ਕਦੇ ਐਉਂ (ਜੁੱਧ) ਨਹੀਂ ਕੀਤਾ।

[1]ਤਲਵਾਰ ਫੜਕੇ ਵਾਰ ਕਰਕੇ ਫੇਰ ਰੁਕਿਆ (ਕਿਉਂਕਿ ਅਗੋਂ ਸਾਧੂ ਨੇ...)?

[1]ਪੈਰਾਂ ਦਾ।

ਸਗਰੇ ਤਨ ਓਜ ਲਗਾਇ ਬਡੋ।
ਕੁਤਕਾ ਜੁਗ ਹਾਥਨ ਸਾਥ ਛਡੋ[1] ॥੩੫॥ [1]ਮਾਰਿਆ।
ਇਸ ਭਾਂਤਿ ਲਗ੍ਯੋ ਸਿਰ ਫੋਰ ਦਯੋ।
ਨਿਕਸੀ ਮਿਝ ਸੇਤ ਸੁ ਮ੍ਰਿੱਤੁ ਭਯੋ।
ਬਹੁ ਖੰਡ ਕਰੇ ਜਿਹ ਸੀਸਹਿਂ ਕੇ।
ਸਭਿ ਦੇਖਤਿ ਹੈਂ ਗਿਰ ਈਸ਼ਹਿਂ ਕੇ[1] ॥੩੬॥ [1]ਪਹਾੜਾਂ ਦੇ ਰਾਜੇ।
ਗੁਰ ਸ਼੍ਰੀ ਮੁਖ ਤੇ ਉਪਮਾ ਸੁ ਭਨੀ।
ਦਧਿ ਕੀ ਮਟਕੀ ਜਨੁ ਸ਼ਯਾਮ ਹਨੀ।
ਜਿਮ ਭੀਮ ਗਦਾ ਗਹਿ ਹਾਥਨ ਮੈਂ।
ਦੁਰਜੋਧਨ ਕੇ ਹਨੀ ਪਾਟਨ ਮੈਂ[1] ॥੩੭॥ [1]ਪੱਟਾਂ ਵਿੱਚ।

(ਬਚਿੱਤ੍ਰ ਨਾਟਕ ਵਿੱਚੋਂ) ਭੁਜੰਗ ਛੰਦ:
ਕ੍ਰਿਪਾਲ ਕੋਪੀਅੰ ਕੁੱਤਕੋ ਸੰਭਾਰੀ ॥
ਹਠੀ ਖਾਨ ਹਯਾਤ ਕੇ ਸੀਸ ਝਾਰੀ ॥
[1]ਉਠੀ ਛਿੱਛ ਇੱਛੰ ਕਢਾ ਮੇਝ ਜੋਰੰ ॥
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥

[1]ਜ਼ੋਰ ਨਾਲ ਮਿਝ ਨਿਕਲੀ ਤੇ ਛਿੱਟਾਂ ਉਭਰੀਆਂ ਐਉਂ ਦਿੱਸੀਆਂ ਕਿ ਮਾਨੋ ਕ੍ਰਿਸ਼ਨ ਨੇ ਮੱਖਣ ਦੀ ਮੱਟਕੀ ਭੰਨੀ ਹੈ। [ਛਿੱਛ = ਛਿੱਟਾਂ। ਇੱਛੰ = ਈਕਸ਼ਣ = ਦੇਖਣਾ (ਅ) ਇਸ ਤਰ੍ਹਾਂ]।

ਪਾਧੜੀ ਛੰਦ:

[1]ਉਥਲ੍ਯੋ ਤਜਿ ਆਸਨ ਜ਼ੀਨ ਜਬੈ।

[1]ਅੰਕ ੩੬ ਵਿਚ ਕ੍ਰਿਪਾਲ ਆਸਨ ਤੋਂ ਉਛਲਕੇ ਹਯਾਤ ਦੇ ਸਿਰ ਕੁਤਕਾ ਮਾਰਦਾ ਹੈ, ਫਿਰ ਆਸਣ ਤੇ ਬੈਠਣ ਲਗਿਆਂ ਉਸਦੀ) ਕਾਠੀ ਤੋਂ ਆਸਨ ਛੁਟ ਗਿਆ ਤੇ ਉਲਟ ਕੇ ਧਰਤੀ ਤੇ ਡਿਗ ਪਿਆ, (ਪਰ ਉਹ) ਛੇਤੀ ਕਰਕੇ (ਉਠਿਆ, ਇੰਨੇ ਨੂੰ) ਘੋੜਾ ਛੁੱਟਕੇ ਤੇ ਭੱਜਕੇ ਦੂਰ ਚਲਾ ਗਿਆ। ਇਕ ਖਾਨ ਨੇ ਘੋੜੇ ਨੂੰ ਨਪੜ ਲਿਆ। (ਘੋੜੇ ਤੇ ਖਾਨ ਦੀ) ਲੜਾਈ ਦਾ ਖੂਬ ਡੰਡ ਰੌਲਾ ਪਿਆ। (ਘੋੜੇ ਨੇ) ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿੱਤਾ। (ਅਥਵਾ ਜਦ ਕ੍ਰਿਪਾਲ ਦਾ ਘੋੜਾ ਦੂਰ ਭਜ ਗਿਆ ਤਾਂ ਕ੍ਰਿਪਾਲ ਨੇ) ਇਕ ਪਠਾਨ ਦਾ ਘੋੜਾ ਨਪੜ ਲਿਆ। (ਇਸ ਖਾਨ ਤੇ ਕ੍ਰਿਪਾਲ ਦੀ ਲੜਾਈ ਦਾ ਬੜਾ ਰੌਲਾ ਮਚਿਆ, (ਕ੍ਰਿਪਾਲ ਨੇ ਅੰਤ) ਅਸਵਾਰ ਨੂੰ ਮਾਰਕੇ ਘੋੜੇ ਤੇ ਦੋ ਲਤਾਂ ਦਿੱਤੀਆਂ (ਭਾਵ ਸਵਾਰ ਹੋ ਗਿਆ)। (ਅ) ਅੰਕ ੩੬ ਵਿਚ ਹਯਾਤ ਦੇ ਮਰਨ ਦਾ ਜ਼ਿਕਰ ਹੈ। ਉਹੋ ਜੇ ਹਯਾਤ ਦਾ ਜ਼ਿਕਰ ਇਸ ਛੰਦ ਵਿਚ ਜਾਰੀ ਸਮਝੀਏ ਤਾਂ ਅਰਥ ਐਉਂ ਲਗੇਗਾ:-(ਹਯਾਤ ਦਾ ਸਰੀਰ) ਜਦ ਜ਼ੀਨ ਦਾ ਆਸਣ ਛੱਡਕੇ ਉਲਟਿਆ ਤਦ ਛੇਤੀ ਨਾਲ ਧਰਤੀ ਤੇ ਡਿਗ ਪਿਆ। (ਉਸਦਾ) ਘੋੜਾ ਛੁਟਕੇ ਦੂਰ ਚਲਾ ਗਿਆ, ਇਕ ਪਠਾਨ ਨੇ ਇਹ ਘੋੜਾ ਨਪੜ ਲਿਆ, (ਖਾਨ ਤੇ ਘੋੜੇ ਦੀ) ਲੜਾਈ ਦਾ ਬੜਾ ਰੌਲਾ ਪੈ ਗਿਆ, (ਘੋੜੇ ਨੇ) ਦੁਲੱਤੇ ਮਾਰ ਮਾਰ ਕੇ ਅਸਵਾਰ ਨੂੰ ਮਾਰ ਦਿੱਤਾ।

ਗਿਰ ਭੂਮ ਪਰ੍ਯੋ ਕਰਿ ਸ਼ੀਘ੍ਰ ਤਬੈ।
ਛੁਟਿ ਭਾਜ ਤੁਰੰਗਮ ਦੂਰ ਗਯੋ।
ਇਕ ਖਾਨ ਕਿਕਾਨ ਦਬਾਇ ਲਯੋ ॥੩੮॥
ਲਰ ਊਧਮ ਦੀਰਘ ਹੋਤਿ ਭਯੋ।

ਹਤਿ ਕੈ ਅਸਵਾਰ ਦੁਲਾਤ ਦਯੋ।
ਇਮ ਕੌਤਕ ਦੇਖਤਿ ਬੀਰ ਖਰੇ।
ਦੁਹੂੰ ਓਰਨ ਅਦਭੁਤ ਰੰਗ ਧਰੇ ॥੩੯॥
ਤਬਿ ਕੇਤਿਕ ਖਾਨ ਧਵਾਇ ਅਏ।
ਦਿਸ਼ ਚਾਰ ਮਹੰਤਹਿ ਘੇਰ ਲਏ।
ਤਬਿ ਕ੍ਰੋਧਤ ਸੰਮੁਖ ਧਾਇ ਪਰਜੋ।
ਇਕ ਸੀਸ ਤੁਰੰਗਹਿ ਘਾਤ ਕਰਜੋ[1] ॥੪੦॥

[1]ਇਕ (ਅਸਵਾਰ ਦੇ) ਘੋੜੇ ਦੇ ਸਿਰ ਤੇ ਮਾਰਿਆ (ਕੁਤਕਾ)।

ਤਤਕਾਲ ਬਿਨਾ ਸੁਧ ਹੋਇ ਗਯੋ[1]।

[1]ਬੇਸੁਧ ਹੋ ਗਿਆ (ਘੋੜਾ)।

ਅਸਵਾਰ ਸਮੇਤ ਗਿਰੰਤਿ ਭਯੋ।
ਮਲ ਜੀਤ ਸਹਾਇਕ ਹੋਇ ਤਬੈ[1]।

[1](ਕ੍ਰਿਪਾਲ ਸਾਧੂ ਦੇ) ਸਹਾਈ ਆ ਹੋਏ ਜੀਤ ਮੱਲ ਜੀ।

ਅਪਨੇ ਮਹਿਂ ਸਾਧੁ ਮਿਲਾਇ ਸਬੈ[1] ॥੪੧॥

[1]ਸਾਰਿਆਂ ਨੇ ਆਪਣੇ ਵਿਚ ਰਲਾ ਲਿਆ ਸਾਧੂ ਨੂੰ।

ਗੁਲਕਾਂ ਗਨ ਤੀਨ ਚਲਾਵਤਿ ਹੈਂ।
ਦੁਹੂੰ ਓਰਨ ਬੀਰਨ ਘਾਵਤਿ ਹੈਂ।
ਹਯ ਛੂਛ ਫਿਰੇ ਹਿਹਨਾਵਤਿ ਹੈਂ।
ਭਟ ਭੂਮ ਪਰੇ ਤਰਫਾਵਤਿ ਹੈਂ ॥੪੨॥
ਬਡ ਨਾਦਤਿ ਦੁੰਦਭਿ ਵਾਵਤਿ ਹੈਂ।
ਗਨ ਗੀਦਰ ਕੂਕ ਸੁਨਾਵਤਿ ਹੈਂ।
ਭਖਿ ਜੋਗਨਿ ਮੋਦ ਵਧਾਵਤਿ ਹੈਂ।
ਬਹੁ ਸ਼੍ਰੋਣਤ ਪਾਨ ਕਰਾਵਤਿ ਹੈਂ ॥੪੩॥

ਦੋਹਰਾ:

ਇਸ ਪ੍ਰਕਾਰ ਰਨ ਮਚ ਰਹਜੋ, ਜੋਧੇ ਰਿਸ ਧਰਿ ਮਾਰਿ।
ਭਯੋ ਭੰਗਾਣੀ ਥਾਨ ਤਬਿ, ਦਾਰੁਨ ਲੋਥ ਬਿਥਾਰ[1] ॥੪੪॥

[1]ਲੋਥਾਂ ਦਾ ਖਿਲੇਰ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਹੱਯਾਤ ਖਾਨ ਬਧਹ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਸਾਹਿਬ ਚੰਦ। ਦਯਾਰਾਮ ਨੰਦ ਚੰਦ ਦਾ ਯੁੱਧ]

੨੭<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਖਾਨ ਤੀਨ ਸਰਦਾਰ ਮੈਂ, ਇਕ ਜਬਿ ਲੀਨੋ ਮਾਰਿ।
ਅਪਰ ਪਠਾਨ ਪ੍ਰਹਾਰ ਭੇ[1], ਮਰੇ ਤੁਰੰਗ ਉਦਾਰ ॥੧॥ [1]ਨਾਸ਼ ਹੋਏ (ਤੇ ਨਾਲ....)

ਹਰਿਬੋਲਮਨਾ ਛੰਦ:

ਰਿਸ ਧਾਰਿ ਅਰੇ। ਹਥਿਆਰ ਕਰੇ।
ਗਨ ਬਾਨ ਚਲੇ। ਨਹਿਂ ਹੋਤਿ ਖਲੇ ॥੨॥
ਹਤਿ ਭਾਲਨ ਤੇ[1]। ਰੁਕਿ[2] ਢਾਲਨ ਤੇ। [1]ਭਾਲੇ ਮਾਰਦੇ ਹਨ (ਅ) ਸਿਰਾਂ ਤੇ ਮਾਰਦੇ ਹਨ। [2]ਰੋਕਦੇ ਹਨ।
ਗਹਿ ਤੋਮਰ ਕੌ। ਹਨਤੇ ਅਰਿ ਕੌ ॥੩॥
ਕਿਹ ਬਾਂਹ ਕਟੀ। ਕਿਸ ਟਾਂਗ ਟੁਟੀ।
ਕਟਿ ਮੁੰਡ ਲਏ। ਬਹੁ ਰੁੰਡ[1] ਭਏ ॥੪॥ [1]ਬਿਨਾਂ ਸੀਸ ਦੇ ਧੜ।
ਕਰਵਾਰ ਨਚੀ। ਰਜ ਸ਼੍ਰੋਣ ਰਚੀ[1]। [1]ਲਹੂ ਨਾਲ ਮਿੱਟੀ ਗੋਈ ਗਈ।
ਬਹੁ ਘਾਇ ਲਗੇ। ਤਰਫੈਂ ਗਿਰਗੇ[1] ॥੫॥ [1]ਤੜਫਦੇ ਗਿਰ ਗਏ।
ਹਯ ਧਾਵਤਿ ਹੈਂ। ਭਟ ਘਾਵਤਿ ਹੈਂ।
ਮਿਲਿ ਬੀਰ ਗਏ। ਅਸਿ ਢਾਲ ਲਏ[1] ॥੬॥ [1]ਤਲਵਾਰ ਢਾਲ ਲੈਕੇ।
ਕਰਿ ਹੇਲ ਘਨੇ। ਮੁਖ 'ਮਾਰ' ਭਨੇ।
ਕਟਿ ਲੋਥ ਪਰੀ[1]। ਗਨ ਧੂਰ ਭਰੀ ॥੭॥ [1]ਲੋਥਾਂ ਕੱਟਕੇ ਡਿਗ ਪਈਆਂ।
ਨਿਜ ਸ੍ਵਾਮਨ ਕੌ। ਕਰਿ ਕਾਮਨ ਕੌ[1]। [1]ਆਪਣੇ ਮਾਲਕ ਦਾ ਕਰਕੇ ਕੰਮ।
ਨਿਜ ਪ੍ਰਾਨ ਦਏ। ਸੁਰ ਲੋਕ ਗਏ ॥੮॥
ਤਨ ਜਾਂਹਿ ਕਟੇ[1]। ਨਹਿਂ ਪਾਛਿ ਹਟੇ। [1]ਤਨ ਕੱਟੇ ਜਾਂਦੇ ਹਨ (ਪਰ)।
ਗਨ ਖਾਨ ਅਰੇ। ਤਤਕਾਲ ਮਰੇ ॥੯॥
ਤੁਪਕਾਨ ਛੁਟੇ। ਉਰ ਸੀਸ ਫੁਟੇ।
ਬਮ[1] ਸ਼੍ਰੋਣ ਮਹਾਂ। ਗਿਰ ਜਾਇੰ ਤਹਾਂ ॥੧੦॥ [1]ਨਿਕਲਦਾ ਹੈ।

ਨਿਸਾਨੀ ਛੰਦ:

ਗੜ੍ਹ ਚਿਲਾਨ[1] ਇਕ ਥਾਨ ਹੈ ਕਾਸ਼ੀ ਜਿਤ ਦੇਸ਼ੂ।

[1]ਚੁਨਾਰਗੜ੍ਹ ਤੋਂ ਮੁਰਾਦ ਜਾਪਦੀ ਹੈ। ਇਹ ਟਿਕਾਣਾ ਮਿਰਜ਼ਾ ਪੁਰ ਜ਼ਿਲੇ ਵਿਚ ਕਾਂਸ਼ੀ ਤੋਂ ਪੰਦਰਾਂ ਵੀਹ ਮੀਲ ਤੇ ਗੰਗਾ ਦੇ ਕਿਨਾਰੇ ਹੈ, ਕਦੇ ਬੜਾ ਪੱਕਾ ਫੌਜੀ ਟਿਕਾਣਾ ਸੀ। ਹੁਣ ਬੀ ਏਥੇ ਕਿਲ੍ਹਾ ਤੇ ਸਿਲਹਖਾਨਾ ਹੈ। ਕਿਲ੍ਹਾ ਇਕ ਪਹਾੜੀ ਦੀ ਚੋਟੀ ਤੇ ਹੈ। ਅਭਾਗੀ ਮਹਾਰਾਣੀ ਜਿੰਦਾਂ ਨੂੰ ਅੰਗ੍ਰੇਜ਼ਾਂ ਨੇ ਇਸੇ ਕਿਲ੍ਹੇ ਵਿਚ ਕੈਦ ਕੀਤਾ ਸੀ ਜਿੱਥੋਂ ਕਿ ਉਹ ਆਪਣੀ ਚਾਤੁਰਤਾ ਨਾਲ ਨਿਕਲ ਕੇ ਨੈਪਾਲ ਜਾ ਪਹੁੰਚੀ ਸੀ।

ਤਿਸ ਥਲ ਕੋ ਇਕ ਸਿੱਖ ਹੈ ਜਿਹ ਸੁਮਤਿ ਵਿਸ਼ੇਸ਼ੂ।
ਰਾਮ ਸਿੰਘ[1] ਸ਼ੁਭ ਨਾਮ ਹੈ ਗੁਰ ਆਇਸੁ ਪਾਈ।
ਇਕ ਲਕਰਾ ਵਿਚ ਖੋਦਿ ਕੈ[1] ਬਡ ਤੋਪ ਬਨਾਈ ॥੧੧॥
ਊਚੇ ਥਲ ਸੋ ਧਰਿ ਦਈ, ਬਾਰੂਦ ਬਿਸਾਲਾ।
ਗੋਰਾ ਪਾਥਰ ਠੋਕਿ ਕੈ, ਸਨਮੁਖ ਰਿਪੁ ਜਾਲਾ।
ਗੁਰ ਆਗਜਾ ਲੇ ਕਰਿ ਤਬੈ, ਤਿਹ ਲਾਇ ਪਲੀਤਾ।
ਛੁਟਤਿ ਕਰਜੋ ਬਡ ਸ਼ਬਦ ਕੌ, ਜਨੁ ਬਿੱਜੁ ਗਜੀਤਾ[1] ॥੧੨॥
ਜਹਾਂ ਚੁੰਗ[1] ਬਾਂਧੇ ਖਰੇ, ਤਹਿਂ ਪਹੁੰਚਜੋ ਗੋਰਾ।
ਬਡੇ ਬੇਗ ਤੇ ਮਾਰਿ ਕੈ, ਇਕ ਭਟ ਅਰੁ ਘੋਰਾ।
ਗਿਰਜੋ ਹੇਰਿਅਰਿ ਗਨ ਭਜੇ, ਇਤ ਉਤ ਕੋ ਹੋਏ।
'ਬਿਜੈ ਹੋਇ ਸਤਿਗੁਰੁ ਕੀ', ਬੋਲੇ ਸਭਿ ਕੋਏ ॥੧੩॥
ਪੁਨ ਬਰੂਦ ਗੋਲਾ ਕਸਜੋ, ਤਤਕਾਲ ਚਲਾਈ।
ਜਹਿਂ ਇਕੱਤ੍ਰ ਗਨ ਸੂਰਮੇ, ਤਿਤ ਦਿਯ ਬਿਚਲਾਈ[1]।
ਬਿਸਮੈ ਗਿਰਪਤਿ ਦੇਖਿ ਕੈ, -ਇਹ ਅਜਬ ਤਮਾਸ਼ਾ।
ਤੋਪ ਚਲੀ ਬਡ ਕਾਠ ਕੀ, ਕਿਯ ਸੁਭਟ ਬਿਨਾਸ਼ਾ- ॥੧੪॥
ਸਾਹਿਬਚੰਦ ਬਿਲੰਦ ਬਲਿ, ਗੁਰ ਬੀਰ ਬਿਸਾਲਾ।

[1]ਸਿੰਘ ਪਦ ਨਾਵਾਂ ਨਾਲ ਪਹਿਲੋਂ ਬੀ ਟਾਵਾਂਟਾਵਾਂ ਹੁੰਦਾ ਸੀ, ਰਜਪੂਤਾਂ ਵਿਚ ਬੀ ਏਹ ਪਦ ਨਾਵਾਂ ਨਾਲ ਵਰਤੀਂਦਾ ਹੈ।

[1]ਇਕ ਲਕੜੀ ਨੂੰ ਵਿੱਚੋਂ ਖੋਦਕੇ।

[1]ਮਾਨੋਂ ਬਿਜਲੀ ਗੱਜੀ ਹੈ।

[1]ਟੋਲਾ।

[1]ਖਿੰਡਾ ਦਿਤੇ।

ਵਧੇ ਪਠਾਨ ਬਿਲੋਕਿ ਕੈ, ਬੋਲਜੋ ਤਿਸ ਕਾਲਾ।
'ਪ੍ਰਭੁ ਜੀ ਆਗਜਾ ਦੇਹੁ ਮੁਝ, ਉਮਡੇ ਇਤ ਆਵੈਂ।
ਪੰਚਹੁੰ ਭ੍ਰਾਤਾ ਉਤ ਖਰੇ, ਸੰਗ੍ਰਾਮ ਮਚਾਵੈਂ ॥੧੫॥
ਫਤੇਸ਼ਾਹ ਕੀ ਚਮੂੰ ਗਨ, ਓਰੜ ਇਹ ਆਈ।
ਗੁਲਕਾਂ ਤੋਮਰ ਤੀਰ ਕੀ, ਬਡ ਮਾਰ ਮਚਾਈ।'
ਜਥੇਦਾਰ ਤੇ[1] ਸਤਿਗੁਰੂ, ਸੁਨਿ ਕਰਿ ਲਲਕਾਰਾ।
'ਲੇਹੁ ਸੰਗ ਗਨ ਬੀਰ ਕੋ, ਰਨ ਕਰੋ ਉਦਾਰਾ ॥੧੬॥
ਇਤਿ ਦਿਸ਼ਿ ਹ੍ਵੈ ਕਰਿ ਹੇਲ ਕਰਿ, ਤਜਿ ਪੁੰਜ ਤੁਫੰਗੇ।
ਵਧੇ ਆਇ ਰੋਕਹੁ ਇਨੈਂ, ਗੇਰਹੁ ਬਿਚ ਜੰਗੇ।'
ਆਗਜਾ ਸੁਨਿ ਸਤਿਗੁਰੂ ਕੀ, ਸਾਹਿਬਚੰਦ ਚਾਲਾ।
ਭਈ ਤੜਾਭੜ ਤੁਪਕ ਕੀ, ਇਕ ਬਾਰਿ ਬਿਸਾਲਾ ॥੧੭॥
ਬਾਨ ਪ੍ਰਹਾਰੇ ਐਂਚਿ ਧਨੁ, ਹੇਲਾ ਬਡ ਘਾਲਾ[1]।
ਹਾਲ ਚਲੇ ਗਨ ਖਾਨ ਤਬਿ, ਪਿਖਿ ਜੰਗ ਕਰਾਲਾ।
ਘਾਇਲ ਹ੍ਵੈ ਗਿਰ ਗਿਰ ਪਰੈਂ, ਨਹਿਂ ਬਲ ਸੰਭਾਰੇ।
ਮ੍ਰਿਤੁ ਤੇ ਕਾਤੁਰ ਡਰ ਭਜੇ, ਮਰਿਗੇ ਬਿਨ ਮਾਰੇ ॥੧੮॥
ਭੀਖਨਖਾਂ ਦੇਖਜੋ ਤਬੈ, ਗਨ ਖਾਨ ਪਲਾਏ।
ਗੁਰ ਕੋ ਦਲ, ਉਮਡਜੋ ਅਧਿਕ, ਆਵਤਿ

[1]ਭਾਵ ਸਾਹਿਬ ਚੰਦ ਤੋਂ।

[1]ਹੱਲਾ ਕੀਤਾ।

ਅਗੁਵਾਏ।
ਭਟ ਹਯਾਤ ਖਾਂ ਮਰਿ ਗਯੋ, ਕੁਛ ਸਰਯੋ ਨ ਕਾਮਾ।
ਸਾਧ ਕਹਾਂ ਬਪੁਰੋ ਹੁਤੋ, ਜਿਨ ਪਠਿ ਜਮਧਾਮਾ[1] ॥੧੯॥

[1]ਜਿਸਨੇ ਭੇਜਿਆ ਜਮਧਾਮ (ਹੱਯਾਤ ਨੂੰ)।

[1] 'ਗੀਦੀ ਕਿਮ ਭਾਜਤਿ ਚਲੇ, ਕੁਲ ਕਾਨ ਬਿਚਾਰੋ।
ਹੇਲਾ ਘਾਲਹੁ ਸਮੁਖ ਗੁਰ, ਕਜੋਂ ਜੀਵਤਿ ਹਾਰੋ।
ਗਈ ਪਠਾਨੋ ਆਨ ਅਬਿ, ਐਸਨ[1] ਤੇ ਹਾਰਾ।
ਹਸਹਿਂ ਪਹਾਰੀ ਬੀਰ ਸਭਿ ਕਛੁ ਸਰੀ ਨ ਕਾਰਾ' ॥੨੦॥

[1]ਭੀਖਨ ਖਾਂ ਬੋਲਿਆ।

[1]ਐਹੋ ਜਿਹਾਂ ਤੋਂ ਹਾਰ ਗਏ। ਪਿੱਛੇ ਕਿਹਾ ਹੈ 'ਸਾਧ ਕਹਾਂ ਬਪਰੋ ਹੁਤੋ' ਅੱਗੇ ਬੀ ਕਿਹਾ ਹੈ (ਅੰਕ ੨੧ ਵਿਚ) ਇਕਠੇ ਕਰੇ ਗਵਾਰ।

ਇਮ ਬਿਚਾਰ ਭੀਖਨ ਰਿਦੈ[1] ਚਪਲਾਇ ਤੁਰੰਗਾ।
ਸੰਗ ਨਿਜਾਬਤ ਖਾਨ ਕੌ ਲੇ ਕਹਯੋ ਉਤੰਗਾ[1]।
'ਇਕਠੇ ਕਰੇ ਗਵਾਰ ਗਨ ਹੇਰੇ, ਤੁਮ ਪਾਛੇ।
ਹਥਜਾਰਨ ਕੋ ਪਕਰਨੋ ਨਹਿਂ ਆਵਤਿ ਆਛੇ' ॥੨੧॥

[1]ਰਿਦੇ ਵਿਚ ਵਿਚਾਰ ਕੇ ਭੀਖਨ ਖਾਂ ਨੇ।

[1]ਉੱਚੀ ਕਿਹਾ।

ਊਚੀ ਭੁਜਾ ਉਸਾਰਿ ਕੇ ਕਰਿ ਉਚ ਪੁਕਾਰੇ।
ਮੋਰੇ ਭਾਜਤਿ ਖਾਨ ਗਨ, ਠਹਿਰੇ ਤਿਸ ਬਾਰੇ।
ਸੰਗ ਨਿਜਾਬਤ ਖਾਨ ਲੇ, ਧਨੁ ਕਰ ਧਰਿ ਬਾਨਾ।
ਰਿਸ ਕਰਿ ਕਰਿ ਮਾਰਤਿ ਘਨੇ, ਪਿਖਿ ਸੁਭਟ ਨਿਸ਼ਾਨਾ ॥੨੨॥
ਸਾਹਿਬਚੰਦ ਬਿਲੋਕਿ ਤਬਿ, ਉਮਡੇ ਗਨ ਖਾਨੰ[1]।
ਗਯੋ ਧੀਰ ਧਰਿ ਛਿੱਪ੍ਰ ਕਰਿ, ਛੋਰਤਿ ਖਰ ਬਾਨੰ।

[1]ਬਹੁਤੇ ਪਠਾਣਾਂ ਨੂੰ ਉਮਡਿਆ ਦੇਖ ਕੇ।

ਸੁਭਟ ਤੁਰੰਗਮ ਕੇ ਲਗਹਿਂ, ਹੋਵਹਿਂ ਤਨ ਪਾਰੇ।
ਉਥਲ ਜਾਹਿਂ ਰਣਖੇਤ ਮਹਿਂ, ਜਨੁ ਦੀਹ ਮੁਨਾਰੇ ॥੨੩॥
ਬਰਖਾ ਗੁਲਕਾਂ ਸਰਨ ਕੀ[1], ਦਿਸ਼ਿ ਦੋਨਹੁਂ ਹੋਈ।
ਮਚਯੋ ਸ਼ੋਰ ਰਣਘੋਰ ਭਾ, ਜੁਟੇ ਸਭਿ ਕੋਈ।
ਅਟਕ ਰਹਯੋ ਜਬਿ ਜੰਗ ਬਡ, ਨ੍ਰਿਪ ਹੁਤੋ ਹੰਡੂਰੀ।
ਹਰੀਚੰਦ ਜਿਸ ਨਾਮ ਹੈ, ਰਿਸ ਕੀਨਸਿ ਭੂਰੀ ॥੨੪॥
ਧਨੁ ਬਿੱਦਯਾ ਮਹਿਂ ਨਿਪੁਨ ਬਹੁ, ਤਿਨ ਤੁਰੰਗ ਧਵਾਯੋ।
ਐਂਚਿ ਐਂਚਿ ਸਰ ਗਨ ਹਤੇ, ਦਲ ਗੁਰਨ[1] ਹਿਲਾਯੋ।
ਮਾਰੇ ਸੁਭਟ ਪਰੋਇ ਕਰਿ, ਬਹੁ ਗਿਰੇ ਤੁਰੰਗਾ।
ਹਰਖਯੋ ਭੀਖਨ ਖਾਨ ਤਬਿ, ਪਿਖਿ ਭੀਖਨ[1] ਜੰਗਾ ॥੨੫॥
ਹਰੀਚੰਦ ਕੇ ਨਿਕਟ ਹੁਇ, ਕਹਿ 'ਸਾਧ ਘਨੇਰਾ[1]।
ਤਜਹਿਂ[1] ਤੀਰ ਗੁਰ ਸੈਨ ਪਰ, ਦੇਂ ਤ੍ਰਾਸ ਬਡੇਰਾ।'
ਸਾਹਿਬਚੰਦ ਬਿਲੰਦ ਰਣ, ਪਿਖਿ ਕਰਤਿ ਉਪਾਯਾ।
ਦੇ ਬੀਰਨ ਕੌ ਧੀਰ ਤਬਿ, ਸਰ ਬ੍ਰਿੰਦ ਚਲਾਯਾ ॥੨੬॥
ਤਊ ਨ ਸੈਨਾ ਹੋਤਿ ਥਿਰ, ਹੇਰਤਿ ਗਨ ਬਾਨਾ।
ਹਰੀ ਚੰਦ ਸਰ ਗਨ ਤਜੈ, ਅਰੁ ਭੀਖਨਖਾਨਾ।
ਗੁਰ ਢਿਗ ਖਰੋ ਦਿਵਾਨ ਤਬਿ, ਨੰਦ ਚੰਦ

[1]ਗੋਲੀਆਂ ਤੇ ਤੀਰਾਂ ਦੀ।
[1]ਗੁਰਾਂ ਦਾ।
[1]ਭਿਆਨਕ।
[1]ਬਹੁਤ ਸ਼ਾਬਾਸ਼।
[1]ਛੱਡਦਾ ਹੈਂ (ਤੂੰ)।

ਪ੍ਰਬੀਨਾ।
'ਪ੍ਰਭੁ ਜੀ! ਆਗਯਾ ਦੇਹੁ ਮੁਝ, ਦਲ ਹਾਲਤਿ ਚੀਨਾ[1] ॥੨੭॥

[1]ਆਪਣਾ) ਦਲ ਹੱਲਦਾ ਦਿੱਸਦਾ ਹੈ।

ਸੁਰਖੇ ਬਲੀ ਤੁਰੰਗ ਪਰ ਗਿਰਨਾਥ ਹੰਡੂਰੀ।
ਭੀਖਨਖਾਨ ਸਮੇਤ ਹ੍ਵੈ, ਕਰਿ ਕੈ ਰਿਸ ਭੂਰੀ।
ਮਾਰੇ ਹਮਰੇ ਬੀਰ ਬਹੁ, ਥਿਤ ਰਹੇ ਨ ਆਗੇ।
ਮਰੇ ਬਿਲੋਕੇ ਬ੍ਰਿੰਦ ਹੀ, ਰਨ ਤੇ ਅਬਿ ਭਾਗੇ ॥੨੮॥
ਵਡੇ ਆਇ ਹੰਕਾਰ ਕਰਿ, ਦਲ ਚਹੈਂ ਪਲਾਯੋ।
ਸਾਹਿਬਚੰਦ ਨਿਕੰਦਤੋ[1], ਪਰ ਬਸ ਨ ਬਸਾਯੋ।'

[1]ਮਾਰਦਾ ਹੈ।

ਸ਼੍ਰੀ ਕਲਗ਼ੀਧਰ ਸੁਨਿ ਤਬੈ, ਉਤ ਡੀਠ ਲਗਾਈ।
ਦਯਾਰਾਮ ਨੰਦ ਚੰਦ ਕੌਂ, ਆਇਸੁ ਫੁਰਮਾਈ ॥੨੯॥
'ਅਰਹੁ ਅੱਗ੍ਰ ਅਰਿ ਗਨ ਹਤਹੁ, ਵਧਿ ਆਇ ਅਗੇਰੇ।
ਆਇ ਨਿਜਾਬਤ ਖਾਨ ਉਤ, ਸੰਗ ਖਾਨ ਘਨੇਰੇ।'
ਸੁਨਿ ਦੋਨਹੁਂ ਗੁਰ ਸੂਰਮੇ, ਤਾਜੀ[1] ਸੁ ਤੁਪਾਏ।
ਸਨਮੁਖ ਗਮਨੇ ਅਰਿਨ ਕੇ, ਉਰ ਕ੍ਰੋਧ ਵਧਾਏ ॥੩੦॥

[1]ਘੋੜੇ।

ਦਯਾਰਾਮ ਕਰਿ ਸ਼ੀਘ੍ਰਤਾ, ਬਹੁ ਬਾਨ ਚਲਾਏ।
ਦੇ ਧੀਰਜ ਨਿਜ ਭਟਨ ਕੌਂ, ਹਟਤੇ ਠਹਿਰਾਏ।
ਹੁਤੇ ਪਠਾਨ ਜਿ ਅੱਗ੍ਰ ਬਹੁ, ਹੇਲੇ ਹਿਤ

ਆਵਹਿਂ।
'ਮਾਰ ਮਾਰ' ਮੁਖ ਤੇ ਭਨਹਿਂ, ਹੱਥਜਾਰ ਚਲਾਵਹਿਂ ॥੩੧॥
ਨੰਦ ਚੰਦ ਸਹਿ ਨਾ ਸਕ੍ਯੋ, ਹਯ ਬਲੀ ਧਵਾਯੋ।
ਬਰਛੀ ਤਿਰਛੀ ਭ੍ਰਮਤਿ ਖਰ[1], ਧਰਿ ਹਾਥ ਉਠਾਯੋ।
ਮਾਰੀ ਜਾਇ ਪਠਾਣ ਕੇ, ਤਤਕਾਲ ਪਰੋਵਾ।
ਵੜਾ ਉਤਾਰਨਿ ਹੇਤੁ ਜਨੁ, ਅਯ ਸੀਖ ਧਸੋਵਾ[1] ॥੩੨॥
ਨਾਗਨ ਸੀ ਲਸ਼ਕਤ ਹੁਤੀ, ਵਰਮੀ ਤਨ ਖਾਨਾ[1]।
ਲਗੀ ਬੇਗ ਤੇ ਧਸ ਗਈ, ਹਯ ਤੇ ਉਥਲਾਨਾ।
ਪਿਖਿ ਪਠਾਨ ਓਰੜ ਪਰੇ, ਕਹਿ 'ਮਾਰੋ ਮਾਰੋ।'
ਨੰਦ ਚੰਦ ਖਰ ਖੜਗ ਕੋਂ, ਤਤਕਾਲ ਨਿਕਾਰੋ[1] ॥੩੩॥
ਹਤ੍ਯੋ ਖਾਨ ਤਬਿ ਦੂਸਰੋ, ਸਿਰ ਕਾਟਿ ਉਤਾਰਾ।
ਤ੍ਰਿਤੀਏ ਕਹੁ ਤੁਰਨ ਹਨ੍ਯੋ, ਖਗ ਨਿਰਮਲ ਧਾਰਾ।
ਆਗੈ ਕਰੀ ਤੁਫੰਗ ਤਿਨ, ਲਗਿ ਟੁਟ੍ਯੋ ਕ੍ਰਿਪਾਨਾ।
ਗਯੋ ਵਾਰ ਨਿਸ਼ਫਲ ਜਬੈ, ਰਿਸ ਵਧੀ ਮਹਾਨਾ ॥੩੪॥
ਜਮਧਰ ਲਈ ਨਿਕਾਰ ਤਬਿ, ਖਰ ਅਨੀ[1] ਬਿਸਾਲਾ।
ਉਤਰਿ[1] ਦਈ ਢੁਕ ਖਾਨ ਕੇ, ਮਾਰ੍ਯੋ ਤਿਸ ਕਾਲਾ।
ਦਯਾਰਾਮ ਸਨ ਸੁਭਟ ਗਨ, ਤਿਸ ਨਿਕਟ ਪਹੂੰਚਾ।

[1]ਤਿੱਖੀ।
[1]ਮਾਨੋ ਵੜੇ ਲਾਹੁਣ ਲਈ ਲੋਹੇ ਦੀ ਸੀਖ ਧਸਾਈ ਹੈ।
[1]ਖਾਨ ਦਾ ਸਰੀਰ ਇਹ ਖੁਡ ਹੈ।
[1]ਕਢਿਆ।
[1]ਤਿੱਖੀ ਨੋਕ।
[1]ਉਤਰ ਕੇ (ਘੋੜੇ ਤੋਂ)।

ਮਾਰੇ ਅਧਿਕ ਪਠਾਨ ਰਨ, ਨਾਦਤਿ ਬਡ ਊਚਾ ॥੩੫॥
ਕਰੇ ਹਟਾਵਨਿ ਜੇ ਵਧੇ, ਰਨ ਖੇਤ ਛੁਰਾਯੋ।
ਹਟੇ ਤੁਰਨ ਕੀ ਓਟ ਹ੍ਵੈ[1], ਨਿਜ ਗਾਤ ਬਚਾਯੋ।

[1]ਬ੍ਰਿੱਛਾਂ ਦੇ ਉਹਲੇ ਹੋਕੇ।

ਹਰੀਚੰਦ ਇਤ ਤੇ ਫਿਰਯੋ, ਦੂਸਰ ਦਿਸ਼ਿ ਚਾਲਾ।
ਭੀਖਨਖਾਂ ਕੌ ਧੀਰ ਦੈ, ਥਿਰ ਕਰਿ ਤਿਸ ਕਾਲਾ ॥੩੬॥
ਸੰਗੋ ਆਦਿਕ ਜਿਤ ਦਿਸ਼ਾ, ਸੰਗ੍ਰਾਮ ਮਚਾਵਹਿਂ।
ਗਯੋ[1] ਤੁਰੰਗ ਧਵਾਇ ਕਰਿ, ਗਨ ਤੀਰ ਚਲਾਵਹਿ।

[1]ਹਰੀ ਚੰਦ) ਗਿਆ।

ਆਵਤਿ ਕੌ ਅਵਿਲੋਕਯੋ, ਹੰਡੂਰੀ ਰਾਜਾ[1]।

[1]ਸੰਗੋ ਨੇ) ਡਿੱਠਾ ਕਿ ਹੰਡੂਰੀ ਰਾਜਾ (ਹਰੀ ਚੰਦ) ਆ ਰਿਹਾ ਹੈ।

ਲਾਲ ਬਿਲੋਚਨ ਬਦਨ ਤੇ, ਭੀਖਨ[1] ਰਨ ਸਾਜਾ ॥੩੭॥

[1]ਭਿਆਨਕ।

ਸੰਗੋਸ਼ਾਹਿ ਕੁਦੰਡ[1] ਗਹਿ, ਖਰ ਤੀਰ ਨਿਕਾਰੇ।

[1]ਧਨੁਖ।

ਐਂਚਿ ਐਂਚਿ ਕਰਿ ਕਾਨ ਲਗ, ਰਿਪੁ ਸਨਮੁਖ ਮਾਰੇ।
ਇਤ ਉਤ ਬਿਚਰਤਿ[1] ਨਹਿਂ ਲਗਯੋ, ਬਲਿ ਚਪਲ ਤੁਰੰਗਾ।

[1]ਹਰੀ ਚੰਦ) ਇਧਰ ਉਧਰ ਟਲ ਗਿਆ ਹੈ।

ਆਗੇ ਪਰਬਤ ਕੇ ਸੁਭਟ, ਤਿਨ ਅੰਗਨਿ ਭੰਗਾ[1] ॥੩੮॥

[1]ਪਰ ਉਹਨਾਂ ਤੀਰਾਂ ਨੇ) ਅਗੇ ਜਾਕੇ ਪਰਬਤੀ ਸੂਰਿਆਂ ਦੇ ਅੰਗ ਤੋੜੇ।

ਇਤ ਜੋਧਾ ਇਹ ਅਰ ਪਰੇ[1], ਉਤ ਮਧਕਰ ਸ਼ਾਹੰ[2]।

[1]ਅੜ ਖੜੋਤੇ। [2]ਨਾਮ ਹੈ ਚੰਦੇਲ ਦੇ ਰਾਜੇ ਦਾ।

ਸੰਗ ਚੰਦੇਲ ਸਿਪਾਹਿ ਗਨ ਰਿਪੁ ਕੈ ਰਨ ਮਾਹੰ।
ਦਯਾਰਾਮ ਨੰਦ ਚੰਦ ਸੋਂ, ਗੁਰ ਕੋ ਦਲ ਭਾਰੀ।
ਲਰੇ[1] ਤੀਰ ਗੁਲਕਾਨ ਸੋਂ, ਕਰਵਾਰ

[1]ਮਧਕਰ ਸ਼ਾਹ ਆਦਿ) ਲੜੇ।

ਨਿਕਾਰੀ ॥੩੯॥
ਪਰਜੋ ਦੂਰ ਲਗਿ ਖੇਤ ਬਡ, ਗਨ ਧੁਖਹਿਂ ਪਲੀਤੇ।
ਛਣੰਕਾਰ ਹੁਇं ਗਜਨ[1] ਕੇ, ਚਾਹਤਿ ਚਿਤ ਜੀਤੇ।
ਦਸਤ ਰਵਾਂ ਕਰਿ ਸ਼ੀਘ੍ਰਤਾ, ਛੋਰਹਿਂ ਰਿਪੁ ਮਾਰਹਿਂ।
ਐਂਚਿ ਐਂਚਿ ਤੀਰਨ ਹਤਹਿ, ਆਗੇ ਪਗ ਡਾਰਹਿਂ ॥੪੦॥
ਫਤੇਸ਼ਾਹ ਉਤ ਦੂਰ ਹੀ, ਥਿਰਿ ਜੰਗ ਬਿਲੋਕੇ।
ਭਾਜਹਿਂ ਜਬੈ ਪਹਾਰੀਏ, ਪਠਿ ਮਾਨਵ[1] ਰੋਕੇ।
ਪਿਖੈਂ ਤਮਾਸ਼ਾ ਗੁਰੂ ਇਤ, ਉਰ ਬਿਖੇ ਬਿਚਾਰੈਂ।
-ਅਧਿਕ ਵਧੈ ਜੋਧਾ ਜੁ ਬਡ, ਲਰਿ ਤਿਸ ਕੌ ਮਾਰੈਂ ॥੪੧॥
ਇਕ ਸੁ ਹਤਿ ਕੁਛ ਸੰਗ ਭਟ, ਥਿਤ ਬੁੱਧੂਸ਼ਾਹਾ।
ਰਨ ਮਹਿਂ ਤਨ ਦੇ ਲਰਤਿ ਹੈ, ਗੁਰ ਹਿਤ ਉਤਸਾਹਾ।
ਵਧਹਿ ਅੱਗ੍ਰ ਮਾਰਤਿ ਅਰਨਿ, ਗੁਲਕਾਂ ਮੁਚਕੰਤੇ[1]।
ਦੁਤਿਯ ਪੁੱਤ੍ਰ ਲਗਿ ਘਾਵ ਤਨ, ਗਾ ਭਿਸ਼ਤ ਲਰੰਤੇ[1] ॥੪੨॥

ਦੋਹਰਾ:
ਇਮ ਰਨ ਮਹਿਂ ਘਮਸਾਨ ਬਹੁ, ਮਰੇ ਦੁਹਨ ਦਿਸ਼ਿ ਬੀਰ।
ਛਿਦਤਿ ਸਰੀਰ, ਸਧੀਰ ਹ੍ਵੈ, ਹਤਿ ਗੁਲਕਾਂ ਗਨ ਤੀਰ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥੨੮॥

[1]ਉਹ ਗਜ ਜੋ ਉਸ ਸਮੇਂ ਦੀ ਬੰਦੂਕ ਵਿਚ ਫੇਰਦੇ ਸਨ।
[1]ਆਦਮੀ ਘੱਲ ਕੇ।
[1]ਛਡਦੇ ਹਨ।
[1]ਲੜਦਾ ਹੋਇਆ।

## ੨੯. [ਹਲਵਾਈ ਸਿੱਖ। ਜੀਤ ਮੱਲ ਬੱਧ। ਫਤੇ ਸ਼ਾਹ ਦਾ ਨੱਠ ਕੇ ਓਲ੍ਹੇ ਹੋਣਾ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਸ੍ਰੀ ਕਲਗੀਧਰ ਜਹਿਂ ਥਿਰੇ, ਹਲਵਾਈ ਸਿਖ ਏਕ।
ਹਾਥ ਜੋਰਿ ਬੋਲਤਿ ਭਯੋ, 'ਸੁਨੀਅਹੁ ਉਦਧਿ ਬਿਬੇਕ! ॥੧॥

ਸ੍ਵੈਯਾ ਛੰਦ:

ਅਧਿਕ ਲਾਲਸਾ ਮੋਹਿ ਰਿਦੇ ਮਹਿਂ
ਪ੍ਰਭੁ ਕੇ ਕਾਮ ਅਉਂ ਰਨ ਥਾਨਿ।
ਸ਼ਸਤ੍ਰ ਹਾਥ ਮਹਿਂ ਗਹੇ ਨ ਕਬਹੂੰ[1] — [1]ਫੜੇ ਨਹੀਂ ਕਦੇ (ਮੈਂ)।
ਤੋਮਰ ਤੁਪਕ ਨ ਬਾਨ ਕ੍ਰਿਪਾਨ।
ਤਊ ਹੋਤਿ ਉਤਸਾਹਿ ਬਡੋ ਉਰ
ਹਤੌਂ ਰਿਪੁ ਕੋ, ਕਰਹੁ ਬਖਾਨ।
[1]ਦੇਹੁ ਤੁਰੰਗਮ, ਤੇ ਅਰੂਢ ਹੁਇ[2] — [1]ਆਪ ਕਹਿ ਦਿਓ ਭਾਵ ਆਗਿਆ ਦਿਓ। [2]ਤਿਸ (ਘੋੜੇ) ਤੇ ਚੜ੍ਹਕੇ।
ਖੜਗ ਦਿਹੋ ਪੁਨ ਸਿਪਰ ਮਹਾਨ' ॥੨॥
ਸ੍ਰੀ ਕਲਗੀਧਰ ਸੁਨਿ ਮੁਸਕਾਨੇ
ਕੋਤਲ[1] ਖਰੇ ਤੁਰੰਗਮ ਹੇਰਿ। — [1]ਜੋ ਜ਼ਰੂਰਤ ਲਈ ਖਾਲੀ ਘੋੜਾ ਖੜਾ ਹੋਵੇ।
ਜਿਨ ਕੌ ਬਿਰਦ ਗਰੀਬ ਨਿਵਾਜਨਿ[1] — [1]ਜਿਨ੍ਹਾਂ ਦਾ ਬਿਰਦ ਗਰੀਬ ਨਿਵਾਜ ਹੈ (ਤਿਨ੍ਹਾਂ ਕਹਿਆ)।
'ਲਿਹੁ ਕੁਮੈਤ ਚਢਿਯਹਿ ਬਿਨ ਦੇਰ।'
ਹੁਕਮ ਪਾਇ ਗਹਿ ਵਾਗ ਅਰੂਢਜੋ
'ਪ੍ਰਭੁ ਜੀ ਦੀਜਹਿ ਸ਼ਸਤ੍ਰ ਬਡੇਰ।
ਤੋਮਰ ਕਿਧੌਂ ਤੁਪਕ ਧਨੁ ਤੀਰ,
ਕਿ ਜੋ ਮੈਂ ਹਤੌਂ ਕਿ ਦਿਹੁ ਸ਼ਮਸ਼ੇਰ' ॥੩॥
ਬਿਗਸਤਿ ਖੜਗ ਸਿਪਰ ਤਬਿ ਬਖਸ਼ੇ
ਬੂਝਤਿ ਭਯੋ ਹਤਨ ਕੌ ਦਾਇ।
'ਕਿਸ ਕਰ ਸਿਪਰ ਗਹੌਂ? ਕਿਸ ਮੈਂ ਅਸਿ?
ਕਿਮ ਮਾਰੌਂ? ਮੁਹਿ ਦੇਹੁ ਬਤਾਇ।'
ਦੇਖਤਿ ਸੁਨਤਿ ਦੁਹਨ ਦਿਸ਼ਿ ਕੇ ਭਟ
ਹਸਹਿਂ ਪਰਸਪਰ ਪੁਨਿ ਬਿਸਮਾਇਂ।
ਅਜਬ ਚਰਿੱਤ੍ਰ ਪ੍ਰਭੁ ਕੇ ਲਖੀਯਤਿ
ਜਿਮ ਚਿਰੀਅਨਿ ਤੇ ਬਾਜ ਤੁਰਾਇ ॥੪॥

ਸਤਿਗੁਰ ਕਹਜੋ 'ਸਿਪਰ ਗਹੁ ਬਾਮੇ,
ਦਾਂਏ ਬਿਖੈ ਗਹੋ ਸ਼ਮਸ਼ੇਰ।
ਹਯ ਧਵਾਇ ਸਨਮਖ ਹੁਇ ਰਿਪੁ ਕੇ,
ਰੋਕਹੁ ਵਾਰ ਜਿ ਕਰੇ ਅਗੇਰ[1]। — [1]ਜੇ ਅਗੋਂ ਵੈਰੀ ਵਾਰ ਕਰੇ ਤਾਂ ਰੋਕੇ (ਨਹੀਂ ਤਾ....)।
ਬਲ ਤੇ ਖੜਗ ਮਾਰਿ ਨਿਜ ਕਰ ਤੇ
ਕਰੋ ਫਤੇ ਬਨਿ ਕੈ ਸ਼ਮਸ਼ੇਰ।'
ਹੁਕਮ ਪਾਇ, ਕਰ ਗਹਿ[1] ਸੁਚੇਤ ਭਾ — [1]ਹੱਥ ਵਿਚ ਫੜਕੇ।
ਰਣ ਸਨਮੁਖ ਹੁਇ ਚਲਜੋ ਦਲੇਰ ॥੫॥
ਹੁਤੋ ਮੀਰ ਖਾਂ ਨਾਮ ਖਰੋ ਰਣ
ਤਿਸ ਪਰ ਜਾਇ ਪਰਜੋ ਬਲਧਾਰ।
'ਤੁਰਕ ਹਰਾਮੀ ਲਵਣ ! ਖਰੋ ਰਹੁ'
ਗਰਜਜੋ ਕੇਹਰਿ ਜਿਮ ਲਲਕਾਰ।
ਉਤ ਭੀਖਨ ਖਾਂ ਦੇਖਿ ਪੁਕਾਰਜੋ
'ਜਾਤਿ ਅਰੋੜਾ ਬਿਨ ਹਥਜਾਰ।
ਅਬਿ ਦੀਨੇ ਇਸ ਖੜਗ ਸਿਪਰ ਗੁਰ,
ਛੀਨਹੁੰ ਤੁਰੰਗ ਲੇਹੁ ਇਸ ਮਾਰ ॥੬॥
ਕਹਾਂ ਲਰਨ ਕੀ ਸਾਰ ਲਖੈ ਇਹੁ,
ਤਕਰੀ ਤੋਲਤ ਨਿਤ ਦ੍ਰਿਸ਼ਟਾਇ[1]। — [1]ਨਿਤ ਵੇਖੀਦਾ ਸੀ।
ਦਯੋ ਖ਼ੁਦਾਇ, ਮਾਰ ਲਿਹੁ ਆਯੁਧ[1]' — [1]ਮਾਰਕੇ ਸ਼ਸਤ੍ਰ ਖੋਹ ਲਓ।
ਸੁਨਤਿ ਮੀਰਖਾਂ ਓਜ ਵਧਾਇ।
ਨਿਜ ਸ਼ਮਸ਼ੇਰ ਨਿਕਾਸੀ ਤੀਖਨ
ਤੁਰੰਗ ਧਵਾਇ ਨੇਰ ਕੌ ਪਾਇ।
ਕਰਿ ਬਲ ਬਾਹੁ ਹਤੀ ਇਸ ਊਪਰ[1] — [1]ਭਾਵ ਹਲਵਾਈ ਉਪਰ।
ਰੋਕਜੋ ਢਾਲ ਕਰੀ ਅਗੁਵਾਇ ॥੭॥
ਬਹੁਰ ਸੰਭਾਰ ਰਹਜੋ ਹਿਤ ਮਾਰਨ
ਇਤ ਉਤ ਤਕਹਿ ਹਤਨ ਕੇ ਦਾਇ।
ਲਾਲਚੰਦ ਲਹਿ ਗੁਰ ਬਚ ਬਲਿ ਕੌ[1] — [1]ਗੁਰੂ ਬਚਨ ਦੇ ਬਲ ਨਾਲ।
ਤੂਰਨ ਕਰ ਤੇ ਖੜਗ ਚਲਾਇ।
ਗਰ ਤੇ ਸਿਰ ਤਤਕਾਲ ਉਤਾਰਜੋ,
ਸ਼ਾਖਾ ਤੇ[1] ਫਲ ਮਨੋਂ ਗਿਰਾਇ। — [1]ਡਾਲੀ ਤੋਂ ਮਾਨੋ......।
ਪਰਜੋ ਤੁਰੰਗ ਤੇ ਧਰ ਧਰ ਊਪਰ[1] — [1]ਧੜ ਧਰਤੀ ਉਤੇ।
ਹਯ ਗੇਰਤਿ ਹੀ ਗਯੋ ਪਰਾਇ[1] ॥੮॥ — [1]ਭੱਜ ਗਿਆ।

ਗੁਰ ਦਲ ਹਸ੍ਯੋ ਅਧਿਕ ਹੀ ਨਾਦਤਿ
'ਲਾਜ ਸਿੰਧ ਮਹਿਂ ਡੂਬ ਪਠਾਨ।
ਤਕਰੀ ਤੋਲਨਹਾਰ ਹਾਥ ਤੇ
ਮਰ੍ਯੋ ਖਾਨ ਬਲ ਬੀਰ ਮਹਾਨ।'
ਭੀਖਨ ਖਾਨ ਨਿਜਾਬਤ ਖਾਨਹਿ
ਸਭਿ ਖਾਨਨਿ ਸੋਂ ਕੀਨ ਬਖਾਨ।
'ਕ੍ਯੋਂ ਬਲ ਤਜਹੁ ਮਰਹੁ ਰਨ ਮਹੀਆ
ਸਮੁਖ ਹੇਲ ਘਾਲਹੁ ਘਮਸਾਨ ॥ ੯ ॥
ਕਾਤੁਰ ਸ਼ਸਤ੍ਰ ਨ ਜਾਨੈਂ ਪਕਰਨਿ
ਤਿਨ ਤੇ ਮਰਹੁ, ਨ ਬਨਿ ਸਵਧਾਨ।'
ਇਮ ਇਕਠੇ ਕਰਿ ਹਰੀਚੰਦ ਜੁਤਿ
ਮਧਕਰ ਸ਼ਾਹਿ ਚੰਦੇਲ ਸੁਜਾਨ।
ਓਰੜ ਪਰੇ ਗੁਰੂ ਦਲ ਊਪਰ
ਛੋਰਤਿ ਗੁਲਕਾਂ ਤੀਖਨ ਬਾਨ।
ਕੋ ਬਰਛੀ ਤੋਮਰ ਕਿਨ ਮਾਰ੍ਯੋ,
ਹੇਲਾ ਕਰ੍ਯੋ ਅਧਿਕ ਭਟ ਹਾਨ ॥ ੧੦ ॥
ਨੰਦਚੰਦ ਅਰੁ ਸਾਹਿਬ ਚੰਦਹਿ
ਦਯਾਰਾਮ ਪ੍ਰੋਹਤ ਬਲਵੰਤ।
ਸੰਗੋਸ਼ਾਹਿ ਜੀਤਮਲ ਮਿਲਿ ਕੈ
ਸਾਧ ਕ੍ਰਿਪਾਲ ਬਿਸਾਲ ਮਹੰਤ।
ਗੰਗਾਰਾਮ ਮਾਹਰੀਚੰਦਹਿ
ਬਹੁਰ ਗੁਲਾਬਚੰਦ ਮਤਿਵੰਤ।
ਲੇ ਕਰਿ ਦਲ ਕੌ ਅਰੇ ਅਰਿਨ ਸੋਂ
ਗਨ ਗੁਲਕਾਂ ਅਰੁ ਬਾਨ ਚਲੰਤਿ ॥ ੧੧ ॥
ਮਾਤੁਲ ਬਲੀ ਕ੍ਰਿਪਾਲ ਸਮੁਖ ਹ੍ਵੈ
ਤੀਰਨ ਤੇ ਗਨ ਬੀਰ ਪਰੋਇ।
ਗਿਰੇ ਦੜਾਦੜ ਅਵਨੀ ਊਪਰ
ਸਮ ਰਨਥੰਭੇ ਰਹ੍ਯੋ ਖਰੋਇ[1]।
ਜੁਟ੍ਯੋ ਜੀਤ ਮਲ ਹਰੀਚੰਦ ਸੋਂ
ਸਨਮੁਖ ਪਿਖਹਿਂ ਪਰਸਪਰ ਦੋਇ।
ਘਾਤਿ[1] ਕਰਨ ਹਿਤ ਘਾਤ[2] ਬਿਚਾਰਤਿ
ਚਪਲ ਚਲਾਕ ਤੁਰੰਗਮ ਹੋਇ ॥ ੧੨ ॥

[1]ਕ੍ਰਿਪਾਲ) ਖੜੋ ਰਿਹਾ।

[1]ਨਾਸ਼। [2]ਦਾਉ।

ਸੰਗੋਸ਼ਾਹਿ ਨਿਜਾਬਤ ਸੰਗੇ
ਅਰੇ ਪਰਸਪਰ ਬੀਰ ਜੁਝਾਰ।
ਲਾਲ ਬਿਲੋਚਨ ਕ੍ਰੋਧ ਭਰੇ ਚਿਤ
ਚਹੈਂ ਆਪ ਮੈਂ ਕਰਨ ਪ੍ਰਹਾਰ।
ਇਤ ਉਤ ਬਿਚਰਤਿ ਹਤਹਿਂ ਤੀਰ ਤਿਤ,
ਕਬਿ ਦਾਂਏ ਕਬਿ ਬਾਂਮ ਸਿਧਾਰ।
ਮਹਾਂਬੀਰ ਬਰ ਉਰ ਹੰਕਾਰਤਿ
ਸ਼ਸਤ੍ਰਨ ਵਿੱਦਜਾ ਜਾਨਿ ਉਦਾਰ[1] ॥੧੩॥

[1]ਬੜੀ।

ਜੀਤਮੱਲ ਖਰ ਤੀਰ ਨਿਕਾਰਯੋ
ਧਨ ਮਹਿਂ ਜੋਰਿ ਖੈਂਚਿ ਕਰਿ ਤਾਨ।
ਹਰੀਚੰਦ ਕੋ ਤਾਕਿ ਨਿਸ਼ਾਨੋ
ਤਤਖਿਨ ਛੋਰਯੋ ਕਰਿਬੇ ਹਾਨ।
ਆਵਤਿ ਕੋ ਅਵਿਲੋਕਿ ਗਯੋ ਟਰ
ਸਰ ਨਿਸ਼ਫਲ ਤੇ ਕ੍ਰੋਧ ਮਹਾਨ।
'ਕਹਾਂ ਭਯਾ ਹਰੀ[1]† ਭਾਜਤਿ ਜੈਹੈਂ
ਅਬਿ ਕੈ ਹਾਨ ਦੇਉਂ ਤੁਵ ਪ੍ਰਾਨ' ॥੧੪॥

[1]ਕੀ ਹੋ ਗਿਆ ਹੇ ਹਰੀਚੰਦ!। †ਪਾ:-ਕਹਾਂ ਪਹਾੜੀ।

ਇਮ ਕਹਿ ਤੀਛਨ ਤੀਰ ਨਿਕਾਸ੍ਯੋ
ਉਤ ਤੇ ਹਰੀਚੰਦ ਲਿਯ ਬਾਨ।
ਦੋਨਹੁੰ ਕੇ ਧਨੁ ਤੇ ਛੁਟਿ ਚਾਲੇ
ਬਹੇ ਬੇਗ ਤੇ ਸਰਪ ਸਮਾਨ।
ਸਨਮੁਖ ਖਰੇ ਤੁਰੰਗਮ ਦੋਨਹੁੰ
ਲਗੇ ਭਾਲ ਮਹਿਂ ਇਕ ਬਿਰ ਤਾਨ[1]।

[1]ਇਕੋ ਵੇਰੀ ਤਾਣ ਕੇ (ਛਡੇ ਹੋਏ ਤੀਰ) ਘੋੜਿਆਂ ਦੇ ਮੱਥੇ ਵਿੱਚ ਜਾ ਲੱਗੇ।

ਦੋਨਹੁੰ ਗਿਰੇ ਧਰਾ ਪਰ, ਥਿਤ ਹ੍ਵੈ,
ਤਜੇ ਹਯਨ ਕੌਂ, ਪੁਨ ਸਵਧਾਨ ॥੧੫॥
ਦੋਨਹੁੰ ਧਨੁ ਵਿੱਦਜਾ ਮਹਿਂ ਚਾਤੁਰ
ਦੋਨਹੁੰ ਕੇ ਰਿਸ ਵਧੀ ਬਿਸਾਲ।
ਪੁਨ ਦੋਨਹੁੰ ਧਨ ਮਹਿਂ ਸਰ ਸੰਧੇ,
ਦੋਨਹੁੰ ਚਲੇ ਸਬੇਗ ਕਰਾਲ।
ਲਗੇ ਦੁਹਨ ਕੀ ਭੁਜ ਮਹਿ ਬੀਧੇ
ਛੁਟਯੋ ਸ਼੍ਰੋਨ ਬਾਗੇ ਤਨ[1] ਲਾਲ।
ਬਹੁਰ ਨ ਮਿਟੇ ਰਹੇ ਥਲ ਠਾਂਢੇ,

[1]ਤਨ ਦੇ ਪੁਸ਼ਾਕੇ।

ਘਾਇਲ ਹ੍ਵੈ ਕਰਿ ਹੇਰਤਿ ਜਾਲ ॥੧੬॥
ਬਹੁਰ ਜੀਤਮਲ ਤੀਰ ਨਿਕਾਸ੍ਯੋ
ਹਰੀਚੰਦ ਪਿਖਿ ਕੋਪ ਮਹਾਨ।
ਤੂਰਨ ਕਰਤਿ ਕਰ੍ਯੋ ਸਰ ਸੰਧਨਿ[1]
ਕਰ ਦੋਨਹੁਂ ਕੇ ਨਿਠੁਰ[1] ਕਮਾਨ।
ਐਂਚਿ ਐਂਚਿ ਚਿਰੜਾਵਤਿ ਨੀਕੇ
ਹਰੀਚੰਦ ਕੇ ਆਯੋ ਤੀਰ[1]।
ਰਿਦਾ ਬੇਧ ਕਰਿ ਜੀਤ ਮੱਲ ਕੋ
ਪਰ੍ਯੋ ਪਾਰ ਘੂਮ੍ਯੋ ਵਧਿ ਪੀਰ[1]।
ਦੰਤਨ ਚਰਬਤਿ ਹਤਨ ਸ਼ੱਤ੍ਰੂ ਕੌ
ਲਾਲ ਬਿਲੋਚਨ ਆਨਨ ਧੀਰ[1]।
ਸਨਮੁਖ ਗਿਰ੍ਯੋ ਨ ਪਰ੍ਯੋ ਪਿਛਾਰੀ।
ਧੰਨ ਪਿਤਾ ਮਾਤਾ ਬਰ ਬੀਰ! ॥੧੭॥
ਜੀਤਮੱਲ ਕੋ ਛੁਟ੍ਯੋ ਬਾਣ ਜੋ
ਮਰਮ ਸਥਲ ਮਹਿਂ ਲਾਗ੍ਯੋ ਸੋਇ।
ਛਾਤੀ ਬੇਧਿ ਪਾਰ ਸੋ ਨਿਕਸ੍ਯੋ
ਹਰੀਚੰਦ ਘੂਮ੍ਯੋ ਸੁ ਖਰੋਇ।
ਕਰਤਿ ਸੰਭਾਰਨ, ਭਈ ਮੂਰਛਾ,
ਪਰ੍ਯੋ ਧਰਾ ਪਰ ਜਨੁ ਛਿਤ ਸੋਇ[1]।
ਆਇ ਨਰਨ ਸੋ ਤੀਰ ਨਿਕਾਸ੍ਯੋ
ਬਾਂਧ੍ਯੋ ਘਾਵ ਕਰ੍ਯੋ ਦ੍ਰਿੜ੍ਹ ਜੋਇ ॥੧੮॥
ਸਨੇ ਸਨੇ ਤਿਹ ਪਵਨ ਝੁਲਾਈ
ਲੇ ਜਲ ਕੋ ਆਨਨ ਮਹਿਂ ਡਾਰ।
ਜੀਤਮੱਲ ਗੁਰ ਭਟਨ ਉਠਾਯੋ
ਜੋ ਪਹੁਂਚ੍ਯੋ ਸੁਖ ਸੁਰਗ ਮਝਾਰ।
ਲੋਥ ਆਪਨੇ ਦਿਸ਼ਿ ਲੇ ਰਾਖੀ
'ਧੰਨ ਧੰਨ' ਸਭਿ ਕਰਹਿਂ ਉਚਾਰ।
ਕਲ਼ਗੀਧਰ ਪਿਖਿ ਅਧਿਕ ਸਰਾਹ੍ਯੋ
'ਛੱਤ੍ਰੀਪਨੋ ਨਿਬਾਹਿ ਉਦਾਰ' ॥੧੯॥
ਜੀਤਮੱਲ ਜਬਿ ਸੁਰਗ ਸਿਧਾਰ੍ਯੋ
ਹਰੀਚੰਦ ਮੂਰਛਾ ਕੋ ਪਾਇ।
ਸੰਗੋਸ਼ਾਹ ਨਿਜਾਬਤ ਸੰਗੋ

[1]ਤੀਰ ਨੂੰ ਜੋੜਨਾ।
[1]ਕਠੋਰ।
[1]ਹਰੀਚੰਦ ਦਾ ਤੀਰ ਆਇਆ।
[1]ਪੀੜਾ ਵਧੀ।
[1]ਮੁਖ ਧੀਰਜ ਸਹਿਤ ਸੀ।
[1]ਮਾਨੋ ਜ਼ਮੀਨ ਤੇ ਸੌਂ ਗਿਆ।

ਅਰੇ ਪਰਸਪਰ ਕੋਪ ਵਧਾਇ।
ਗ੍ਰਿੱਧ ਕਾਕ ਗਨ ਬਾਇਸੁ ਆਮਿਖ
ਭਖਹਿਂ ਊਚ ਕਹਿ ਨਾਦ ਸੁਨਾਇ।
ਗਨ ਗੀਦਰ ਤ੍ਰਿਪਤਾਨੇ ਰਨ ਮਹਿਂ
ਸਿਵਾ[1] ਪੁਕਾਰ ਰਹੀ ਹਰਖਾਇ ॥੨੦॥

[1]ਗਿਦੜੀਆਂ।

ਫਤੇਸ਼ਾਹ ਇਕ ਥਾਨ ਖਰੋ ਤਹਿਂ,
ਹਰੀਚੰਦ ਕੌ ਮੂਰਛ ਹੇਰਿ।
ਜਿਸ ਕੇ ਨਿਕਟ ਖਰੇ ਭਟ ਪੁੰਜਹਿਂ
ਤਬਿ ਕਲਗ਼ੀਧਰ ਕਹਜੋ ਸੁ ਟੇਰ।
'ਜਹਿਂ ਸਮੁਦਾਇ ਮਿਲੇ ਇਕ ਥਲ ਭਟ
ਰਾਮ ਸਿੰਘ ! ਦੇਖਹੁ ਬਿਨ ਦੇਰ।
ਗੋਰਾ ਤਹਾਂ ਤੋਪ ਕੋ ਮਾਰਹੁ
ਤਿਨ ਸਭਿ ਕੌ ਦੇ ਤ੍ਰਾਸ ਬਡੇਰ' ॥੨੧॥
ਸੁਨਜੋਂ ਹੁਕਮ ਗੁਰ ਕੋ ਤਿਨ ਤਤਛਿਨ
ਤੋਪ ਹੁਤੀ ਪੂਰਬ ਹੀ ਤਜਾਰ।
ਦਈ ਪਲੀਤੇ ਅਗਨਿ, ਉਠੀ ਤਬਿ
ਗਰਜੀ ਭੈਰਵ ਸ਼ਬਦ ਉਦਾਰ।
ਗੋਰਾ ਲਗਜੋ ਚੁੰਗ[1] ਜਹਿਂ ਬਾਂਧਯੋ
ਦੁਇ ਤ੍ਰੈ ਨਰ ਕੋ ਕੀਨਿ ਸੰਘਾਰ।

[1]ਟੋਲਾ।

ਸੁਕਚਿ ਸਰਬ ਹੀ ਇਤ ਉਤ ਦੌਰੇ
ਫਤੇਸ਼ਾਹ ਦੀਰਘ ਡਰ ਧਾਰਿ ॥੨੨॥
'ਹਰੀਚੰਦ ਇਕ ਹੁਤੋ ਸੂਰਮਾ
ਸੋ ਰਨ ਮਹਿਂ ਲਰਿ ਮੁਰਛਾ ਪਾਇ।'
ਅਪਰ ਸੁਭਟ ਗਨ ਮਰੇ ਦੇਖਿ ਕਰਿ
ਨਿਜ ਤੁਰੰਗ ਕੌ ਚਲਜੋ ਧਵਾਇ।
ਧਨੁਖ ਬਾਨ ਨਹਿਂ ਪਾਨ ਸੰਭਾਰੇ,
ਕਾਤੁਰ ਭਯੋ ਤ੍ਰਾਸ ਉਰ ਪਾਇ।
ਅਪਰ ਹੇਰਿ ਕਰਿ ਗਿਰਪਤਿ ਭਾਗਜੋ
ਤਜਿ ਤਜਿ ਕਰਿ ਰਣਖੇਤ ਪਰਾਇ
॥੨੩॥
ਜਸਵਾਲੀ ਡਢਵਾਲੀ ਜੇਤਿਕ
ਅਵਿਲੋਕਤਿ ਹੀ ਮਧਕਰਸ਼ਾਹ।

ਚਲੇ ਭਾਜ ਨਹਿਂ ਲਾਜ ਬਿਚਾਰੀ
ਸਮ ਨਾਰੀ ਕੇ ਡਰ ਉਰ ਮਾਂਹਿ।
ਗੋਰਾ ਗੋਰੀ ਤੀਰ ਨ ਪਹੁੰਚੇ,
ਥਿਰ ਤਹਿਂ ਦੂਰ ਭਯੋ ਨਰਨਾਹ[1]। [1](ਇਨੀ) ਦੂਰ ਜਾ ਖੜੇ ਹੋਏ ਰਾਜੇ।
-ਕ੍ਯੋਂ ਬਿਨ ਆਈ ਮਰਹਿਂ ਜੰਗ ਮਹਿਂ,
ਕਾਜ ਨ ਸਰਹਿ, ਲਰਹਿਂ ਹਮ ਕਾਹਿ[1]?- [1]ਕਿਸ ਲਈ।
॥੨੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜੀਤਮਲ ਬੱਧ ਫਤੇਸ਼ਾਹ ਪਲਾਇ' ਪ੍ਰਸੰਗ ਬਰਨਨੰ ਨਾਮ ਉੱਨਤੀਸਮੋ ਅੰਸੂ ॥੨੯॥

## ੩੦. [ਸੰਗੋਸ਼ਾਹ ਤੇ ਹਰੀਚੰਦ ਬੱਧ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਫਤੇਸ਼ਾਹਿ ਭਾਜਯੋ ਪਿਖਯੋ, ਹਰੀਚੰਦ ਚੰਦੇਲ[1]। [1]ਹਰੀਚੰਦ ਤੇ ਚੰਦੇਲੀਏ ਨੇ।

ਚੱਕ੍ਰਿਤ ਚਿਤ ਚੌਂਪਯੋ ਚਪਯੋ[1], ਗਹੇ ਹਾਥ ਮਹਿਂ ਸੇਲ ॥੧॥

[1]ਚੱਕ੍ਰਿਤ ਹੋਕੇ ਚਿੱਤ ਵਿਚ ਉਤਸਾਹ ਆਇਆ ਤੇ ਕੋਪਵਾਨ ਹੋਕੇ।

ਰਸਾਵਲ ਛੰਦ:

ਦਯਾਰਾਮ ਬੀਰੰ। ਨੰਦੰ ਚੰਦ ਧੀਰੰ।

ਕ੍ਰਪਯੋ ਗੰਗਰਾਮੰ। ਗੁਲਾਬੰ ਸੁ ਨਾਮੰ ॥੨॥

ਮਰਯੋ ਜੀਤਮੱਲੰ। ਪਿਖਯੋ ਭੂਮਥੱਲੰ[1]। [1]ਪ੍ਰਿਥਵੀ ਤਲ ਤੇ।

ਸਭੈ ਕੋਪ ਧਾਏ। ਪਹਾਰੀ ਪਲਾਏ ॥੩॥

ਸਧੀਰੰ ਚੰਦੇਲੰ। ਧਰੇ ਹਾਥ ਸੇਲੰ।

ਅਰਯੋ ਅੱਗ੍ਰ ਆਈ। ਕੁਲੰ ਲਾਜ ਪਾਈ ॥੪॥

ਹਤਯੋ ਏਕ ਦ੍ਵੈ ਕੈ[1]। ਰਹਯੋ ਠਾਂਢ ਹ੍ਵੈ ਕੈ। [1]ਇਕ ਯਾ ਦੋ ਨੂੰ।

ਨਿਕਾਰੀ ਕ੍ਰਿਪਾਨਾ। ਚਹੈਂ ਸ਼ੱਤ੍ਰੁ ਹਾਨਾ ॥੫॥

ਦਯਾਰਾਮ ਆਦੰ। ਢੁਕੇ ਬੋਲਿ ਬਾਦੰ[1]। [1]ਬੋਲ ਕਹਿ ਕੇ।

ਕਰੈਂ ਖੱਗ ਘਾਤਾ। ਕਟਯੋ ਸ਼ੱਤ੍ਰੁ ਗਾਤਾ[1] ॥੬॥ [1]ਸਰੀਰ।

ਚਿਤੰ ਸ੍ਵਾਮ ਕਾਮੰ[1]। ਗਿਰਯੋ ਜੰਗ ਥਾਮੰ। [1]ਸ੍ਵਾਮੀ ਦਾ ਕੰਮ ਚਿਤਵਦਾ।

ਰਖਯੋ ਧਰਮ ਬੀਰੰ। ਤਜੀ ਹੈ ਨ ਧੀਰੰ ॥੭॥

ਭਯੋ ਟੂਕ ਟੂਕੰ[1]। ਪਰੀ ਕੂਕ ਕੂਕੰ। [1]ਟੁਕੜੇ ਟੁਕੜੇ।

ਗਯੋ ਭਾਜ ਰਾਜਾ। ਤਜਯੋ ਜੰਗ ਕਾਜਾ ॥੮॥

ਰਿਸੇ ਖਾਨਜ਼ਾਦੇ। ਬਜੇ ਦੀਹ ਬਾਜੇ।

ਫਿਰੇ ਫੇਰ ਸਾਰੇ। ਕਰੈਂ ਮਾਰ ਮਾਰੇ ॥੯॥

ਨਿਜਾਬੰ ਪਠਾਨਾ। ਸੰਗੋਸ਼ਾਹ ਜ੍ਵਾਨਾ।

ਅਰੇ ਆਪ ਮਾਂਹੀ। ਹਟੇਂ ਪੈਰ ਨਾਂਹੀ ॥੧੦॥

ਸਭਾ ਬੀਚ ਜੋਊ। ਹੁਤੋ ਮੇਲ ਦੋਊ[1]। [1]ਭਾਵ ਸੰਗੋਸ਼ਾਹ ਤੇ ਨਿਜਾਬਤ ਦਾ ਗੁਰੂ ਜੀ ਦੀ ਸਭਾ ਵਿਚ ਮੇਲ ਸੀ।

[1]ਪੁਰੰ ਥੀ ਚਿਨਾਰੀ। ਗੁਰੂ ਤੀਰਵਾਰੀ ॥ ੧੧ ॥

[1]ਪਹਿਲੋਂ ਗੁਰੂ ਜੀ ਦੇ ਪਾਸ ਸੀ ਜਦੋਂ ਤਦੋਂ ਦੀ ਬੀ ਪਛਾਣ ਸੀ।

ਦੋਹਰਾ:

ਕਰਤਿ ਹੁਤੇ ਰਨ ਬਾਤ ਕੌ[1],
ਘਾਤ ਅਨੇਕ ਉਪਾਯ।
ਮਾਨਤਿ ਭਟ ਬਡ ਆਪ ਕੌ,
ਦੋਨੋ ਸਹਿਜ ਸੁਭਾਇ ॥ ੧੨ ॥

[1]ਕਰਦੇ ਹੁੰਦੇ ਸਨ (ਪਹਿਲੋਂ) ਗੱਲਾਂ ਰਣ ਦੀਆਂ।

ਰਸਾਵਲ ਛੰਦ:

ਭਈ ਯਾਦ ਸੋਊ। ਭਿਰੇ ਬੀਰ ਦੋਊ।
ਕਰੈਂ ਸ਼੍ਰੀਘਤਾਈ। ਪਰਜੋ ਨੇਰ ਆਈ ॥ ੧੩ ॥
ਕ੍ਰਿਪਾਨੈਂ ਨਿਕਾਰੀ। ਭਯੋ ਭੇਰ ਭਾਰੀ।
ਧਰੀ ਢਾਲ ਆਗੈ। ਤਕੇ ਦਾਵ ਲਾਗੈ[1] ॥ ੧੪ ॥

[1]ਤੱਕਦੇ ਹਨ ਕਿ ਦਾਉ ਲਗੇ।

ਉਭਾਰੈਂ ਚਲਾਵੈਂ। ਸਰੀਰੰ ਬਚਾਵੈਂ।
ਖਰੰ ਖੱਗ ਧਾਰੈਂ। ਸੁ ਊਚੇ ਉਸਾਰੈਂ[1] ॥ ੧੫ ॥

[1]ਉੱਚਾ ਕਰਦੇ ਹਨ।

ਲਗੈਂ ਘਾਵ ਅੰਗਾ। ਭਏ ਲਾਲ ਰੰਗਾ।
ਬਹਯੋ ਸ਼੍ਰੋਣ ਜਾਈ। ਤਜੈਂ ਪੈ ਨ ਥਾਈ ॥ ੧੬ ॥
ਮਨੋ ਢਾਕ[1] ਫੂਲੇ। ਦੁਊ ਬੀਰ ਝੂਲੇ।

[1]ਪਲਾਸ।

ਰਣੰ ਰੰਗ ਸੋਹਾ। ਗੁਰੂ ਕੀਨਿ ਦੋਹਾ[1] ॥ ੧੭ ॥

[1]ਗੁਰੂ ਜੀ ਨੇ ਦੋਹਾ ਰਚਕੇ (ਹਾਲ ਦੱਸਿਆ ਹੈ)।

ਸ਼੍ਰੀ ਮੁਖਵਾਕ:

ਦੋਹਰਾ:

ਮਾਰਿ ਨਿਜਾਬਤ ਖਾਨ ਕੌ, ਸੰਗੋ ਜੁਝੈ ਜੁਝਾਰ[1]।
ਹਾ ਹਾ ਇਹ ਲੋਕੈਂ ਭਯੋ, ਸੁਰਗ ਲੋਕ ਜੈਕਾਰ ॥ ੨੩ ॥

[1]ਸ਼ਹੀਦ ਹੋ ਗਿਆ ਸੂਰਮਾਂ।

[1]ਪਿਖਿ ਪੁਰਸ਼ਾਰਥ ਬੀਰ ਕੋ, ਕਰਯੋ ਜੰਗ ਬਡ ਕਾਮ।
ਸੰਗੋ ਕਾ ਸਤਿਗੁਰ ਧਰਯੋ, ਨਾਮ ਸ਼ਾਹ ਸੰਗ੍ਰਾਮ[1] ॥ ੧੮ ॥

[1]ਇਹ ਅਗਲਾ ਦੋਹਾ ਕਵੀ ਜੀ ਦਾ ਹੈ।

[1]'ਸ਼ਾਹ ਸੰਗ੍ਰਾਮ' ਨਾਮ ਧਰਿਆ ਸੰਗੋ ਦਾ।

ਰਸਾਵਲ ਛੰਦ:

ਲਗੇ ਘਾਵ ਸੌਂਹੈਂ। ਚਢੀ ਬੰਕ ਭੌਹੈਂ।
ਗਿਰਜੋਂ ਜੰਗ ਮਾਂਹੀ। ਹਟਜੋ ਪੈਰ ਨਾਂਹੀ ॥੧੯॥
ਗਯੋ ਦੇਵ ਲੋਕੰ। ਜਹਾਂ ਨਾਂਹਿ ਸ਼ੋਕੰ।
ਗਿਰੇ ਬੀਰ ਦੋਈ। ਪ੍ਰਭੂ ਪੇਖਿ ਸੋਈ ॥੨੦॥
ਚਲੇ ਆਪ ਆਗੇ। ਰਿਦੇ ਕੋਪ ਜਾਗੇ।
ਸੰਭਾਰੇ ਕੁਦੰਡੰ। ਖਤੰਗੇ ਪ੍ਰਚੰਡੰ[1] ॥੨੧॥

[1]ਬਾਨ।

ਭਯੋ ਤੇਜ ਘੋਰਾ। ਜ਼ਰੀ ਜ਼ੀਨ ਬੋਰਾ[1]।

[1]ਜ਼ਰੀ ਵਿਚ ਕਾਠੀ ਡੁੱਬੀ ਹੋਈ ਭਾਵ ਮੜ੍ਹੀ ਹੋਈ।

ਖਰੇ ਖਾਨ ਖੂਨੀ। ਰਿਸੇ ਪੇਖਿ ਦੂਨੀ[1] ॥੨੨॥

[1]ਖੂਨੀ ਖਾਨ ਖੜੇ ਦੇਖਕੇ (ਗੁਰੂ ਜੀ) ਨੂੰ ਦੂਣਾ ਰੋਸ ਹੋਇਆ।

ਬਜੀ ਬੰਬ[1] ਭੂਰੀ। ਸੁਨੀ ਜਾਇ ਦੂਰੀ।

[1]ਭਾਵ ਨਗਾਰਿਆਂ ਦੇ ਸ਼ਬਦ ਬਹੁਤ ਹੋਏ।

ਉਤੈ ਖਾਨ ਢੂਕੈਂ। ਮੁਖੰ 'ਮਾਰ' ਕੂਕੈਂ ॥੨੩॥
ਗੁਰੂ ਬਾਨ ਲੀਨਾ। ਧਨੈਂ ਐਂਚਿ ਕੀਨਾ[†]।

[†]ਜਿਸ ਬ੍ਰਿੱਛ ਹੇਠ ਖੜੋਕੇ ਆਪ ਨੇ ਬਾਣ ਚਲਾਏ ਹਨ, ਹੁਣ ਤਕ ਖੜਾ ਹੈ। ਪਰ ਸ਼ੋਕ ਕਿ ਉਥੇ ਸ਼ਿਲਾਲੇਖ ਬੀ ਨਹੀਂ ਹੈ ਤੇ ਗੁਰਦਵਾਰਾ ਬੀ ਸਿੱਖਾਂ ਨੇ ਕੋਈ ਨਹੀਂ ਹੁਣ ਤਕ ਬਣਾਇਆ ਹੈ। ਲੋਕਾਂ ਨੂੰ ਅਜੇ ਤਕ ਟਿਕਾਣਾ ਯਾਦ ਹੈ। ਇਹ ਉਪਰਲੇ ਮੈਦਾਨ ਦੀ ਇਕ ਅੱਗੇ ਵਧਵੀਂ ਮਾਨੋ ਨੋਕ ਹੈ।

ਤਜਜੋ ਬੇਗ ਸੰਗਾ। ਲਗਜੋ ਖਾਨ ਅੰਗਾ ॥੨੪॥
ਗਿਰਜੋ ਜੰਗ ਖੇਤਾ। ਨਹੀਂ ਫੇਰ ਚੇਤਾ[1]।

[1]ਸਾਵਧਾਨ ਨਾ ਹੋਇਆ।

ਡਸਜੋ ਨਾਗ ਮਾਨੋ। ਕਰੇ ਪ੍ਰਾਨ ਹਾਨੋ ॥੨੫॥
ਦੁਤੀ ਬਾਣ ਲੈਕੇ। ਗੁਨੰ[1] ਜੋਰਿ ਕੈ ਕੈ।

[1]ਚਿੱਲੇ ਵਿਚ।

ਕਰਜੋ ਤਾਨ ਤਾਨਾ[1]। ਲਗਜੋ ਖਾਨ ਕਾਨਾ[2] ॥੨੬॥

[1]ਜ਼ੋਰ ਨਾਲ ਖਿੱਚਕੇ। [2]ਖਾਨ ਦੇ ਕੰਨ ਨੂੰ।

ਦੋਹਰਾ:
ਸਭਿ ਖਾਨਨ ਸਰਦਾਰ ਬਡ, ਨਾਮ ਜੁ ਭੀਖਨ ਖਾਂਨ।
ਨਿਮਕ ਹਰਾਮੀ ਜਾਨਿ ਕੈ, ਮਾਰਜੋ ਤੀਖਨ ਬਾਨ ॥੨੭॥
ਰਸਾਵਲ ਛੰਦ:

ਮੁਖੰ ਤਾਕਿ ਮਾਰਾ। ਮਨੋ ਨਾਗ ਕਾਰਾ।
ਚਲੑਯੋ ਸ਼ੂਕ ਆਗੈ। ਰਿਪੂ ਤ੍ਰਾਸ ਲਾਗੈ ॥੨੮॥

ਨਹੀਂ ਠਾਢ ਹੋਵਾ। ਪ੍ਰਭੂ ਭੀਮ ਜੋਵਾ[1]।
ਬਚੑਯੋ ਆਪ ਭਾਗੑਯੋ। ਤਰੰਗੈ ਸੁ ਲਾਗੑਯੋ ॥੨੯॥

[1]ਭਾਵ ਗੁਰੂ ਜੀ ਦਾ ਭੈ ਖਾਧਾ।

ਪਰੑਯੋ ਪਾਰ ਜਾਈ। ਗਿਰੑਯੋ ਜੰਗ ਥਾਈ।
ਮਰੑਯੋ ਸੋ ਕਿਕਾਨੰ। ਚਲੑਯੋ ਤਜਾਗ ਖ਼ਾਨਾ ॥੩੦॥

ਗੁਰੂ ਬਾਨ ਆਨਾ[1]। ਤਜੈ ਹਾਨ ਖਾਨਾ[2]।
ਨੰਦੰ ਚੰਦ ਛਿੱਪ੍ਰੰ। ਦਯਾਰਾਮ ਬਿੱਪ੍ਰੰ ॥੩੧॥

[1]ਹੋਰ। [2]ਖਾਨ ਨੂੰ ਮਾਰਨ ਲਈ ਚਲਾਏ।

ਗੁਰੂ ਕੋਪ ਹੇਰਾ। ਸੰਗ੍ਰਾਮੰ ਬਡੇਰਾ।
ਪਰੇ ਧਾਇ ਦੋਈ। ਹਨੈਂ ਖਾਨ ਸੋਈ ॥੩੨॥

ਕਰੑਯੋ ਜ਼ੋਰ ਹੱਲਾ। ਨਹੀਂ ਜਾਇ ਝੱਲਾ।
ਪਰੑਯੋ ਸ਼ੋਰ ਊਚਾ। ਸੁ ਦੂਰੇ ਪਹੂੰਚਾ ॥੩੩॥

ਟਿਕੇ ਖਾਂਨ ਨਾਂਹੀ[1]। ਰਿਦੇ ਤ੍ਰਾਸ ਮਾਂਹੀ।
ਪ੍ਰਹਾਰੇ ਸੁ ਭਾਗੇ[1]। ਬਡੇ ਘਾਵ ਲਾਗੇ ॥੩੪॥

[1]ਭਾਵ ਭੀਖਨ ਖਾਨ ਨੂੰ ਭੱਜਾ ਜਾਂਦਾ ਦੇਖ ਕੇ ਪਠਾਨ ਸਾਰੇ ਭੱਜ ਉਠੇ।
[1](ਜਿਨ੍ਹਾਂ ਉਪਰ) ਵਾਰ ਕੀਤੇ ਸਨ (ਉਹ ਡਰ ਕੇ) ਭੱਜੇ।

ਭਯੋ ਜੰਗ ਭਾਰਾ। ਨ ਜਾਈ ਸਹਾਰਾ।
ਹਜ਼ਾਰੈਂ ਸੁ ਜੋਧਾ। ਭਜੇ ਤਜਾਗਿ ਕ੍ਰੋਧਾ ॥੩੫॥

ਮਿਲੇ ਭੂਤ ਪ੍ਰੇਤੰ। ਭਖੈਂ ਮਾਸ ਖੇਤੰ।
ਬਡੀ ਗ੍ਰਿੱਝ ਬੋਲੈਂ। ਬਿਸਾਲੀ ਕਲੋਲੈਂ ॥੩੬॥

ਫਿਰੇ ਆਨ ਸਜਾਰੰ[1]। ਪੁਕਾਰੈਂ ਪੁਕਾਰੰ[2]।
ਮਿਲੀ ਜੋਗਨੀਯਾ। ਮਹਾਂ ਸ਼੍ਰੋਨ[1] ਪੀਯਾ ॥੩੭॥

[1]ਗਿੱਦੜ। [2]ਭਾਵ ਬਹੁਤ ਰੌਲਾ ਪਾਉਂਦੇ ਹਨ।
[1]ਲਹੂ।

ਡਕੀ ਡਾਕਣਾਈ[1]। ਡਕਾਰੈਂ ਅਘਾਈ।

[1]ਬੋਲਦੀਆਂ ਹਨ ਡਾਕਣੀਆਂ।

ਭਯੋ ਭੀਮ ਥਾਨਾ। ਤ੍ਰਸੇ ਬ੍ਰਿੰਦ ਖਾਨਾ[1] ॥੩੮॥

[1]ਸਾਰੇ ਪਠਾਣ ਡਰੇ।

ਪਰੀ ਲੋਥ ਬ੍ਰਿੰਦਾ। ਬਿਲੰਦੈ ਨਿਕੰਦਾ[1]।

[1]ਬਹੁਤ ਕੱਟੇ ਗਏ।

ਪ੍ਰਿਥੀ ਸ਼੍ਰੋਣ ਫੈਲਾ। ਪਰਜੋ ਐਲ ਭੈਲਾ[1] ॥੩੯॥

[1]ਭਜਾਨਕ ਸ਼ੋਰ ਪੈ ਰਿਹਾ ਹੈ। [ਐਲ = ਸ਼ੋਰ। ਭੈਲਾ = ਭਜਾਨਕ]। (ਅ) ਸਾਰਿਆਂ ਨੂੰ ਭੈ ਪੈ ਗਿਆ [ਅ਼. ਐਲ = ਜਮਾਤਾਂ, ਸਮੂਹ]।

ਦੋਹਰਾ:

ਜੀਤਮੱਲ ਕੇ ਤੀਰ ਸੋਂ[1], ਹਰੀਚੰਦ ਮੁਰਝਾਇ[2]।

ਸਨੇ ਸਨੇ ਲਹਿ ਚੇਤਨਾ, ਦੇਖੇ ਖਾਨ ਪਰਾਇ[1] ॥੪੦॥

[1]ਤੀਰ ਨਾਲ। [2]ਮੂਰਛਾ ਹੋ ਗਿਆ ਸੀ।

[1]ਹੌਲੇ ਹੌਲੇ ਹੋਸ਼ ਵਿਚ ਆਕੇ ਉਸ ਨੇ ਖਾਨ ਨੱਸੇ ਜਾਂਦੇ ਦੇਖੇ।

-ਉਮਡਜੋ ਆਵਤਿ ਗੁਰੂ ਦਲ, ਜੰਗ ਫਤੇ ਕੋ ਪਾਇ-।

ਸਹਿ ਨ ਸਕਜੋ ਨਿਜ ਹਾਰ ਕੌਂ, ਘਾਵ ਸੁ ਦ੍ਰਿੜ੍ਹ ਬੰਧਵਾਇ[1] ॥੪੧॥

[1]ਜ਼ਖਮ ਨੂੰ ਚੰਗੀ ਤਰ੍ਹਾਂ ਬੰਨ੍ਹਵਾਇਆ।

ਰਸਾਵਲ ਛੰਦ:

ਹਰੀਚੰਦ ਜੋਧਾ। ਉਠਜੋ ਫੇਰ ਕ੍ਰੋਧਾ।
ਸੰਭਾਰਜੋ ਕੁਦੰਡਾ। ਸਰੰ ਸੰਧਿ ਛੰਡਾ ॥੪੨॥

ਪੁਨੰ ਆਨ ਲੀਨੇ[1]। ਤਜੇ ਓਜ ਕੀਨੇ।
ਗੁਰੂ ਬੀਰ ਮਾਰੇ। ਜੁ ਆਗੇ ਪਧਾਰੇ ॥੪੩॥

[1]ਫਿਰ ਹੋਰ (ਤੀਰ) ਲਿਆ।

ਜਿਸੈ ਅੰਗ[1] ਲਾਗੈ। ਤਬੈ ਪ੍ਰਾਨ ਤਜਾਗੈ।
ਸੁਰੰ ਲੋਕ ਜਾਵੈ। ਬਰੈਂ ਹੂਰ ਆਵੈਂ ॥੪੪॥

[1]ਜਿਸ ਦੇ ਅੰਗਾਂ ਨੂੰ।

ਤਊ ਬੀਰ ਭਾਰੇ। ਮਰੇ ਨ ਪਿਛਾਰੇ।
ਹਲੰ ਹਾਲ[1] ਘਾਲੇ। ਅਗੇ ਪਾਇ ਡਾਲੇ ॥੪੫॥

[1]ਹੱਲੇ ਤੇ ਹੱਲਾ।

ਹਰੀਚੰਦ ਹੇਰੇ। ਸੁ ਕੋਪਜੋ ਘਨੇਰੇ।
ਸੰਧੇ ਬਾਨ ਦੋਊ। ਕਰੇ ਓਜ ਸੋਊ ॥੪੬॥

ਹਤੈ ਏਕ ਬਾਰੀ। ਲਗੈ ਹੋਇ ਪਾਰੀ।
ਭਟੰ ਹੈ ਕਿ ਘੋਰਾ। ਪ੍ਰਹਾਰੈ ਸੁ ਜ਼ੋਰਾ[1] ॥੪੭॥

[1]ਜ਼ੋਰ ਨਾਲ ਮਾਰਦਾ ਹੈ।

ਤਨੰ ਫੋਰ ਦੇਤਾ। ਗਿਰੇ ਜੰਗ ਖੇਤਾ।

ਉਠੈ ਪੈ ਨ ਸੋਈ। ਮਹਾਂ ਨੀਂਦ ਸੋਈ ॥੪੮॥

ਗੁਰੂ ਹੇਰਿ ਤਾਂ ਕੋ। ਬਡੋ ਬੀਰ ਬਾਂਕੋ।
ਗਏ ਤਾਂਹਿ ਆਗੇ। ਜਿਸੇ ਕੋਪ ਜਾਗੇ[1] ॥੪੯॥

[1]ਜਿਸ (ਹਰੀਚੰਦ ਨੂੰ) ਕ੍ਰੋਧ ਜਾਗਿਆ ਹੋਇਆ ਸੀ।

ਹਰੀਚੰਦ ਦੇਖੈ। ਪ੍ਰਭੂ ਜੀ ਪਰੇਖੈ[1]।
ਤਬੈ ਤਾਨਿ ਬਾਨੰ। ਬਲੀ ਬੀਰ ਜ੍ਵਾਨੰ ॥੫੦॥

[1]ਸਿਆਣ ਲਏ।

ਗੁਰੂ ਓਰ ਮਾਰਾ। ਮਨੋ ਆਇ ਮਾਰਾ[1]।

[1]ਮਾਨੋ ਸੱਪ ਆਉਂਦਾ ਹੈ।

ਗਯੋ ਹਾਥ ਠਾਗਾ[1]। ਹਯੰ ਅੰਗ ਲਾਗਾ ॥੫੧॥

[1]ਠਗਿਆ ਗਿਆ ਭਾਵ ਹਿੱਲ ਗਿਆ। (ਅ) ਭਾਵ ਗੁਰੂ ਜੀ ਦੇ ਹੱਥ ਨੂੰ ਛੂਹ ਕੇ ਲੰਘ ਗਿਆ।

ਕਛੂ ਘਾਵ ਥੋਰਾ[1]। ਪ੍ਰਭੂ ਕੇਰ ਘੋਰਾ।
ਤਿਮੰ ਬੇਗ ਧਾਰੇ। ਸੁ ਪੀਰਾ ਸਹਾਰੇ[10] ॥੫੨॥

[1]ਤਿਵੇਂ (ਪਹਿਲੋਂ ਵਾਂਙ) ਪੀੜਾ ਸਹਾਰਕੇ (ਬੇਗ ਨਾਲ ਉਸੇ ਤਰ੍ਹਾਂ) ਚਲਦਾ ਰਿਹਾ ਘੋੜਾ ਪ੍ਰਭੂ ਜੀ ਦਾ।

ਰਿਸਯੋ ਸੈਲ ਰਾਜਾ। ਸਰਯੋ ਨਾਂਹਿ ਕਾਜਾ।
ਲਯੋ ਬਾਨ ਆਨਾ। ਸੁ ਚਾਂਪੰ ਸੰਧਾਨਾ ॥੫੩॥

ਗੁਰੂ ਬੀਰ ਭਾਰੀ। ਨਿਹਾਰੇ ਅਗਾਰੀ।
ਬਨਾਏ ਨਿਸ਼ਾਨਾ। ਤਜਯੋ ਤੀਖ ਬਾਨਾ ॥੫੪॥

ਗਯੋ ਹਾਥ ਹਾਲੀ[1]। ਭਯੋ ਵਾਰ ਖਾਲੀ।

[1]ਹਿੱਲ ਗਿਆ।

ਛੁਹਯੋ ਸ਼੍ਰੋਣ ਸੰਗਾ[1]। ਪਰਯੋ ਸੋ ਖਤੰਗਾ ॥੫੫॥

[1]ਕੰਨ ਨਾਲ ਜ਼ਰਾ ਕੁ ਛੁਹਿਆ।

ਕਛੂ ਘਾਵ ਹੋਵਾ। ਲਹੂ ਬ੍ਰਿੰਦ ਜੋਵਾ।
ਹਰੀਚੰਦ ਹੇਰੇ। ਬਿਸੰਮਯੋ ਘਨੇਰੇ ॥੫੬॥

-ਲਗੈ ਤੀਰ ਨਾਂਹੀ। ਭਯੋ ਮੋਹਿ ਕਾਹੀ[1]।

[1]ਮੈਨੂੰ ਕੀ ਹੋ ਗਿਆ ਹੈ।

ਤੁਰੰਗੇ ਨ ਮਾਰਾ[1]। ਨ ਸ਼ੱਤ੍ਰੂ ਸੰਘਾਰਾ ॥੫੭॥

[1]ਘੋੜਾ ਭੀ ਨਾ ਮਰਿਆ।

ਜੁ ਵਿੱਦਜਾ ਕਮਾਈ। ਨਹੀਂ ਕਾਮ ਆਈ।
ਗੁਰੂ ਸਾਵਧਾਨਾ। ਅਡੋਲੰ ਨਿਸ਼ਾਨਾ ॥੫੮॥

ਤਊ ਮੈਂ ਨ ਹਾਨਾ[1]। ਰਹਜੋ ਧਾਰਿ ਪ੍ਰਾਨਾ-।
ਬਿਚਾਰੈ ਉਦਾਰਾ[1]। ਮਨੋ ਜੁੱਧ ਹਾਰਾ ॥੫੯॥

[1]ਨਾ ਮਾਰ ਸਕਿਆ।
[1]ਬਹੁਤ ਸੋਚਦਾ ਹੈ।

ਪੁਨੰ ਦੇਖ ਨੈਨਾ। ਲਯੋ ਬਾਨ ਪੈਨਾ[1]।
ਤਕਜੋ ਬੀਚ ਛਾਤੀ। ਲਗੇ ਪ੍ਰਾਨ ਘਾਤੀ[1] ॥੬੦॥

[1]ਤਿੱਖਾ।
[1]ਜੋ ਲੱਗਿਆਂ ਪ੍ਰਾਣ ਨਾਸ਼ ਕਰੇ।

ਕਰੇ ਓਜ ਛੋਰਾ। ਚਲਜੋ ਸੂਕਿ ਘੋਰਾ[1]।
ਹੁਤੀ ਬੰਧ ਪੇਟੀ। ਚਹੁੰ ਓਰੇ ਲਪੇਟੀ[1] ॥੬੧॥

[1]ਭਿਆਨਕ।
[1]ਪੇਟ ਦੇ ਚਾਰੋਂ ਪਾਸੇ ਲਪੇਟੀ ਹੋਈ।

ਸਰੰ ਅੰਗ ਘਾਤੀ[1]। ਲਗਜੋ ਬੀਚ ਛਾਤੀ।
ਤਹਾਂ ਦ੍ਵਾਲ ਭਾਥਾ[1]। ਸੁ ਪੇਟੀ ਕੇ ਸਾਥਾ ॥੬੨॥

[1]ਜ਼ਖਮ ਕਰਨ ਵਾਲਾ ਤੀਰ।
[1]ਤਸਮਾ (ਜਿਸ ਨਾਲ) ਭੱਥਾ (ਬੱਧਾ ਹੋਇਆ ਸੀ)। [ਫ਼ਾ:, ਦੁਵਾਲ-ਚਮੜੇ ਦਾ ਤਸਮਾ]।

ਗਯੋ ਬੇਧਿ ਦੋਊ। ਚੁਭਜੋ ਚਰਮ ਸੋਊ[1]।
ਗੁਰੂ ਕਾਢਿ ਗੇਰਾ। ਕਹਜੋ ਤਾਂਹਿ ਬੇਰਾ ॥੬੩॥

[1]ਉਹ (ਤੀਰ ਫਿਰ) ਮਾਸ ਵਿਚ ਜਾ ਚੁਭਿਆ।

ਦੋਹਰਾ:

'ਸਾਧ ਸਾਧ ਬਲ ਤੋਹਿ ਕੌ,
ਜਿਸ ਪਰ ਧਰਤਿ ਗੁਮਾਨ।
ਬਿੱਦਜਾ ਸੀਖੀ ਇਤਿ ਕਹੀ,
ਕਹਾਂ ਓਜ ਤਜਿ ਬਾਨ[1]? ॥੬੪॥

[1]ਬਾਨ ਤਜਣ ਦਾ ਤੇਰੇ ਵਿਚ ਕਿੱਥੇ ਬਲ ਹੈ।

ਸ਼ੱਤ੍ਰੂ ਹਤਨ ਤੇ ਕਿਤ ਰਹਜੋ,
ਘਾਵ ਤਨਕ ਨਹਿਂ ਪਾਇ।
ਕਹਾਂ ਕਰਹਿਂ ਬਿਸਵਾਸ ਕੋ,
-ਲੇਊਂ ਬਿਜੈ ਅਰਿ ਘਾਇ[1]- ॥੬੫॥

[1]ਤੂੰ ਆਪਣੀ ਅਮੋਘ ਵਿਦਿਆ ਤੇ) ਕੀਹ ਭਰੋਸਾ ਕਰ ਰਿਹਾ ਹੈਂ ਕਿ ਮੈਂ ਵੈਰੀ ਨੂੰ ਮਾਰਕੇ ਬਿਜੈ ਲਵਾਂਗਾ।

ਤੀਨ ਵਾਰ ਤੈਂ ਕਰਿ ਚੁਕਜੋ,
ਅਬਿ ਦਿਹੁ ਮੇਰੋ ਵਾਰ।
ਦੇਖੋ ਵਿੱਦਜਾ ਧਨੁਖ ਕੀ,
ਜਿਮ ਭਟ ਕਰਹਿਂ ਉਚਾਰ' ॥੬੬॥

ਲਗਜੋ ਬਾਣ ਕਾਢਜੋ ਜਬੈ[1],
ਨਿਕਸੀ ਸ਼ੌਣਤ ਬੁੰਦ[1]।
ਸ਼੍ਰੀ ਗੁਰ ਗੋਬਿੰਦ ਸਿੰਘ ਜੀ,

[1]ਗੁਰੂ ਜੀ ਨੇ ਕੱਢਿਆ।
[1]ਲਹੂ ਦੀ ਬੂੰਦ।

ਹਰਖੇ ਰਿਦੈ ਬਿਲੰਦ ॥੬੭॥
ਛੱਤ੍ਰਿ ਧਰਮ ਕੋ ਧਾਰਿ ਕੈ,
ਭੈ ਨ ਕਰਹਿ ਬਰ ਬੀਰ।
ਪੁਨ ਰਿਪੁ ਸਨਮੁਖ ਦੇਖਿ ਕੈ,
ਖਰੋ ਖੇਤ ਧਰਿ ਧੀਰਿ ॥੬੮॥

ਰਸਾਵਲ ਛੰਦ:

ਜਬੈ ਬਾਨ ਲਾਗ੍ਯੋ। ਪਿਖੇ ਕੋਪ ਜਾਗ੍ਯੋ†।

†ਇਹ ਫਿਕਰਾ 'ਜਬੈ ਬਾਨ ਲਾਗੇ। ਤਬੈ ਰੋਸ ਜਾਗੇ' ਹੁਣ ਕਹਾਵਤ ਹੋ ਚੁਕੀ ਹੈ। ਦਸ਼ਮੇਸ਼ ਜੀ ਦਾ ਇਹ ਇਸ ਵੇਲੇ ਦਾ ਵਾਕ ਹੈ। ਆਪ ਨੇ ਕਿਹਾ ਹੈ 'ਜਬੈ ਬਾਣ ਲਾਗ੍ਯੋ। ਤਬੈ ਰੋਸ ਜਾਗ੍ਯੋ। ' ਕਟਾਖ੍ਯ ਵਿਚ ਇਹ ਬੀ ਹੈ ਕਿ ਆਪ ਜੀ ਦੇ ਹ੍ਰਿਦੇ ਬੀਰਰਸ ਦਾ ਸਥਾਈ ਭਾਵ ਸੀ, ਇਸ ਵਿਚ ਕ੍ਰੋਧ ਸੰਚਾਰੀ ਭਾਵ ਹੋਕੇ ਆਇਆ ਹੈ। ਕ੍ਰੋਧ ਸਥਾਈ ਭਾਵ ਹੈ ਰੌਦਰ ਰਸ ਦਾ ਪਰ ਬੀਰਰਸ ਵਿਚ ਸੰਚਾਰੀ ਭਾਵ ਹੋਕੇ ਆਉਂਦਾ ਹੈ ਅਰ ਕਈ ਵੇਰ ਸਥਾਈ ਹੋਕੇ ਰੌਦ੍ਰ ਰਸ ਬਣਾ ਦੇਂਦਾ ਹੈ।

ਲਯੋ ਚਾਂਪ ਆਪੂ। ਮਹਾਂ ਸ਼ੱਤ੍ਰੁ ਖਾਪੂ ॥੬੯॥
ਕਢ੍ਯੋ ਤੀਰ ਤੀਖਾ। ਜੁ ਸਾਂਪੰ ਸਰੀਖਾ।
ਗੁਨੰ[1] ਜੋਰਿ ਤਾਨਾ। ਲਗ੍ਯੋ ਪਾਨ ਕਾਨਾ[2] ॥੭੦॥

[1]ਚਿੱਲੇ ਵਿੱਚ। [2]ਹੱਥ ਕੰਨ ਨੂੰ ਜਾ ਲੱਗਾ।

ਹਰੀਚੰਦ ਹੇਰਾ। ਨਿਸ਼ਾਨੋ ਬਡੇਰਾ।
ਰਿਦੇ ਤਾਕਿ ਆਛੇ। ਰਿਪੂ ਨਾਸ਼ ਬਾਛੇ ॥੭੧॥
ਤਜ੍ਯੋ ਸ਼ੀਘ੍ਰ ਧਾਰੀ। ਗਯੋ ਬੇਗ ਭਾਰੀ।
ਡਸ੍ਯੋ[1] ਨਾਗ ਮਾਨੋ। ਗਿਰ੍ਯੋ ਪ੍ਰਾਨ ਹਾਨੋ ॥੭੨॥

[1]ਭਾਵ ਹਰੀ ਚੰਦ ਨੂੰ ਡੱਸਿਆ।

ਰਿਦਾ ਫੋਰਿ ਪਾਰਾ। ਪਰ੍ਯੋ ਜਾਇ ਨਜਾਰਾ।
ਤਰੂ[1] ਜਯੋਂ ਪੁਰਾਨਾ। ਮਨੋ ਬਾਯੁ ਹਾਨਾ ॥੭੩॥

[1]ਬ੍ਰਿੱਛ।

ਪਿਖ੍ਯੋ ਦੌਨ ਓਰਾ। ਕਰ੍ਯੋ ਭੂਰ ਸ਼ੋਰਾ।
ਭਟੰ ਹੇਲ ਘਾਲਾ। ਪਠਾਨੇ ਬਿਸਾਲਾ ॥੭੪॥
ਗੁਰੂ ਬਾਨ ਮਾਰੇ। ਅਨੇਕੈਂ ਸੰਘਾਰੇ।
ਚਲ੍ਯੋ ਅੱਗ੍ਰ ਆਯੋ। ਸੁ ਜਾਨੈ ਨ ਪਾਯੋ ॥੭੫॥
ਘਨੇ ਘਾਇ ਗੇਰੇ। ਤ੍ਰਸੇ ਮ੍ਰਿੱਤੁ ਹੇਰੇ।
ਲਿਏ ਸੂਰ ਮਾਰੀ। ਭਜੇ ਭੀਰੁ ਭਾਰੀ

॥੨੬॥

ਕਹਾ ਲੌਂ ਉਚਾਰੈਂ। ਪਰੀ ਲੋਹ ਮਾਰੈ।

ਗੁਰੂ ਜੀਤ ਹੋਈ। ਦਲੰ ਜਾਨਿ ਦੋਈ[1] [1]ਦੋਨੋ ਸੈਨਾਂ ਦੇ ਜਾਣ ਲਈ।

॥੨੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਹਰੀਚੰਦ ਬੱਧ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਭੰਗਾਣੀ ਯੁੱਧ ਫਤਹ ਕੀਤਾ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਭਾਗਜੋ ਸ਼ਾਹ ਪਹਾਰ ਕੌ, ਫਤੇਸ਼ਾਹ ਧਰਿ ਤ੍ਰਾਸ।
ਮਾਰੇ ਗਏ ਪਠਾਨ ਗਨ, ਹਰੀਚੰਦ ਪੁਨ ਨਾਸ਼ ॥੧॥
ਮਰੇ ਹਜ਼ਾਰੋਂ ਬੀਰ ਜਿਹ, ਜੀਵਤ ਚਲੇ ਪਲਾਇ[1]। [1]ਜੋ ਜੀਉਂਦੇ ਸਨ ਉਹ ਭੱਜ ਗਏ।
ਗਿਰਪਤਿ ਸੰਗ ਸਿਧਾਰਿ ਲੇ, ਗਏ ਤੁਰੰਗ ਧਵਾਇ ॥੨॥

ਤੋਮਰ ਛੰਦ:

ਸਰਿਤਾ ਗਿਰੀ[1] ਜਿਸ ਨਾਇ। [1]ਨਾਮ ਹੈ ਨਦੀ ਦਾ ਜੋ ਭੰਗਾਣੀ ਤੋਂ ਉਪਰ ਜਮਨਾ ਵਿੱਚ ਆ ਮਿਲਦੀ ਹੈ। ਇਹ ਜੁੱਧ ਜਮਨਾ ਦੇ ਕਿਨਾਰੇ ਹੋਇਆ ਹੈ।
ਤਿਸ ਮੈਂ ਗਿਰੇ ਬਹੁ ਜਾਇ।
ਤਰ ਹੋਇ ਪਾਰਹਿ ਕੋਇ।
ਬਿਚ ਡੂਬਿ ਗੇ ਤਿਸ ਜੋਇ ॥੩॥
ਗਿਰ ਪੈ ਚਢੇ ਕਿਤ ਜਾਇ।
ਜਹਿਂ ਰਾਜਪੁਰਾ[1] ਬਸਾਇ। [1]ਇਹ ਉਹ ਰਾਜਪੁਰਾ ਹੈ ਜਿੱਥੋਂ ਮਸੂਰੀ ਦੀ ਚੜ੍ਹਾਈ ਅੱਜ ਕਲ ਚੜ੍ਹਦੇ ਹਨ।
ਜਮਨਾ ਨਦੀ ਦਿਸ਼ ਹੋਇ।
ਡਰ ਭਾਜਿਗੇ ਤਰਿ[1] ਕੋਇ ॥੪॥ [1]ਤੈਰ ਕੇ।
ਨਹਿਂ ਆਪ ਮੈਂ ਸੰਭਾਰ।
ਰਣ ਤਜਾਗ ਹੈਂ ਬਿਕਰਾਰ।
ਮਰਿਗੇ ਪਲਾਵਤਿ ਕੋਇ[1]। [1]ਭਜਦੇ ਮਰ ਗਏ।
ਜਲ ਮੈਂ ਡੁਬੇ ਡਰ ਹੋਇ ॥੫॥
ਪਹੁੰਚੀ ਤਿਨਹੁੰ ਸੁਧ ਧਾਮ।
'ਗੁਰ ਪਾਇ ਕੈ ਸੰਗ੍ਰਾਮ।
ਸਰ ਮਾਰਿ ਕੈ ਹਤਿ ਪ੍ਰਾਨ।
ਰਣਖੇਤ ਰਾਖਿ ਨਿਦਾਨ[1]' ॥੬॥ [1]ਅੰਤ ਨੂੰ।
ਸੁਨਿ ਸ਼ੋਕ ਭਾ ਬਿਸਤਾਰ।
ਦ੍ਰਿਗ ਰੋਦਤੀ ਜਲ ਧਾਰ।
ਬਹੁ ਪੀਟਤੀ ਤਨ ਨਾਰ।
ਸਿਰ ਬਾਰ[1] ਬ੍ਰਿੰਦ ਉਖਾਰਿ ॥੭॥ [1]ਸਿਰ ਦੇ ਵਾਲ।
ਗਿਰ ਦੇਸ਼ ਬਾਇਸ ਧਾਰ[1]। [1]ਬਾਈ ਧਾਰਾਂ ਦੇ।
ਰੁਦਨੰਤਿ ਕੂਕਨ ਮਾਰਿ।
ਸਭਿ ਧਾਮ ਧਾਮਨਿ ਮਾਂਹਿ।

ਤ੍ਰਿਯ ਬ੍ਰਿੰਦ ਹੁਇ ਬਿਲਪਾਹਿਂ ॥੮॥
ਇਮ ਸ਼੍ਰੀ ਗੁਰੂ ਰਣ ਜੀਤ।
ਬਜਿ[1] ਦੁੰਦਭੈ ਰਣਜੀਤ। [1]ਵਜਿਆ।
ਜੁਗ ਭ੍ਰਾਤ[1] ਲੋਥ ਉਠਾਇ। [1]ਭਾ। ਸੰਗੋਸ਼ਾਹ ਤੇ ਜੀਤ ਮੱਲ ਦੀ।
ਪੁਰਿ ਪਾਵਟੇ ਪਹੁੰਚਾਇ ॥੯॥
ਸਸਕਾਰ ਕੀਨਿ ਬਨਾਇ।
ਸੁਰ ਲੋਕ ਬਾਸਾ ਪਾਇ।
ਭਟ ਘਾਇਲੰ ਰਣ ਥਾਨ।
ਉਚਵਾਇ ਕੈ ਪੁਰਿ ਆਨ[1] ॥੧੦॥ [1]ਆਂਦੇ।
ਹੜ ਬੋਲਤੇ ਜਿਸ ਠੌਰ[1]। [1]ਜਿੱਥੇ (ਮਸਾਣ) ਹੜ ਹੜ ਕਰਕੇ ਬੋਲਦੇ ਹਨ ਵੀ ਕਹਿੰਦੇ ਹਨ ਕਿ ਕਈ ਵੇਰ ਰਣ ਵਿਚ ਤਾਜ਼ੇ ਮਰੇ ਜੋਧਿਆਂ ਦਿਆਂ ਸਰੀਰਾਂ ਤੋਂ ਹੜ ਹੜ ਦੀ ਧੁਨਿ ਸੁਣਾਈ ਦਿੰਦੀ ਹੈ। (ਅ, ਹੜ = ਗਿੱਧ)।
ਮਿਲ ਪਾਇਂ ਜੰਬੁਕ ਰੌਰ।
ਪੁਨ ਭੀਖਨਾ ਹੁਇ ਸਾਂਝ[1]। [1]ਭਯਾਨਕ ਸੰਝਾਂ ਵੇਲਾ ਹੋਇਆ।
ਬਹੁ ਲੋਥ ਹੈਂ ਰਣ ਮਾਂਝ ॥੧੧॥
ਤਰਫੰਤਿ ਘਾਇਲ ਕੋਇ।
ਰਿਪੁ ਭਾਜਿਗੇ ਡਰਿ ਸੋਇ।
ਉਚਵਾਇ ਕਾਹੁ ਨ[1] ਲੀਨਿ। [1]ਕਿਸੇ ਨੂੰ ਬੀ।
ਤਹਿਂ ਤ੍ਰਾਸ ਤੇ ਬਨਿ ਦੀਨ ॥੧੨॥
ਦੁਖ ਪਾਇ ਭੈ ਮ੍ਰਿਤੁ ਸੋਇ।
ਜਿਨ ਕੌ ਉਠਾਇ ਨ ਕੋਇ।
ਤਬਿ ਸ਼੍ਰੀ ਗੁਰੂ ਹਟਿ ਆਇ।
ਜਯ ਲਹਿ ਮਹਾਂ ਅਰਿ ਘਾਇ[1] ॥੧੩॥ [1]ਨੂੰ ਨਾਸ਼ ਕਰਕੇ।
ਜਯ ਕੋ ਸੁਨਾਇ ਬਖਾਨ।
ਹਰਖਾਇ ਬੀਰ ਮਹਾਨ।
ਰਣ ਬਾਤ ਭਾਖਤਿ ਬ੍ਰਿੰਦ।
ਗਿਰਨਾਥ ਤ੍ਰਾਸ ਬਿਲੰਦ ॥੧੪॥
ਚਲਿ ਮੰਦ ਮੰਦਹਿ ਆਇ।
ਮਿਲਿ ਪੁੰਜ ਦੇਤਿ ਵਧਾਇ[1]। [1]ਵਧਾਈਆਂ।
ਨਿਸ ਬੀਤਗੀ ਘਟਿ ਚਾਰ।
ਉਤਰੇ ਗੁਰੂ ਨਿਜ ਦ੍ਵਾਰ[†] ॥੧੫॥

[†]ਭੰਗਾਣੀ ਜਿਸ ਥਾਂ ਗੁਰੂ ਜੀ ਦਾ ਡੇਰਾ ਸੀ, ਹੁਣ ਤਕ ਪੱਕਾ ਥੜਾ ਹੈ। ਨੇੜੇ ਪੁਜਾਰੀ ਦਾ ਘਰ ਹੈ। ਪਰ ਸਿਖ ਕੌਮ ਲਈ ਲੱਜਜਾ ਦੀ ਬਾਤ ਹੈ ਕਿ ਇਸ ਥੜੇ ਨੂੰ ਗੁਰਦਵਾਰਾ ਨਹੀਂ ਬਣਾਇਆ, ਨਿਸ਼ਾਨ ਪੱਕੇ ਨਹੀਂ ਕੀਤੇ। ਪਾਸ ਸਿੱਖਾਂ ਦੇ ਗ੍ਰਾਮ ਹਨ, ਪਰ ਸਭ ਗ੍ਰੀਬ ਹਨ। ਇਹ ਬੀ ਖਯਾਲ ਹੈ ਕਿ ਉਥੇ ਗੁਰੂ ਜੀ ਇਕ ਦੋ ਦਿਨ ਟਿਕੇ ਹਨ, ਆਪਣੇ ਪਰਾਏ ਘਾਇਲਾਂ ਦੀ ਸੇਵਾ ਕਰਵਾਈ ਹੈ। ਰਣ ਭੂਮੀ ਆਪ ਦੇ ਹੱਥ ਵਿਚ ਸੀ, ਵੈਰੀ ਦਲ ਦੇ ਮੋਏ ਸੂਰਮੇ, ਠਾਕੁਰਾਂ ਰਾਜਿਆਂ ਤੇ ਰਾਜਕੁਮਾਰਾਂ ਦੀਆਂ ਰਾਣੀਆਂ ਨੇ ਅਗਲੇ ਦਿਨ ਸ਼ਰਨ ਮੰਗ ਕਰਕੇ ਆਪਣੇ ਪਤੀਆਂ ਦੇ ਸਰੀਰ ਸਸਕਾਰ ਕਰਨ ਵਾਸਤੇ ਮੰਗੇ, ਗੁਰੂ ਜੀ ਨੇ ਦੇ ਦਿੱਤੇ ਪਰ ਸਤੀ ਹੋਣੋਂ ਵਰਜਕੇ। ਪਰ ਰਾਣੀਆਂ ਤੇ ਠਕੁਰਾਣੀਆਂ ਦਾਉ ਪਾਕੇ ਚਿਖਾ ਵਿੱਚ ਕੁੱਦਕੇ ਸਤੀ ਹੋ ਗਈਆਂ। ਸਤੀਆਂ ਦੇ ਮਠ ਉਸ ਹੇਠਲੇ ਮੈਦਾਨ ਵਿੱਚ ਪੱਕੇ ਬਣੇ ਹੋਏ ਹੁਣ ਤਕ ਖੜੇ ਹਨ।

ਸਭਿ ਸ਼ਸਤ੍ਰ ਬਸਤ੍ਰ ਉਤਾਰਿ।
ਇਸ਼ਨਾਨ ਆਦਿਕ ਧਾਰਿ।
ਚਿਤਵੰਤਿ[1] ਸੰਗੋਸ਼ਾਹ। — [1]ਯਾਦ ਕਰਦੇ ਹਨ।
ਅਰੁ ਜੀਤਮੱਲ ਸੁਬਾਹ[1] ॥੧੬॥ — [1]ਸੂਰਮੇ ਨੂੰ। (ਅ) ਸ੍ਰੇਸ਼ਟ ਭੁਜਾਂ ਵਾਲੇ ਨੂੰ।
ਸਭਿ ਆਪ ਆਪਨ ਡੇਰ।
ਉਤਰੇ ਅਨੰਦ ਬਡੇਰ।
ਰਣਗਾਥ ਥਾਨਹਿ ਥਾਨ[1]। — [1]ਥਾਂ ਥਾਂ ਤੇ।
ਮਿਲਿ ਬੀਰ ਬ੍ਰਿੰਦ ਬਖਾਨਿ ॥੧੭॥
ਰਣ ਭੀਰੁ ਤਜਾਗਿ ਪਰਾਇ।
ਜਿਨ ਸੂਰ ਕੀਨਸਿ ਘਾਇ[1]। — [1]ਨਾਸ਼।
ਸਭਿ ਕੀ ਕਹੈਂ ਕਰਤੂਤ।
ਗੁਰ ਕੌ ਮਹਾਂ ਜਸੁ ਪੂਤ ॥੧੮॥
ਨਿਸ ਮੈਂ ਟਿਕੇ ਸਭਿ ਬੀਰ।
ਸੁਪਤੇ ਜਥਾ ਸੁਖ ਧੀਰ।
ਭੁਨਸਾਰ ਜਾਨਿ ਮਹਾਨ।
ਗੁਰਬਾਨਿ[1] ਕੌ ਕਰਿ ਗਾਨ[2] ॥੧੯॥ — [1]ਗੁਰਬਾਣੀ। [2]ਗਾਇਨ।
ਮੁਖ ਪਾਠ ਕੇਤਿਕ ਕੀਨ।
ਕਰਿ ਪ੍ਰੇਮ ਜਯੋਂ ਜਲ ਮੀਨ।
ਕਰਿ ਸੌਚ ਮੱਜਨ ਨੀਰ।
ਗੁਰ ਬੈਠਿਗੇ ਬਰ ਬੀਰ ॥੨੦॥
ਭਟ ਬ੍ਰਿੰਦ ਆਯੁਧ ਧਾਰਿ।
ਸਭਿ ਕੀਨਿ ਆਨਿ ਦਿਦਾਰ।
ਲਗ ਗਾ ਦਿਵਾਨ ਮਹਾਂਨ।
ਬਿਚ ਸ਼ੋਭਤੇ ਸੁਖਦਾਨ[1] ॥੨੧॥ — [1]ਭਾਵ ਗੁਰੂ ਜੀ।

ਹਾਕਲ ਛੰਦ:
ਤਬਿ ਆਯੋ ਬੁੱਧੂਸ਼ਾਹਾ।
ਜਿਹ ਸੰਗ ਸੁਭਟ ਗਨ ਆਹਾ।

ਦ੍ਵੈ ਪੁੱਤ੍ਰ ਗਏ ਰਣ ਮਾਰੇ।
ਦੁਇ ਜੀਵਤਿ ਸੰਗ ਨਿਹਾਰੇ ॥੨੨॥
ਸਭਿ ਸ਼ਸਤ੍ਰ ਅੰਗ ਮਹਿਂ ਲਾਏ।
ਹਿਤ ਦਰਸ਼ਨ ਮੋਦ ਬਧਾਏ।
ਜਬਿ ਚਲਿ ਕਰਿ ਆਯੋ ਨੇਰੇ।
ਗੁਰ ਊਚੇ ਕਹਿ ਤਿਸ ਬੇਰੇ ॥੨੩॥
'ਢਿਗ ਆਵਹੁ ਬੁੱਧੂ ਸ਼ਾਹਾ!
ਤੁਮ ਪੀਰ ਸਾਚ ਕੇ ਆਹਾ।'
ਸਭਿ ਸੁਨਤਜੋਂ ਆਇ ਨਜੀਕਾ।
ਕਰ ਜੋਰਤਿ ਜਿਸ ਉਰ ਨੀਕਾ ॥੨੪॥
ਝੁਕਿ ਕੀਨਸਿ ਤਬੈ ਸਲਾਮੂ।
ਪੁਨ ਕਰਜੋ ਮੁਰੀਦ ਤਮਾਮੂ[1]।
ਸੁਨਿ ਕਲਗ਼ੀਧਰ ਕੇ ਬੈਨਾ।
ਕਰ ਜੋਰੇ ਸੰਮੁਖ ਨੈਨਾ ॥੨੫॥
ਮੁਖ ਬੋਲਜੋ ਅਰਜ਼ ਗੁਜ਼ਾਰੀ।
'ਮੁਹਿ ਸ਼ੋਕ ਨ, ਰਿਦੈ ਮਝਾਰੀ।
ਸੋ ਕਾਰਨ ਸੁਨਹੁਂ ਗੁਸਾਈਂ!
ਸਿਰ ਮਰਨੋ ਸਭਿ ਬਨਿ ਆਈ ॥੨੬॥
ਮਮ ਪੁੱਤ੍ਰ ਮਰੇ ਸ਼ੁਭ ਥਾਨਾ।
ਇਕ ਤੌਂ ਰਨਖੇਤ ਮਹਾਂਨਾ।
ਪੁਨ ਕਾਰਜ ਤੁਮਰੇ ਆਏ।
ਇਵ ਕਰਿ ਵੈ[1] ਭਿਸਤ ਸਿਧਾਏ ॥੨੭॥
ਤਹਿਂ ਭੋਗਹਿਂ ਅਨੰਦ ਬਿਸਾਲਾ।
ਤੁਮ ਕਰੁਨਾ ਕਰਹੁ ਕ੍ਰਿਪਾਲਾ।
ਇਹ ਜਾਨਜੋਂ ਲਾਭ ਬਡੇਰਾ।
ਨਹਿਂ ਸ਼ੋਕ ਕਰੈ ਮਨ ਮੇਰਾ' ॥੨੮॥
ਸੁਨਿ ਸ਼੍ਰੀ ਪ੍ਰਭੁ ਬਹੁਰ ਬਖਾਨਜੋ।
'ਹੈ ਨਿਸ਼ਚੇ ਇਮ ਜਿਸ ਜਾਨਜੋਂ[1]।
ਪਰ ਤਊ ਪਛਾਨਹੁਂ ਮਨ ਮੈਂ।

[1]ਫਿਰ ਸਾਰੇ ਮੁਰੀਦਾਂ ਨੇ ਝੁਕ ਕੇ ਸਲਾਮ ਕੀਤੀ।

[1]ਇਉਂ ਕਰਨ ਤੇ ਓਹ......

[1]ਠੀਕ ਇਵੇਂ ਹੈ ਕਿ ਜਿਸ ਤਰ੍ਹਾਂ (ਤੁਸਾਂ) ਜਾਣਿਆ ਹੈ। (ਅ) ਇੱਥੇ ਸੁਧ ਪਾਠ 'ਜਿਸ' ਦੀ ਥਾਂ 'ਜਿਮ' ਚਾਹੀਦਾ ਹੈ ਅਰਥ:-ਜਿਵੇਂ ਤੁਸਾਂ ਜਾਣਿਆ ਹੈ ਪੱਕ ਇਸੇ ਤਰ੍ਹਾਂ ਹੀ ਹੈ। ਲਿਖਾਰੀ ਦੀ ਕਲਮ ਉਕਾਈ ਨਾਲ 'ਜਿਮ' ਦਾ 'ਜਿਸ' ਬਣ ਗਿਆ ਹੈ।

ਜੁਗ ਰਹੇ ਭਾਣਜੇ† ਰਨ ਮੈਂ ॥੨੯॥

†ਭਾਣਜੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨ ਤੇ ਕਲਗ਼ੀਧਰ ਜੀ ਦੇ ਭੂਆ ਦੇ ਪੁੱਤ੍ਰ ਭਰਾ ਲਗਦੇ ਸਨ।

ਲਰ ਸਨਮੁਖ ਤਜਾਗੇ ਪ੍ਰਾਨਾ।
ਰਖਿ ਛੱਤ੍ਰੀ ਧਰਮ ਸੁਜਾਨਾ।
ਤਿਨ ਤੇ ਬਡ ਸ਼ੋਕ ਉਪੰਨਾ।
ਚਿਤ ਹੋਤਿ ਹਮਾਰੋਂ ਖਿੰਨਾ[1] ॥੩੦॥

[1]ਉਦਾਸ।

ਗੁਨ ਸਿਮਰਤਿ ਹੈ ਮਨ ਮੇਰਾ।
ਜਿਨ ਮਹਿਂ ਉਤਸਾਹਿ ਬਡੇਰਾ।
ਨਿਤ ਮਿਲਤਿ ਖਿਲਤਿ[1] ਹਮ ਸੰਗੇ।
ਬਨ ਗਮਨਤਿ ਚਢੈਂ ਤੁਰੰਗੇ†' ॥੩੧॥

[1]ਖੇਡਦੇ ਸਨ।

†ਇਹ ਪ੍ਰੇਮ ਸਮਰਣ ਹੈ। 'ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ' ॥ ਆਪ ਉਹਨਾਂ ਦੇ ਗੁਣਾਂ ਨੂੰ ਯਾਦ ਕਰ ਰਹੇ ਹਨ, ਇਸ ਪਿਆਰ ਭਰੀ ਯਾਦ ਨਾਲ ਉਹਨਾਂ ਦੀ ਕਲਯਾਨ ਹੋ ਰਹੀ ਹੈ। ਗੁਰੂ ਜੀ ਦਾ ਇਹ ਪ੍ਰੇਮ ਭਾਵ ਇਨਸਾਨੀ ਹਮਦਰਦੀ ਤੇ ਪਿਆਰ ਦਾ ਕਮਾਲ ਹੈ, ਦੂਜੇ ਪਾਸੇ ਉਹਨਾਂ ਦੀ ਉੱਚੀ ਆਤਮ ਦ੍ਰਿਸ਼ਟੀ ਦਾ ਕਮਾਲ ਹੈ ਜੋ ਕਵਿ ਜੀ ਨੇ ਇਨ੍ਹਾਂ ਹੀ ਭਾਣਜਿਆਂ ਦੀ ਸ਼ਹਾਦਤ ਪਰ ਅੱਗੇ ਅੰਸੂ ੩੨ ਦੇ ਅੰਕ ੬-੭ ਵਿਚ ਦਰਸਾਇਆ ਹੈ। ਬੁੱਧੂਸ਼ਾਹ ਪੁੱਤ੍ਰਾਂ ਦੇ ਮਰਨ ਤੇ ਇਸੇ ਤਰ੍ਹਾਂ ਗੁਣ ਸਮਰਣ ਹੀ ਕਰ ਰਿਹਾ ਹੈ। ਉਹ ਇਹ ਗਲ ਵਿਚ ਧੀਰਜ ਧਾਰ ਰਿਹਾ ਹੈ ਕਿ ਮਹਾਨ ਉੱਤਮ ਸੇਵਾ ਵਿਚ ਸਨਮੁਖ ਜੂਝ ਕੇ ਮੇਰੇ ਪੁੱਤ੍ਰ ਸਫਲ ਹੋਏ ਹਨ।

ਸੁਨਿ ਬੁੱਧੂਸ਼ਾਹਿ ਬਖਾਨਾ।
'ਤੁਮ ਸਭਿ ਬਿਧਿ ਅਹੋ ਮਹਾਂਨਾ।
ਜਿਮ ਚਾਹਹੁ ਰਚਹੁ ਗੁਸਾਈਂ।
ਸਭਿ ਬਾਤਿ ਤੁਮਹੁਂ ਬਨਿ ਆਈ ॥੩੨॥
ਸ਼ੁਭ ਭਾਗ ਜਿ ਭਏ ਹਮਾਰੇ।
ਮਿਲਿ ਕਦਮ ਸੁ ਪਦਮ ਤੁਮਾਰੇ[1]।
ਅਬਿ ਸਫਲ ਭਏ ਸਭਿ ਰੀਤੀ।
ਰਣ ਪਹੁਂਚੇ ਆਨਿ ਸ ਪ੍ਰੀਤੀ ॥੩੩॥

[1]ਆਪਜੀ ਦੇ ਚਰਨਾਂ ਕਮਲਾਂ ਨਾਲ ਮੇਲ ਹੋਇਆ।

ਗਨ ਖਾਨ ਪ੍ਰਥਮ ਰਖਵਾਏ।
ਗੁਰ ਘਰ ਸੇ ਧਨ ਗਨ ਪਾਏ।
ਪੁਨ ਹੋਏ ਨਿਮਕ ਹਰਾਮੀ।
ਸਭਿ ਕੀਨੀ ਕਾਰ ਗ਼ੁਲਾਮੀ[1] ॥੩੪॥

[1]ਭਾਵ ਉਨ੍ਹਾਂ ਨੀਚਾਂ ਵਾਲੀ ਕਾਰ ਕੀਤੀ।

ਲਖਿ ਉਪਾਲੰਭ ਪਠਿ ਜੋਊ।
ਮੈਂ ਲੱਜਤਿ ਸੁਨਿ ਕਰਿ ਸੋਊ।
ਸੈ ਸਪਤ[1] ਮੁਰੀਦ ਬਟੋਰੇ।
ਚਲਿ ਪਰਜੋ ਤੁਰਤ ਤੁਮ ਓਰੇ ॥੩੫॥

[1]ਸੱਤ ਸੌ।

ਪੁਰਿ ਪਾਂਵਟ ਮੈਂ ਜਬਿ ਆਯੋ।
-ਤੁਮ ਚਢੇ ਜੰਗ- ਸੁਨਿ ਪਾਯੋ।

ਨਹਿਂ ਕੀਨਸਿ ਮੈਂ ਤਬਿ ਡੇਰਾ।
ਰਣ ਕਾਜ ਪਰਜੋ ਅਬਿ ਹੇਰਾ ॥੩੬॥
ਮੈਂ ਗਮਨਜੋਂ ਤੁਮ ਪਸ਼ਚਾਤੀ।
ਸਭਿ ਖਰੇ ਹੁਤੇ ਭਲਿ ਭਾਂਤੀ।
ਇਕ ਪਾਸਾ ਰਣ ਕੋ ਰੋਕਾ।
ਰਿਪੁ ਪੁੰਜ ਖਰੋ ਅਵਿਲੋਕਾ ॥੩੭॥
ਤਬਿ ਛੁਟਨਿ ਲਗੀ ਤੁਫੰਗੈਂ।
ਗਿਰਪਤੀ ਲਰੇ ਹਮ ਸੰਗੈ।
ਬਹੁ ਮਾਰੇ ਤਹਾਂ ਪਹਾਰੀ।
ਥਿਰ ਹ੍ਵੈ ਕਰਿ ਧੀਰਜ ਧਾਰੀ ॥੩੮॥
ਨਹਿਂ ਪਾਉਂ ਪਿਛਾਊਂ ਘਾਲਾ।
ਰਣ ਡਾਰਿ[1] ਬਿਸਾਲ ਕਰਾਲਾ।
ਸੁਤ ਦੋਇ ਮੁਰੀਦ ਸਮੇਤਾ।
ਲਰਿ ਪਹੁੰਚੇ ਭਿਸਤਿ ਨਿਕੇਤਾ ॥੩੯॥
ਤੁਮ ਦਿਸ਼ਾ ਪਠਾਨ ਅਰੇ ਹੈਂ।
ਸਭਿ ਹੋਇ ਹਰਾਮ ਮਰੇ ਹੈਂ।
ਤਜਿ ਸ੍ਵਾਮੀ ਬੇਮੁਖ ਜੈਸੇ।
ਫਲ ਪਾਇ ਲੀਨਿ ਤਿਨ ਤੈਸੇ' ॥੪੦॥
ਸੁਨਿ ਧੀਰ ਪੀਰ ਕੀ ਕਾਨਾ[1]।
ਸ਼੍ਰੀ ਮੁਖ ਤੇ ਤਬੈ ਬਖਾਨਾ।
'ਤੁਹਿ ਸਾਧ ਸਾਧ ਬਡ ਸਾਧੂ!
ਪਦ ਉੱਤਮ ਮਹਿਂ ਥਿਤ ਲਾਧੂ[1]' ॥੪੧॥
ਇੱਤਯਾਦਿਕ ਅਧਿਕ ਬਡਾਈ।
ਸ਼੍ਰੀ ਮੁਖ ਤੇ ਭਾਖਿ ਸੁਨਾਈ।
ਸਨਮਾਨ ਸਹਿਤ ਬੈਠਾਯੋ।
ਅਨੁਕੰਪਾ ਧਰਿ ਦ੍ਰਿਸ਼ਟਾਯੋ[1] ॥੪੨॥

ਦੋਹਰਾ:
ਸ਼੍ਰੀ ਸਤਿਗੁਰ ਤਿਹ ਸਮੇਂ ਮੈਂ, ਕੰਘਾ ਕਰਤਿ ਸੁ ਕੇਸ਼।
ਦਾਸ ਚੁਨੀ ਦਸਤਾਰ ਸ਼ੁਭ, ਆਗੇ ਧਰੀ ਵਿਸ਼ੇਸ਼ ॥੪੩॥
'ਬੁੱਧੂ ਸ਼ਾਹ! ਸੁਨੀਜੀਏ, ਧਨ ਆਦਿਕ ਵਥੁ

[1]ਜੰਗ ਕਰਕੇ।

[1]ਕੰਨੀ।

[1]ਟਿਕਾਉ ਪਾਇਆ ਹੈ।

[1]ਮੇਹਰ ਦੀ ਨਜ਼ਰ ਨਾਲ ਤੱਕਿਆ।

ਜੋਇ।
ਚਿਰੰਕਾਲ ਨਹਿਂ ਰਹਿਤ ਹੈ, ਖਰਚੀ ਜੈ ਹੈ ਸੋਇ ॥ ੪੪ ॥
ਬਹੁਤ ਪੁਸ਼ਤ ਕੇ ਕਾਮ ਜੋ, ਆਵਹਿ ਵਸਤੁ ਉਦਾਰ।
ਸੋ ਬਖਸ਼ਹਿਂ ਅਬਿ ਤੋਹਿ ਕੌ, ਰਖੀਅਹਿ ਆਪਿ ਸੰਭਾਰਿ' ॥ ੪੫ ॥
ਇਮ ਕਹਿ ਗਹਿ ਦਸਤਾਰ ਕੌ, ਸ਼ੁਭ ਕਕਰੇਜ਼ੀ ਰੰਗ[1]।

[1]ਲਾਲ ਭਾਹ ਵਾਲਾ ਕਾਲਾ ਰੰਗ। ਆਲ ਨਾਮੇ ਬੂਟੇ ਦੇ ਰੰਗ ਵਿੱਚ ਲਾਲ ਰੰਗ ਦੇਕੇ ਫਿਰ ਲੋਹੇ ਦਾ ਕਾਲਾ ਰੰਗ ਦੇਂਦੇ ਹਨ। ਕਈ ਕਹਿੰਦੇ ਹਨ ਕਿ ਮਾਈਂ ਫਟਕੜੀ ਦੀ ਪਾਹ ਦੇਕੇ ਮਜੀਠ ਦਾ ਰੰਗ ਦੇਕੇ ਫਿਰ ਸੁਰਮੇ ਦਾ ਡੋਬਾ ਦੇਂਦੇ ਹਨ।

ਕੰਘਾ ਸਹਿਤ ਸੁ ਕੇਸ ਹੀ, ਗਹੀ ਕਰਦ ਤਿਨ ਸੰਗ ॥ ੪੬ ॥
ਬਖਸ਼ੀ ਬੁੱਧੂਸ਼ਾਹ ਕੌ ਲੇ, ਨਿਜ ਸੀਸ ਚਢਾਇ।
ਬਾਰ ਬਾਰ ਬੰਦਨ ਕਰੈ, ਰਿਦੈ ਰਹਯੋ ਹਰਖਾਇ ॥ ੪੭ ॥
'ਰਾਖੋ ਭਲੇ ਸੰਭਾਰ ਕਰਿ, ਵਧੈ ਖਾਲਸੇ ਰਾਜ।
ਤਬਿ ਤੁਵ ਸੰਤਤਿ ਕੇ ਅਧਿਕ, ਆਵਹਿ ਨਿਤ ਪ੍ਰਤਿ ਕਾਜ' ॥ ੪੮ ॥
ਇਮ ਕਹਿ ਦਰਬ ਅਨਾਇ ਕਰਿ, ਦੀਨਸਿ ਪੰਚ ਹਜ਼ਾਰ[1]।

[1]ਏਹ ਪ੍ਰਸਾਦ ਮਾਤ੍ਰ ਬਖਸ਼ਿਸ਼ ਸੀ।

ਦੇਹੁ ਮੁਰੀਦਨਿ ਸਭਿਨਿ ਕੌ, ਜਿਨਹੁ ਕਰੀ ਰਨ ਕਾਰ ॥ ੪੯ ॥
ਸਿਰੇਪਾਉ ਸਮੁਦਾਇ ਦੇ, ਕਰਿ ਸੰਤੁਸ਼ਟ ਬਿਸਾਲ[1]।

[1]ਸਾਰਿਆਂ ਨੂੰ ਬੜਾ ਪ੍ਰਸੰਨ ਕਰਕੇ।

ਰੁਖ਼ਸਦ ਕੀਨੋ ਮਾਨ ਜੁਤਿ, ਅਧਿਕ ਹਰਖ ਕੇ ਨਾਲ ॥ ੫੦ ॥
ਬਾਰਿ ਬਾਰਿ ਕਰਿ ਬੰਦਨਾ, ਗਯੋ ਸਢੌਰੇ ਧਾਮ।
ਪੂਰ ਮੁਰੀਦਨਿ ਕਾਮਨਾ, ਸਰੇ ਸਭਿਨਿ ਕੇ

ਕਾਮ ॥੫੧॥

ਕੰਧ ਬਿਖੈ ਰਖਿ ਤਾਂਹਿ ਕੌ, ਤਾ ਮਹਿਂ ਦੀਨ ਚਿਨਾਇ।

ਅਠਦਸ ਸੈ ਸੱਤ੍ਰਹ[1] ਬਿਖੈ, ਔਚਕ ਗਿਰੀ ਸੁ ਜਾਇ[2†] ॥੫੨॥

[1]੧੮੭੦ ਵਿੱਚ। ਇਸ ਨੂੰ ੧੮੧੭ ਨਹੀਂ ਸਮਝਣਾ ਚਾਹੀਏ ਕਿਉਂਕਿ ਕਵੀ ਜੀ ਦਾ ਜਨਮ ੧੮੪੫ ਦੇ ਕ੍ਰੀਬ ਦਾ ਹੈ। [2]ਉਹ (ਕੰਧ) ਡਿੱਗ ਪਈ।

[†]ਬੁਧੂਸ਼ਾਹ ਪੁਰ ਜੋ ਅਤਯਾਚਾਰ ਰਾਜ ਵਲੋਂ (ਅਸਮਾਨ ਖਾਨ ਹਾਕਮ ਸਢੌਰਾ ਵਲੋਂ) ਹੋਏ ਸਨ, ਉਸ ਸਮੇਂ ਇਹ ਸਭ ਤੋਂ ਕੀਮਤੀ ਸ਼ੈ ਕੰਧ ਵਿੱਚ ਚਿਣੀ ਗਈ ਹੋਣੀ ਹੈ, ਜੋ ਕਿਵੇਂ ਏਹ ਬਚ ਰਹੇ। ਸੋ ਗੁਰੂ ਮਿਹਰ ਨਾਲ ਬਚ ਰਹੀ। ਅਸਮਾਨ ਖਾਨ ਨੂੰ ਬਾਬੇ ਬੰਦੇ ਨੇ ਬੁੱਧੂਸ਼ਾਹ ਦੇ ਮਾਰਨ ਦੇ ਅਪ੍ਰਾਧ ਵਿੱਚ ਫਾਹੇ ਦਿੱਤਾ ਸੀ।

ਨਿਕਸੀ ਤਬਿ ਸੰਦੂਕਰੀ, ਹੁਕਮ ਪੱਤ੍ਰ[1] ਪਠਿ ਜਾਨ।

[1]ਹੁਕਮਨਾਮਾ।

ਰਹਿਤ ਹੁਤੇ ਕਵਿ[1] ਜਿਸ ਨਿਕਟ, ਸੋ ਸਰਦਾਰ ਮਹਾਨ ॥੫੩॥

[1]ਭਾਵ ਭਾਈ ਸੰਤੋਖ ਸਿੰਘ ਜੀ।

ਪੂਰਬ ਲਜਾਏ ਸੋ ਤਹਾਂ, ਦੇਖੀ ਸਭਿਨਿ ਪਛਾਨ।

ਮਾਨੀ ਸਿਰ ਧਰਿ ਦੇਤਿ ਭੇ, ਸਿਖ ਬਹੁ ਧਨ ਕੋ ਦਾਨ ॥੫੪॥

ਸੰਤਤਿ ਬੁੱਧੂਸ਼ਾਹਿ ਕੀ, ਅਬਿ ਲੌ ਤਹਾਂ ਅਲੰਬ[1]।

[1]ਤਿਸ ਦੇ ਆਸਰੇ।

ਕਰਤਿ ਜੀਵਕਾ ਤਿਸੀ ਤੇ, ਪਾਵਤਿ ਦਰਬ ਕਦੰਬ[1] ॥੫੫॥

[1]ਸਮੂਹ।

ਸੰਮਤ ਬੀਤੇ ਆਇ ਸੋ, ਹਮ ਕੌ ਦਰਸ ਦਿਖਾਇ[1]।

[1]ਸਾਲ ਬੀਤਿਆ ਹੈ ਕਿ (ਉਨ੍ਹਾਂ ਨੇ ਫੇਰ) ਆਕੇ ਉਹਨਾਂ (ਚੀਜ਼ਾਂ ਦਾ) ਸਾਨੂੰ ਦਰਸ਼ਨ ਕਰਾਇਆ ਸੀ।

ਬੁੱਧੂਸ਼ਾਹਿ ਪ੍ਰਸੰਗ ਕੋ, ਭਾਖਜੋ ਸਕਲ ਬਨਾਇ ॥੫੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਸ਼੍ਰੀ ਗੁਰ ਬਿਜੈ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਇਨਾਮ ਵੰਡੇ। ਪਾਂਵਟੇ ਤੋਂ ਤਿਆਰੀ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਸ਼੍ਰੀ ਸਤਿਗੁਰ ਤਬਿ ਕੇਸਰੀ, ਅਪਰ ਬੰਧਿ ਦਸਤਾਰਿ।
ਜਿਗਾ ਬਾਂਧਿ ਕਲਗੀ ਧਰੀ, ਸ਼ੋਭਾ ਉਦਤਿ ਉਦਾਰ ॥੧॥

ਨਿਸਾਨੀ ਛੰਦ:

ਲਗਜੋ ਦਿਵਾਨ ਮਹਾਨ ਭਟ, ਬਡ ਹੋਤਿ ਅਨੰਦੇ।
ਸਾਧ ਕ੍ਰਿਪਾਲ ਮਹੰਤ ਤਬਿ, ਆਯੋ ਗੁਰ ਬੰਦੇ।
ਸਭਾ ਬਿਖੈ ਸਨਮਾਨ ਕਰਿ, ਪ੍ਰਭੁ ਤਾਂਹਿ ਬਿਠਾਯੋ।
'ਸਾਧ ਸਾਧ' ਸ਼੍ਰੀ ਮੁਖ ਕਹਜੋ, 'ਸਾਧੂ ਮੁਖ ਪਾਯੋ[1]' ॥੨॥

[1]ਪਾਓਗੇ।

ਬਖ਼ਸ਼ਿਸ਼ ਹੇਤੁ ਬਿਚਾਰ ਕਰਿ, ਜਗ ਮਹਿਂ ਵਡਿਆਈ।
ਅਰਧ ਪਾਰਿ[1] ਦਸਤਾਰ ਕੋ, ਦੇ ਸੀਸ ਬੰਧਾਈ।

[1]ਪਾੜਕੇ।

ਕੁਲਹਾ[1] ਕੇ ਊਪਰ ਬੰਧੀ, ਦੁਤਿ ਹੁਇ ਗਈ ਦੂਨੀ।
ਗਜ਼ਾਨ ਸੱਚਿਦਾਨੰਦ ਮਹਿਂ, ਬ੍ਰਿਤਿ ਟਿਕੀ ਚਊਨੀ ॥੩॥

[1]ਉਦਾਸੀਆਂ ਦੀ ਟੋਪੀ ਚੌਕਲੀ ਜੋ ਵਿੱਚੋਂ ਉੱਚੀ ਹੁੰਦੀ ਹੈ। [ਫਾ:, ਕੁਲਹ = ਟੋਪੀ, ਤਾਜ]।

'ਤਕਮਾ[1] ਇਹ ਤਵ ਪੰਥ ਕੋ, ਜਗ ਸਜੈ ਨਿਰਾਲਾ।
ਦੋਨਹੁਂ ਲੋਕ ਸੁਧਾਰ ਦਿਯ, ਗੁਰ ਬਖਸ਼ ਬਿਸਾਲਾ[†]।'

[1]ਮਰਾਤਬੇ ਦਾ ਚਿੰਨ੍ਹ (ਪੱਗ ਸਹਿਤ ਟੋਪੀ।)

[†]ਦੇਖੋ ਉਦਾਸੀ ਕਿਸ ਤਰ੍ਹਾਂ ਗੁਰੂ ਘਰ ਨਾਲ ਮਿਲੇ ਆ ਰਹੇ ਹਨ। ਜੋ ਉਦਾਸੀ ਆਪ ਨੂੰ ਗੁਰੂ ਗ੍ਰਿਹ ਤੋਂ ਦੂਰ ਦੱਸਦੇ ਹਨ ਉਹ ਇਤਿਹਾਸ ਵਿਰੁੱਧ ਜਾ ਰਹੇ ਹਨ। ਗੁਰੂ ਕੀ ਮਿਹਰ ਹੋ ਰਹੀ ਹੈ ਤੇ ਉਦਾਸੀ ਵਡਕਾ ਸੇਵਾ ਵਿਚ ਸਨਮੁਖ ਨਿਭ ਰਿਹਾ ਹੈ, ਤੇ ਸੰਪ੍ਰਦਾ ਸਮੇਤ ਉਸਤੇ ਬਖਸ਼ਸ਼ ਕਰ ਰਹੇ ਹਨ।

'ਨਿਤਪ੍ਰਤਿ ਦੇਗ ਕਰਾਹਿ ਕੀ, ਦੀਜਹਿ ਸੰਗ ਚੇਲੇ।'
ਕਾਰਦਾਰ ਪਰ ਗੁਰ ਹੁਕਮ, ਹੋਯੋ ਤਿਸ ਬੇਲੇ ॥੪॥

ਦਯਾਰਾਮ ਪ੍ਰੋਹਤ ਬਲੀ, ਕੀਨੋ ਰਣ ਭਾਰੀ।
ਕਰਤਿ ਭਏ ਬਖ਼ਸ਼ਸ਼ ਤਬੈ, ਤਿਸ ਓਰ ਨਿਹਾਰੀ।
ਢਾਲਾ ਬਖਸ਼ਜੋ ਆਪਨੋ, ਪੁਨ ਪਟਾ ਲਿਖਾਯੋ।
'ਇਨ ਪੂਜਹਿ ਦਰਸ਼ਨ ਕਰੈ, ਪਾਵਹਿ ਮਨ ਭਾਯੋ' ॥੫॥
ਤੀਨਹੁੰ ਬੈਠੇ ਭਾਨਜੇ, ਦੀਨੀ ਬਹੁ ਧੀਰਾ।
'ਦੋਨਹੁ ਭ੍ਰਾਤਾ ਸੁਰਗ ਗੇ, ਜਿਹ ਗਤਿ ਬਡ ਬੀਰਾ[1]।
ਸਫਲ ਮਰਨ ਛੱਤ੍ਰੀਨ ਕੋ, ਰਿਪੁ ਮਾਰਤਿ ਮਰਿਬੋ।
ਕ੍ਰੁੱਧਤਿ ਹੁਇ ਆਗੇ ਚਲਨਿ, ਪਗ ਪਾਛ ਨ ਧਰਿਬੋ ॥੬॥
ਨਹੀਂ ਸੋਚਿਬੇ ਜੋਗ[1] ਸੋ, ਨਿਜ ਧਰਮ ਸਮੇਤਾ।
ਸੁਜਸੁ ਹਲਤ ਮਹਿਂ, ਪਲਤ ਸੁਖ, ਥਿਤ ਦੇਵ ਨਿਕੇਤਾ[1]।
ਪਰਨ ਮੰਚ ਪਰ ਮਰਨ ਹੁਇ, ਭਟ ਕੌ ਨਹਿਂ ਨੀਕੋ[1]।
ਦੁਰਲਭ ਪਾਵਨ ਸੁਰਗ ਕੋ, ਨਹਿਂ ਜਸੁ ਕੋ ਟੀਕੋ[1]' ॥੭॥
ਤੀਨਹੁੰ ਭ੍ਰਾਤਨਿ ਬੰਦਿ ਕਰ, ਗੁਰ ਸੰਗ ਬਖਾਨਾ।
'ਸ੍ਵਾਮੀ ਤੁਮ ਦ੍ਵੈ ਲੋਕ ਕੇ, ਬਖਸ਼ਹੁ ਸੁਖ ਨਾਨਾ।
ਦੁਰਲਭ ਰਾਵਰ ਕੀ ਖੁਸ਼ੀ, ਪ੍ਰਾਪਤਿ ਬਡ ਭਾਗੇ।
ਜਗ ਕੇ ਹਤਹੁ ਕੁਬੰਧਨਾ, ਤੁਮ ਪਗ ਅਨੁਰਾਗੇ ॥੮॥
ਕਹੋ ਆਪ ਸੋ ਸ਼੍ਰੇਯ ਹੈ, ਸਭਿ ਜੀਵਨ ਕੇਰੀ।
ਰਣ ਮਹਿਂ ਮਰਿਬੋ ਮਾਰਿਬੋ, ਬੀਰਨ ਗਤਿ

[1]ਜਿਨ੍ਹਾਂ ਦੀ ਗਤੀ ਬੜੇ ਸੂਰਮਿਆਂ ਵਾਲੀ ਹੋਈ।

[1]ਸ਼ੋਕ ਕਰਨ ਯੋਗ।

[1]ਸੁਰਗ ਵਿਚ।

[1]ਮੰਜੇ ਉਤੇ ਪੈਕੇ ਮਰਨਾ ਸੂਰਮੇ ਲਈ ਚੰਗਾ ਨਹੀਂ। ਭਾਵ ਸੂਰਮੇ ਨੂੰ ਸ਼ਸਤ੍ਰ ਦੀ ਮੌਤ ਹੀ ਠੀਕ ਹੈ, ਰੋਗ ਗ੍ਰਸਤ ਹੋਕੇ ਮਰਨਾ ਠੀਕ ਨਹੀਂ।

[1]ਸੁਰਗ ਦਾ ਪਾਉਣਾ ਦੁਰਲਭ ਹੋ ਜਾਂਦਾ ਹੈ ਤੇ ਨਾਂ ਹੀ ਜਸ ਦਾ ਟਿੱਕਾ ਮਿਲਦਾ ਹੈ।

ਹੇਰੀ।
ਹਮਰੇ ਸ਼ੋਕ ਨ ਹੋਤਿ ਹੈ, ਆਏ ਤੁਮ ਕਾਜੇ[1]।
ਦੀਨ ਦੁਨੀ ਪਤਿਸ਼ਾਹ ਹੋ, ਨਿਜ ਦਾਸ ਨਿਵਾਜੇ' ॥੯॥

[1]ਆਪ ਦੇ ਕੰਮ ਆਏ ਹਨ।

ਸੁਨਿ ਪ੍ਰਸੰਨ ਸਤਿਗੁਰ ਭਏ, ਬਹੁ ਬਖਸ਼ਿਸ਼ ਦੀਨੀ।
ਜੇਵਰ ਜਰੇ ਜਵਾਹਰਨ, ਜਿਨ ਕੀ ਦੁਤਿ ਪੀਨੀ[1]।
ਸਿਰੇਪਾਉ ਬਡ ਮੋਲ ਕੇ, ਬਡ ਦੁਲਭ ਦੁਸ਼ਾਲੇ।
ਕਹਾਂ ਕਹੌਂ ਧਨ ਦੀਨਿ ਗਨੌਂ, ਲੇ ਹਰਖ ਬਿਸਾਲੇ ॥੧੦॥

[1]ਬਹੁਤ।

ਅਪਰ ਸਰਬ ਜੇ ਸੂਰਮਾ, ਰਨ ਲਰੇ ਬਿਸਾਲਾ।
ਬਖਸ਼ਸ਼† ਦੀਨੀ ਸਭਿਇਨ ਕੋ, ਕਰਿ ਦਏ ਨਿਹਾਲਾ।
ਮਾਨ ਆਦਿ ਦੇ ਦਾਨ ਬਹੁ, ਹਰਖਾਇ ਸੁ ਬੀਰੰ।
ਪ੍ਰਥਮ ਲਰਾਈ ਬਿਜੈ ਕਰਿ, ਆਨੰਦ ਗਹੀਰੰ ॥੧੧॥

†ਬਚਿੱਤ੍ਰ ਨਾਟਕ:- ਧਨੰ ਧਾਰ ਬਰਖੇ। ਸਭੈ ਸੂਰ ਹਰਖੇ।

ਹੁਤੇ ਜੁ ਕਾਤੁਰ ਲਰਨ ਤੇ, ਸੇ ਬਹੁਤ ਧਿਕਾਰੇ।
ਖੁਸ਼ੀ ਨ ਗੁਰ ਕੀ ਤਿਨਹੁ ਪਰ, ਦਲ ਵਹਿਰ[1] ਨਿਕਾਰੇ।
ਬਿਜੈ ਗੁਰੂ ਕੀ ਦੇਸ਼ ਮਹਿਂ, ਪਸਰੀ ਤਿਸ ਕਾਲਾ।
'ਹਤੇ ਪਹਾਰੀ ਭਾਜਿਗੇ, ਕਰਿ ਤ੍ਰਾਸ ਬਿਸਾਲਾ' ॥੧੨॥

[1]ਦਲ ਤੋਂ ਬਾਹਰ।

ਜਹਿਂ ਕਹਿਂ ਤੇ ਸੁਨਿ ਸੁਜਸੁ ਕੋ, ਜਾਚਕ ਚਲਿ ਆਏ।
ਡੋਮ ਭਾਟ ਤੇ ਆਦਿ ਗਨ, ਗੁਰ ਕੇ ਗੁਨ ਗਾਏ।

ਕਿਤਿਕ ਕਵੀਸ਼ੁਰ ਆਇਗੇ, ਰਚਿ ਰੁਚਿਰ ਕਵਿੱਤੰ।
ਬਖਸ਼ਹਿਂ ਦਿਨ ਪ੍ਰਤਿ ਸਤਿਗੁਰੂ, ਮਨ ਭਾਵਤਿ ਬਿੱਤੰ[1] ॥੧੩॥

[1]ਧਨ ਨੂੰ।

ਭੂਖਨ ਪਾਇ ਸੁਵਰਨ ਕੇ, ਹਯ ਅਧਿਕ ਸਜਾਵੈਂ।
ਜਿਸ ਪਰ ਹੋਇਂ ਪ੍ਰਸੰਨ ਗੁਰ, ਤਤਕਾਲ ਦਿਵਾਵੈਂ।
ਕਰਹਿਂ ਚੋਜ ਬਹੁ ਮੌਜ ਕੇ, ਸਭਿ ਰੋਜ ਗੁਸਾਈਂ।
ਚਲੀ ਦਾਨਧਾਰਾ[†] ਮਹਾਂ, ਕੋ ਸਕਹਿ ਗਿਨਾਈ ॥੧੪॥

[†]ਬਚਿੱਤ੍ਰ ਨਾਟਕ:- ਧਨੰ ਧਾਰ ਬਰਖੇ। ਸਭੈ ਸੂਰ ਹਰਖੇ।

ਦੇਸ਼ ਦੇਸ਼ ਤੇ ਸੰਗਤਾਂ ਆਵਹਿਂ ਗਨ ਰਾਗੀ।
ਸ਼ਸਤ੍ਰ ਤੁਰੰਗਮ ਅਰਪਤੇ, ਦਰਸਤਿ ਬਡਭਾਗੀ।
ਪੁਰਵਹਿਂ ਮਨ ਕੀ ਕਾਮਨਾ, ਜਸੁ ਗਾਵਤਿ ਜਾਤੇ।
ਅਧਿਕੈ ਵਧਯੋ ਪ੍ਰਤਾਪ ਤਬਿ, ਸਿਖ ਜਨ ਸੁਖ ਰਾਤੇ[1] ॥੧੫॥

[1]ਸੁਖਾਂ ਦੇ ਵਿਚ ਰੱਤੇ ਗਏ।

ਗਾਵਹਿਂ ਢਾਢੀ ਵਾਰ ਕੌ, ਜਸੁ ਕਹੈਂ ਬਨਾਈ।
ਸੁਨਤਿ ਹੋਤਿ ਉਤਸਾਹ ਉਰ, ਭਟ ਬੈਠਹਿਂ ਆਈ।
ਮਾਰ ਬਕਾਰਾ ਬਹੁ ਕਰਹਿਂ, ਸਤਿਗੁਰਨ ਸੁਨਾਵੈਂ[1]।

[1]ਸੁਰਮੇ) ਸੁਣਾਉਂਦੇ ਹਨ।

'ਲੂਟਹਿਂ ਅਬਿ ਸ਼੍ਰੀ ਨਗਰ ਕੌ, ਸ਼੍ਰੀ ਮੁਖ ਫਰਮਾਵੈਂ[1] ॥੧੬॥

[1]ਜੇ ਸ਼੍ਰੀ ਮੁਖੋਂ (ਗੁਰੂ ਜੀ) ਫੁਰਮਾ ਦੇਣ ਤਾਂ।

ਫਤੇਸ਼ਾਹਿ ਕੌ ਪਕਰਿ ਕੈ, ਪ੍ਰਭੁ ਚਰਨੀ ਪਾਵੈਂ।
ਬਾਇਸਧਾਰ ਪਹਾਰ ਕੀ, ਜੀਤਹਿਂ ਫਿਰਿ ਆਵੈਂ।
ਛੀਨਹਿਂ ਤੁਰਕਨਿ ਰਾਜ ਕੌ, ਨੀਹਲ[1] ਸਭ

[1]ਨੀਵਾਂ ਦੇਸ਼ ਜਿੱਥੇ ਪਹਾੜ ਮੁਕਦੇ ਹਨ, ਉਹ ਲਾਗ ਲਾਗ

ਦੇਸ਼ਾ।

ਜਿਣ ਹੈਂ[1†] ਬੁਰੀਆ[2] ਦਾਮਲਾ[3], ਪੁਰਿ ਅਪਰ ਵਿਸ਼ੇਸ਼ਾ ॥੧੭॥

ਪੁਨ ਲਹੌਰ ਕੋ ਲੂਟ ਕਰਿ, ਦਿੱਲੀ ਹਮ ਜਾਵੈਂ।
ਪਾਇੰ ਠੌਰ ਤੁਰਕਾਨ ਪੁਰਿ[1], ਰਨ ਕਰਿ ਕਰਿ ਘਾਵੈਂ।
ਹੁਕਮ ਨ ਕਰਹੁ ਜਿ ਦੂਰ ਕੌ, ਤੌ ਏਤਿਕ ਦੇਸ਼ਾ।
ਆਨੰਦ ਪੁਰਿ ਲਗਿ ਪਾਂਵਟਾ, ਇਕ ਰਾਜ ਅਸ਼ੇਸ਼ਾ[1] ॥੧੮॥

ਠਕੁਰਾਈ ਇਨ ਬੀਚ ਜੇ, ਸਭਿ ਮਾਰ ਨਿਕਾਰੈਂ।
ਸੁਖ ਸੋਂ ਆਵਨਿ ਜਾਨਿ ਹੁਇ, ਨਿਜ ਦੇਸ਼ ਮਝਾਰੈਂ।
ਪ੍ਰਭੁ ਜੀ ਦੀਜਹਿ ਹੁਕਮ ਕੋ, ਉਮਡੈ ਦਲ ਸਾਰਾ।
ਫਤੇ ਕਰਹਿਂ ਜਬਿ ਬਜਹਿਗੋ, ਰਣਜੀਤ ਨਗਾਰਾ' ॥੧੯॥

ਸੂਰ ਚਲਾਕਨਿ ਬਾਕ ਕੋ[1], ਸੁਨਿ ਪ੍ਰਭੁ ਦੇਂ ਧੀਰਾ।
'ਪਿਖਹੁ ਖੇਲ ਕਰਤਾਰ ਕੇ, ਠਹਿਰਹੁ ਬਰ ਬੀਰਾ!
ਨਹਿਂ ਧਾਰਹੁ ਬਹੁ ਸ਼ੀਘ੍ਰਤਾ, ਅਸਕੇਤੁ[1] ਰਜਾਈ।
ਜਯੋਂ ਜਯੋਂ ਹੁਇ ਤਯੋਂ ਤਯੋਂ ਕਰਹੁ, ਸਿਮਰਹੁ ਸੁਖਦਾਈ ॥੨੦॥

ਕਹਾਂ ਬਾਤ ਇਸ ਦੇਸ਼ ਕੀ, ਜੋ ਚਾਹਤਿ ਲੀਨਾ।
ਧਰਾ ਰਾਜ ਲੈ ਦੇਯ ਹੌਂ, ਭੋਗਹੁ ਸੁਖ ਪੀਨਾ।

ਦਾ ਦੇਸ਼ ਸ਼ਿਵਾਲਕ ਤੇ ਹਿਮਾਲਯ ਦੇ ਵਿਚਾਲੇ ਤੇ ਸ਼ਿਵਾਲਕ ਦੇ ਉਦਾਲੇ।

[1]ਜਿੱਤਾਂਗੇ। [2]ਬੂੜੀਆ ਜਿੱਥੇ ਕਵੀ ਜੀ ਆਪ ਰਹਿ ਆਏ ਸਨ। [3]ਉਹ ਪਿੰਡ ਜਿੱਥੋਂ ਵਾਲੇ ਪਠਾਨ ਭੰਗਾਣੀ ਜੁੱਧ ਸਮੇਂ ਬੇਈਮਾਨ ਹੋਏ ਸਨ। ਇਹ ਥਾਂ ਕਰਨਾਲ ਜ਼ਿਲੇ ਵਿੱਚ ਹੈ, ਬਾਬੇ ਬੰਦੇ ਨੇ ਇਨ੍ਹਾਂ ਨਿਮਕ ਹਰਾਮੀਆਂ ਨੂੰ ਦੰਡ ਦਿੱਤਾ ਸੀ। [†]ਪਾ:-ਜਿਨਹਿਂ।

[1]ਭਾਵ ਤੁਰਕਾਣੀ ਜ਼ੋਰ ਵਾਲੇ ਨਗਰਾਂ ਵਿੱਚ ਠਾਣਾਂ ਪਾਵਾਂਗੇ।

[1]ਸਾਰਾ।

[1]ਸੂਰਿਆਂ ਦੇ ਚਤੁਰਾਈਆਂ ਦੇ ਵਾਕਾਂ ਨੂੰ। (ਅ) ਚਲਾਕ ਸੂਰਮਿਆਂ ਦੇ ਵਾਕਾਂ ਨੂੰ।

[1]ਅਕਾਲ ਪੁਰਖ ਦੀ।

ਕਿਲੇ ਕੋਟ ਕਾਇਮ ਕਰਹਿਂ, ਦਲ ਵਧਹਿ ਬਿਸਾਲਾ।
ਜਹਿਂ ਜਹਿਂ ਮੇਰੇ ਦਾਸ ਬਡ, ਫੈਲਹਿਂ ਜਗ ਜਾਲਾ ॥੨੧॥
ਜੋ ਰਾਜਾ ਹੁਇਂ ਚੌਧਰੀ, ਭਰਿ ਹੈਂ ਸਭਿ ਹਾਲਾ।
ਵਧਹਿ ਪ੍ਰਤਾਪ ਬਿਲੰਦ ਹੀ, ਐ ਹੈ ਜਬਿ ਕਾਲਾ[1]।

[1]ਸਮਾਂ।

ਸਾਚੇ ਸਾਹਿਬ ਕੇ ਤੁਮਹਿ, ਦੈਹੌਂ ਲਰ ਲਾਏ।
ਸਦਾ ਸਹਾਇਕ ਹੋਹਿਂਗੇ, ਸਿਮਰਹੁ ਸਚ ਨਾਏ ॥੨੨॥
ਹਲਤ ਬਿਖੈ ਜਗ ਰਾਜ ਲਿਹੁ, ਰਹਿਨੀ[1] ਨਿਤ ਰਾਖਹੁ।

[1]ਗੁਰਸਿੱਖੀ ਦੀ ਰਹੁਰੀਤ।

ਗੁਰਮੁਖ ਧਰਮ ਨ ਛੋਰੀਅਹਿ[1], ਉਰ ਮਹਿਂ ਅਭਿਲਾਖਹੁ।

[1]ਤਾਕੀਦ ਕਰਦੇ ਹਨ ਕਿ ਰਾਜ ਪਾਕੇ ਵਾਹਿਗੁਰੂ ਨਾਲ ਸਨਮੁਖ ਰਹਿਣ ਦਾ ਧਰਮ ਨਾ ਗੁਆ ਦੇਣਾ।

ਪਲਤ ਬਿਖੈ ਰੱਛਜਾ ਕਰੌਂ, ਸੁਖ ਪਾਇ[1] ਵਿਸ਼ੇਸ਼ਾ।

[1]ਪਾਓਗੇ।

ਜਿਸ ਕਾਰਜ ਕੌ ਅਵਿਤਰਜੋ, ਸੋ ਕਰੌਂ ਅਸ਼ੇਸ਼ਾ[1]' ॥੨੩॥

[1]ਸਾਰਾ।

ਸੁਨਿ ਸਤਿਗੁਰ ਕੇ ਵਾਕ ਕੌ, ਭਾਖਹਿਂ ਸਿਖ ਬੀਰਾ।
'ਤੁਮ ਸਭਿ ਬਖਸ਼ਨ ਜੋਗ ਹੋ, ਹਮ ਸਭਿ ਕੇ ਧੀਰਾ[1]।

[1]ਧੀਰਜ ਦੇਣ ਵਾਲੇ।

ਤਊ ਸੁਨਹੁ ਮਹਾਂਰਾਜ ਜੀ! ਜੇ ਦੁਰਗ ਨਜੀਕਾ।
ਛੀਨ ਲੇਹੁ ਇਨ ਸਭਿਨਿ ਕੋ, ਕਰਿ ਕਰਿ ਰਣ ਨੀਕਾ ॥੨੪॥
ਕਾਇਮ ਕਰਿ ਸਭਿਹੂੰਨ ਕੌ, ਦਿਢ ਦੇਹੁ ਚਿਨਾਏ।
ਦਲ ਆਗਹਿ ਨਹਿਂ ਅਰ ਸਕਹਿਂ, ਲੇ ਸ਼ੀਘ੍ਰ ਸੁ ਜਾਏ[1]।

[1]ਛੇਤੀ ਹੀ ਜਾਕੇ ਲੈ ਸਕਦੇ ਹਾਂ ਥਾਂ।

ਸਨੇ ਸਨੇ ਪੁਨ ਆਨਿ ਕੋ, ਲੈਹੈਂ ਬਲ ਪਾਏ।

ਹੁਕਮ ਦੇਨਿ ਕੀ ਦੇਰਿ ਇਕ, ਲੈਂ ਅਬੈ ਛੁਟਾਏ' ॥੨੫॥
ਸੁਨਤਿ ਬਿਚਾਰਯੋ ਸਤਿਗੁਰੂ, -ਰਣਜੀਤ ਬਿਸਾਲਾ[1]।
ਟਿਕਹਿਂ ਨਹੀਂ ਇਨ ਪਾਵ ਕੋ, ਅਬਿ ਲਰਹਿਂ ਕਰਾਲਾ।
ਦੁਰਗਨ ਕੋ ਨਹਿਂ ਛੋਰਿਹੈਂ, ਕਰਿ ਛੇਰ ਲਰਾਈ।
ਵਧਯੋ ਅਧਿਕ ਉਤਸਾਹ ਉਰ, ਹਤਿ ਹੈਂ ਰਿਪੁ ਧਾਈ ॥੨੬॥
ਮਿਸ[1] ਅਖੇਰ ਕੇ ਵਹਿਰ ਫਿਰ[2], ਘਾਲਹਿਂ ਰਣ ਭਾਰੀ।
ਅਬਿ ਤੋ ਸਭਿ ਨਹਿਂ ਮਾਰਣੈ[1], -ਗੁਰ ਭਲੇ ਬਿਚਾਰੀ।
-ਚਲਹਿਂ ਅਨੰਦਪੁਰਿ ਆਪਨੇ, ਹੁਇ ਹੈ ਤਹਿਂ ਸ਼ਾਂਤੀ।
ਲਗਯੋ ਬੈਰ ਇਸ ਦੇਸ਼ ਮਹਿਂ, ਭੇ ਬ੍ਰਿੰਦ ਅਰਾਤੀ[1]- ॥੨੭॥
ਤਬਿ ਸਭਿ ਸੁਭਟਨਿ ਸੋਂ ਭਨਯੋ, 'ਉਰ ਧੀਰਜ ਧਾਰੋ।
ਚਲਹੁ ਅਨੰਦਪੁਰਿ ਅਨੰਦ ਧਰਿ, ਨਿਜ ਨਗਰ ਸੰਭਾਰੋ।
ਤਿਤ ਹੀ ਦਿਸ਼ਿ ਜੀਤੋ ਪ੍ਰਥਮ, ਅਰੁ ਗੁਰ ਦਰਬਾਰਾ।
ਕਰਹਿਂ ਨਮੋ ਗਮਨਹਿਂ ਅਬਹਿ, ਇਹ ਭਲੀ ਬਿਚਾਰਾ' ॥੨੮॥
ਸ੍ਰੀ ਮੁਖ ਤੇ ਸਮੁਝਾਇ ਕਰਿ, ਬਹੁ ਬੀਰ ਹਟਾਏ।
ਹੁਕਮ ਦਯੋ 'ਤਜਾਰੀ ਕਰਹੁ, ਰਣਜੀਤ ਬਜਾਏ।
ਉਸ਼ਟਰੁ ਆਨਹੁ ਸੈਂਕਰੇ, ਸਭਿ ਦਲਹਿ ਸਮਾਜਾ।

[1]ਬੜਾ ਰਣ ਜਿਤ ਲੈਣ ਕਰਕੇ।
[1]ਬਹਾਨੇ। [2]ਫਿਰ ਕਰਕੇ।
[1]ਹੁਣੇ ਹੀ ਸਭ ਨੂੰ ਨਹੀਂ ਮਾਰ ਦੇਣਾ।
[1]ਵੈਰੀ ਬਹੁਤੇ ਹੋ ਗਏ ਹਨ।

ਗਹਹੁ ਬਿਗਾਰੀ ਗ੍ਰਾਮ ਨਰ, ਜੈ ਹੈਂ ਨਹਿ
ਭਾਜਾ†' ॥੨੯॥

†ਬਿਗਾਰ ਦਾ ਖ਼ਯਾਲ ਕਵਿ ਜੀ ਦੇ ਗਿਰਦ ਵਰਤ ਰਹੇ ਰਾਜ ਘਰਾਂ ਦੇ ਵਰਤਾਰੇ ਦੀ ਸੰਭਾਵਨਾ ਹੈ, ਸਤਿਗੁਰ ਜਗਤ ਦੀ ਵਿਗਾਰ ਕੱਟਣ ਹਾਰੇ ਸਨ। ਉਹਨਾਂ ਦੇ ਵਰਤਾਰੇ ਵਿੱਚ ਬਿਗਾਰ ਦੀ ਸੰਭਾਵਨਾ ਸੰਭਵ ਨਹੀਂ, ਕਿਸੇ ਕਿਰਤੀ ਦੀ ਘਾਲ ਐਵੇਂ ਜਾਵੇ ਇਹ ਅਸੂਲ ਹੀ ਸਤਿਗੁਰਾਂ ਦਾ ਨਹੀਂ ਸੀ 'ਇਕ ਤਿਲੁ ਨਹੀਂ ਭੰਨੈ ਘਾਲੇ' ਦੇ ਬਿਰਦ ਵਾਲੇ ਕੰਮ ਕਰਨ ਵਾਲਿਆਂ ਨੂੰ ਮਜੂਰੀਆਂ ਤੋਂ ਵੱਖਰੇ ਇਨਾਮਾਂ ਨਾਲ ਮਾਲਾ ਮਾਲ ਕਰਦੇ ਹੁੰਦੇ ਸਨ।

ਸੁਨਿ ਸਤਿਗੁਰ ਕੇ ਹੁਕਮ ਕਉ ਚਢਿ ਕਰਿ
ਅਸਵਾਰਾ।
ਗਰਾਮ ਅਨੇਕਨ ਕੇ ਗਹੇ ਨਰ ਆਨਿ
ਹਜ਼ਾਰਾ।
ਬੰਧੇ ਭਾਰ ਸਮਾਜ ਕੇ, ਸਿਰ ਦੇ ਉਚਵਾਏ।
ਗਮਨਜੋ ਪ੍ਰਥਮ ਬਿਹੀਰ ਸਭਿ, ਉਸ਼ਟਰ
ਲਦਵਾਏ ॥੩੦॥
ਸ਼ਮਿਯਾਨੇ ਤੰਬੂ ਘਨੇ, ਗਨ ਫਰਸ਼
ਬਿਸਾਲੇ।
ਸ਼ਤਰੰਜੀ, ਬਹੁ ਜਾਜਮਾਂ[1], ਬਾਸਨ[2] ਬਡ
ਜਾਲੇ।

[1]ਛਾਪਿਆ ਹੋਇਆ ਕਪੜਾ। [2]ਬਰਤਨ।

ਖੱਚਰ ਪਰ ਲਾਦੇ ਅਧਿਕ, ਧਨ ਕੋਸ਼
ਮਹਾਨਾ।
ਬਧੇ ਭਾਰ ਸੰਭਾਰ ਕੇ, ਜੇ ਵਸਤੂ ਨਾਨਾ
॥੩੧॥
ਭਾਰ ਉਚਾਵਨਹਾਰ ਜੇ, ਸਭਿ ਚਲੇ ਹਜ਼ਾਰੇ।
ਆਗੇ ਪਾਛੇ ਸੁਭਟ ਗਨ, ਗਮਨੇ ਰਖਵਾਰੇ।
ਸਨੇ ਸਨੇ ਵਥੁ ਸਕਲ ਕਉ, ਸੰਭਾਰਿ
ਲਦਾਈ।
ਮਾਰਗ ਮਹਿੰ ਬਹੁ ਚਲਿ ਪਰੇ, ਹੇਰੇ†
ਸਮੁਦਾਈ ॥੩੨॥

†ਪਾ:-ਲਾਗੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯੇ ਰੁੱਤੇ 'ਸ੍ਰੀ ਗੁਰ ਬਿਜੈ' ਪ੍ਰਸੰਗ ਬਰਨਨੰ ਨਾਮ ਦ੍ਵੈ ਤ੍ਰਿੰਸਤੀ ਅੰਸ ॥੩੨॥

## ੩੩. [ਅਨੰਦ ਪੁਰ ਦਾ ਸਫਰ। ਨਾਹਣੇਸ਼। ਲਾਹਾ ਤੇ ਟੋਟਾ ਗ੍ਰਾਮ ਦੇ ਚੋਰ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਜੁੱਧ ਜੀਤ ਆਏ ਜਬੇ, ਟਿਕੇ ਨ ਤਿਨ ਪੁਰਿ ਪਾਵ।

ਦੇਖੋ ਅੰਸੂ ਦੇ ਅਖੀਰ ਵਿੱਚ ਆਉਣ ਵਾਲੀ ਨਿਸ਼ਾਨ ਦੀ ਟੂਕ।

ਦੀਨਸਿ ਕੂਚ ਕਰਾਇ ਗੁਰ, ਤਜਜੋ ਪਾਂਵਟਾ ਥਾਂਵ† ॥੧॥

†ਰੁਤ ੧ ਅੰਸੂ ੪੭ ਅੰਕ ੪੨ ਵਿਚ ਅਸੀਂ ਦੱਸ ਆਏ ਹਾਂ ਕਿ ਅਨੰਦ ਪੁਰ ਤੋਂ ਟੁਰਕੇ ਜਿਥੇ ਪਾਉਂ ਟਿਕਾਏ ਉਸ ਦਾ ਨਾਉਂ ਪਾਉਂਟਾ ਧਰਿਆ। ਇਹ ਥਾਂ ਲਗ ਪਗ ੧੭੪੨ ਬਿ: ਵਿਚ ਗੁਰੂ ਜੀ ਨੇ ਬੱਧਾ ਸੀ। †ਗੁਰੂ ਜੀ ਨੇ ਕਦੇ ਕਿਸੇ ਪਰ ਧਰਮ ਵਿਰੁੱਧ ਜ਼ੋਰ ਨਹੀਂ ਪਾਇਆ, ਜੈਸੇ ਕਿ ਦੌਲਤ ਰਾਏ ਇਕ ਸਮਾਜੀ ਮੁਅੱਰਖ ਨੇ ਆਪਣੀ ਕਿਤਾਬ ਦੇ ਸਫਾ ੨੨੧-੨੨ ਤੇ ਲਿਖਿਆ ਹੈ।

ਨਿਸ਼ਾਨੀ ਛੰਦ:

ਸੈਨ ਸਹਿਤ ਗੁਰ ਥਿਤ ਕਰੇ, ਡੇਰਾ ਲਦਵਾਯੋ।
ਸਨੇ ਸਨੇ ਸਭਿ ਚਲਿ ਪਰੇ, ਨੀਕੇ ਲਖਿ ਪਾਯੋ।
ਭਏ ਪ੍ਰਭੂ ਅਸਵਾਰ ਤਬਿ, ਰਣਜੀਤ ਨਗਾਰਾ।
ਬਾਜ ਉਠਜੋ ਬਡ ਬੰਬ[1] ਜੁਤਿ, ਨਿਜ ਸ਼ਬਦ ਪਸਾਰਾ ॥੨॥

[1]ਅਵਾਜ਼।

ਗਿਰ ਗਿਰ ਮਹਿਂ ਪ੍ਰਤਿ ਧੁਨਿ[1] ਉਠੀ, ਕੰਪੇ ਗਿਰਨਾਥਾ।
-ਗੁਰੂ ਛੁਟਾਇ ਨ ਰਾਜ ਕੌ[1]-, ਇਮ ਡਰ ਕੇ ਸਾਥਾ।
ਜਿਤ ਕਿਤ ਤੇ ਪਠਿ ਨਰਨਿ ਕੋ, ਸੁਧਿ ਸਭਿਨਿ ਮੰਗਾਈ।
-ਆਨੰਦਪੁਰ ਕੋ ਕੂਚ ਕਰਿ, ਗਮਨੇ ਗੋਸਾਈਂ- ॥੩॥

[1]ਮੁੜਵੀਂ ਧੁਨਿ, ਗੂੰਜ।

[1]ਕਿਤੇ ਖੋਹ ਨਾ ਲੈਣ ਰਾਜ ਨੂੰ।

ਸੁਪਤੇ ਸੁਖ ਕੀ ਨੀਂਦ[1] ਸਭਿ, ਨਤੁ ਡਰਹਿਂ ਬਿਸਾਲਾ।
ਚਢੇ ਪਾਂਵਟੇ ਨਗਰ ਤੇ, ਇਸ ਰੀਤਿ ਕ੍ਰਿਪਾਲਾ।
ਉਠੀ ਧੂਲ ਨਭ ਮਹਿਂ ਉਡੀ, ਢਾਂਪਜੋ ਰਵਿ ਜਾਈ।

[1]ਰਾਜੇ) ਸੁਖ ਦੀ ਨੀਂਦ ਸੁੱਤੇ।

ਛੁਟੇ ਤੜਾਕੇ ਤੁਪਕ ਕੇ, ਬਡ ਸ਼ਬਦ ਉਠਾਈ ॥੪॥
ਕੂਦਤ ਜਾਤਿ ਤੁਰੰਗ ਗਨ, ਕਰਿ ਬੇਗ ਪਲਾਵੈਂ।
ਪੌਰ ਪਰਹਿਂ[1] ਦਿਢ ਠੌਰ ਮਹਿਂ, ਨਾਦਤਿ[2] ਮਗ ਜਾਵੈਂ।
ਭਏ ਸਿੱਖਜ ਘਾਇਲ ਸੁਭਟ, ਸੇ ਚਲਹਿਂ ਉਠਾਏ।
ਗ੍ਰਾਮਨਿ ਕੇ ਨਰ ਬ੍ਰਿੰਦ ਹੀ, ਸਿਰ ਧਰਿ ਗਮਨਾਏ ॥੫॥
ਖਾਨ ਪਾਨ ਕੀ ਸੁਧਿ ਸਕਲ, ਭਾਖੀ[1] 'ਬਹੁ ਲੀਜੈ।
ਬਾਂਛਤਿ ਇਨ ਕੋ ਨਿਸ ਦਿਵਸ, ਹਾਜ਼ਰ ਕਰਿ ਦੀਜੈ।
ਅਲਪ ਸੈਲ ਕੁਛ ਪੰਥ ਮੈਂ, ਕ੍ਰਮ ਕ੍ਰਮ ਉਲੰਘੈ ਕੈ।
ਵਹਿਰ ਆਇ ਡੇਰਾ ਕਰਜੋ, ਸੁਠ ਥਲ ਪਿਖਿ ਕੈ ਕੈ ॥੬॥
ਉਤਰੇ ਤਜਜੋ ਤੁਰੰਗ ਪ੍ਰਭੁ, ਪਰਯੰਕ ਸੁਹਾਏ।
ਸ਼ਮਿਯਾਨੇ ਤੰਬੂ ਤਨੇ, ਤਤਛਿਨ ਤਿਸ ਥਾਏਂ।
ਤ੍ਰਿਨ ਦਾਨੇ ਕੋ ਲਜਾਇ ਕਰਿ, ਕਰਿ ਤੁਰੰਗਨਿ ਦੀਨਾ।
ਦੇਗ਼ ਦੀਰਘਾ ਤਜਾਰ ਭੀ, ਗੁਰ ਅਚਵਨਿ ਕੀਨਾ ॥੭॥
ਖਾਨ ਪਾਨ ਕਰਿ ਸਕਲ ਦਲ, ਸੁਖ ਤੇ ਸੁਪਤਾਏ।
ਨਿਸਾ ਬਿਖੈ ਬਿੱਸ੍ਰਾਮ ਤੇ, ਸ਼੍ਰਮ ਦੀਹ[1] ਨਸਾਏ।
ਅੰਮ੍ਰਿਤ ਵੇਲਾ ਜਾਗਿ ਕੈ, ਕਰਿ ਸੌਚ ਸ਼ਨਾਨਾ।

[1]ਕਦਮ (ਘੋੜਿਆਂ ਦੇ)। [2]ਸ਼ਬਦ ਕਰਦੇ।

[1]ਗੁਰੂ ਜੀ ਨੇ ਕਹਿਆ।

[1]ਬਹੁਤ ਥਕਾਨ।

ਬਸਤ੍ਰ ਸ਼ਸਤ੍ਰ ਤਨ ਪਹਿਰ ਕੈ, ਪ੍ਰਭੁ ਕੀਨਸਿ ਪਯਾਨਾ ॥੮॥
ਤਯਾਰ ਹੋਇ ਸਭਿ ਦਲ, ਚਢ੍ਯੋ ਧੌਂਸਾ ਧੁੰਕਾਰੇ।
-ਮਾਰਗ ਪ੍ਰਸਥਾਨੇ ਪ੍ਰਭੂ-, ਬਿਦਤ੍ਯੋ ਜਗ ਸਾਰੇ।
ਸ਼ਹਿਰ ਸਢੌਰੋ ਨਿਕਟਿ ਕੌ, ਆਗੈ ਜਬਿ ਚਾਲੇ।
ਨਾਹਣ ਕੇ ਨ੍ਰਿਪ ਜਬਿ ਸੁਨ੍ਯੋਂ, -ਗੁਰੁ ਕੂਚ ਸੰਭਾਲੇ ॥੯॥
ਇਸਮ[1] ਅਨੰਦਪੁਰਿ ਅਪਨਿ ਕੌ, ਕਰਿ ਹੈਂ ਤਹਿਂ ਬਾਸਾ।
ਚਲੇ ਜਾਤਿ ਜੁਤਿ ਬਾਹਿਨੀ[1]-, ਸੁਨਿ ਮਿਦਨ ਪ੍ਰਕਾਸ਼ਾ[2]।
ਤੂਰਨ ਪਠ੍ਯੋ ਵਕੀਲ ਕੌ, ਕਹਿ ਸਭਿ ਸਮੁਝਾਈ।
ਆਗੇ ਮਿਲ੍ਯੋ ਸੁ ਆਇ ਕਰਿ, ਪਗ[1] ਗ੍ਰੀਵ ਨਿਵਾਈ ॥੧੦॥
ਹਾਥ ਜੋਰਿ ਬੋਲਤਿ ਭਯੋ, 'ਨਾਹਿਣ ਕੇ ਰਾਜਾ[1]।
ਪਠ੍ਯੋ ਸ਼ੀਘ੍ਰ ਢਿਗ ਆਪ ਕੇ, ਸੁਨੀਅਹਿ ਮਹਾਰਾਜਾ!
ਚਰਨ ਕਮਲ ਪਰ ਬੰਦਨਾ, ਕਰ ਬੰਦਿ ਬਖਾਨੀ।
-ਚਢੇ ਅਚਾਨਕ ਆਪ ਪ੍ਰਭੁ, ਹਮ ਸੁਨ੍ਯੋਂ ਨ ਕਾਨੀ ॥੧੧॥
ਲਾਹਿੜਪੁਰਿ ਕੇ ਨਿਕਟਿ ਅਬਿ, ਡੇਰਾ ਨਿਜ ਪਾਵੋ।
ਮੈਂ ਆਵਹੁਂ ਦਰਸ਼ਨ ਕਰਨਿ ਪੁਨ ਅੱਗ੍ਰ ਸਿਧਾਵੋ।
ਦਾਸ ਕਦੀਮੀ ਆਪ ਕੋ, ਡੇਰਾ ਅਬਿ ਕੀਜੈ।
ਅਪਨੋ ਸੇਵਕ ਜਾਨਿ ਕਰਿ, ਦਰਸ਼ਨ ਮੁਹਿ

[1]ਜੋ ਪੂਰੇ ਹੱਕ ਮੁਜਬ ਆਪਣੀ ਹੋਵੇ। [ਅ਼. ਇਸਮ = ਨਾਮ ਨਾਲ ਲੱਗੀ ਹੋਈ ਹੱਕ ਦੀ ਜਾਇਦਾਦ]।

[1]ਸੈਨਾ। [2]ਮੇਦਨੀ ਪ੍ਰਕਾਸ਼ ਨਾਮ ਸੀ ਨਾਹਣ ਦੇ ਰਾਜੇ ਦਾ।

[1]ਚਰਨਾਂ ਤੇ।

[1]ਦੇ ਰਾਜਾ ਨੇ।

ਦੀਜੈ ॥੧੨॥
ਰਖਹੁ ਲਾਜ ਅਬਿ ਬਿਰਦ ਕੀ, ਤੁਮ ਅੰਤਰਜਾਮੀ।
ਮੈਂ ਸੇਵਕ ਤੁਮਰੀ ਸ਼ਰਨਿ, ਸਭਿ ਘਟ ਕੇ ਸ੍ਵਾਮੀ!
ਕੁਛ ਮਸਲਤ ਕਰਨੀ ਹਮਹਿਂ, ਰਾਜਨ ਕੇ ਕਾਜੂ[1]।
ਅਹੈ ਭਰੋਸਾ ਆਪ ਕੋ, ਨਿਤ ਪ੍ਰਤਿ ਮਹਾਰਾਜੂ! ॥੧੩॥
ਜਾਨਿ ਆਪਨੋ ਗੁਰੂ ਜੀ, ਕਰੁਨਾ ਅਬਿ ਧਾਰੋ।
ਇਕ ਦੁਇ ਦਿਵਸ ਨਿਵਾਸ ਕੈ, ਮਿਸ ਖਿਲਨਿ ਸ਼ਿਕਾਰੋ[1]-।'
ਸੁਨਿ ਬਿਨਤੀ ਪ੍ਰਭੁ ਨ੍ਰਿਪਤ ਕੀ, ਨਿਜ ਸਿਵਰ ਉਤਾਰਾ।
ਸੈਲ ਸਮੀਪ ਸਥਾਨ ਸ਼ੁਭ ਜਲ ਚਲਤਿ ਨਿਹਾਰਾ ॥੧੪॥
ਆਯੋ ਬੁੱਧੂਸ਼ਾਹਿ ਤਬਿ, ਪ੍ਰਭੁ ਮਿਲਿਬੇ ਹੇਤਾ।
ਉਤਰੇ ਨਿਕਟ ਹਕਾਰ ਕਰਿ, ਬੈਠੇ ਕੁਲ ਕੇਤਾ[1]।
ਜਿਤ ਕਿਤ ਛਾਯਾ ਦੇਖਿ ਕਰਿ, ਉਤਰੇ ਬਰ ਬੀਰਾ।
ਸੁੰਦਰ ਪਿਖ੍ਯੋ ਸਥਾਨ ਕੋ, ਕਛੁ ਚਾਲਤਿ ਨੀਰਾ ॥੧੫॥
ਤੰਬੂ ਸ਼ਮਿਯਾਨੇ ਤਨੇ, ਕਰਿ ਖਾਨ ਰੁ ਪਾਨਾ।
ਸੁਪਤਿ ਜਥਾ ਸੁਖ ਨਿਸਾ ਮਹਿਂ, ਸ਼੍ਰਮ ਸਭਿ ਕੋ ਹਾਨਾ।
ਅੰਮ੍ਰਿਤ ਵੇਲਾ ਜਾਗ ਕਰਿ, ਗੁਰ ਸ਼ੌਚ ਸ਼ਨਾਨੇ।
ਨੰਦਚੰਦ ਸੋਂ ਤਬਿ ਪ੍ਰਭੂ, ਇਮ ਬੈਨ ਬਖਾਨੇ

[1]ਰਾਜਸੀ (ਯਾ ਰਾਜਿਆਂ ਦੇ) ਕਾਰਜਾਂ ਲਈ ਕੁਛ ਸਲਾਹ ਕਰਨੀ ਹੈ।

[1]ਸ਼ਿਕਾਰ ਖੇਡਣ ਦੇ ਬਹਾਨੇ।

[1]ਸੋਢੀ) ਕੁਲਕੇਤ ਭਾਵ ਗੁਰੂ ਜੀ।

॥ ੧੬ ॥

'ਡੇਰਾ ਸਗਰੋ ਤੋਰੀਅਹਿ, ਅਰੁ ਘਾਇਲ[1] ਜੇਤੇ।
ਕਛੁ ਭਟ ਰਾਖੋ ਸੰਗ ਮਹਿਂ, ਸਭਿ ਚਲਹਿਂ ਅਗੇਤੇ।
ਇਹਾਂ ਦੇਰ ਹਮ ਕੌ ਲਗਹਿ, ਕੇਤਿਕ ਦਿਨ ਬਾਸਹਿਂ[1]।
ਪਹੁੰਚਹਿਂ ਅਪਰ ਅਨੰਦਪੁਰਿ, ਥਿਤ ਲਹੈਂ ਅਵਾਸਹਿਂ[1]' ॥ ੧੭ ॥

[1]ਜ਼ਖਮੀ।

[1]ਵੱਸਾਂਗੇ।

[1]ਘਰਾਂ ਵਿਚ।

ਸੁਨਤਿ ਹੁਕਮ ਦੀਵਾਨ ਤਬਿ, ਸਭਿਹੂੰਨਿ ਸੁਨਾਯਾ।
ਕਹਿ ਤਜਾਰੀ ਕਰਿ ਸਿਵਰ ਕੀ, ਤਤਕਾਲ ਚਢਾਯਾ।
ਮਾਤੁਲ ਪ੍ਰਭੁ ਕ੍ਰਿਪਾਲ ਕੌ[1], ਸੌਂਪਜੋ ਸਭਿ ਡੇਰਾ।
'ਮਗ ਮਹਿਂ ਅਰੁ ਪੁਰਿ ਪਹੁੰਚ ਕਰਿ, ਪ੍ਰਤਿਪਾਲ ਬਡੇਰਾ ॥ ੧੮ ॥

[1]ਗੁਰੂ ਜੀ ਨੇ ਮਾਮਾ ਕ੍ਰਿਪਾਲ ਜੀ ਨੂੰ।

ਜਥਾ ਜੋਗ ਸਭਿਹੂੰਨ ਕੀ, ਸੁਧ ਨਿਤਪ੍ਰਤਿ ਲੀਜੈ।
ਘਾਇਲ ਨਿਕਟ ਜਰਾਹੁ[1] ਕੌ, ਸੁਧ ਹੇਤੁ ਪਠੀਜੈ।
ਤੁਮ ਸਜਾਨੇ ਸਭਿ ਜਗਤ ਮਹਿਂ, ਮਗ ਚਲੀਅਹਿ ਥੋਰਾ।
ਜਿਸ ਤੇ ਬਹੁ ਸ਼੍ਰਮ ਪਾਇ ਨਹਿਂ, ਨਹਿਂ ਆਤਪ ਜੋਰਾ[1]' ॥ ੧੯ ॥

[1]ਮੱਲ੍ਹਮ ਪੱਟੀ ਲਾਉਣ ਵਾਲੇ।

[1]ਧੁੱਪ ਦਾ ਜ਼ੋਰ ਨਾਂ (ਸਤਾਵੇ)।

ਸੁਨਿ ਭਗਨੀਸੁਤ[1] ਹੁਕਮ ਕੋ, ਹੁਇ ਤਜਾਰ ਪਯਾਨਾ।
ਸਗਰੋ ਸਿਵਰ ਸੰਭਾਰਿ ਕੈ, ਸੁਧ ਹਿਤ ਸਵਧਾਨਾ।
ਸਨੇ ਸਨੇ ਮਾਰਗ ਪਰਜੋ, ਮਗ ਅਲਪ ਚਲੰਤਾ।
ਉਤਰਹਿ ਹਿਤ ਬਿਸਰਾਮ ਕੇ, ਸੁਧ

[1]ਭੈਣ ਦੇ ਪੁੱਤ੍ਰ ਭਾਵ ਗੁਰੂ ਜੀ।

ਸਭਿਨਿ ਲਹੰਤਾ ॥੨੦॥
ਖਾਨ ਪਾਨ ਪੋਖਨਿ ਕਰਹਿਂ, ਦਿਨ ਹੋਤਿ ਪਯਾਨੇ।
ਕ੍ਰਮ ਕ੍ਰਮ ਕਰਿ ਮਗ ਉਲੰਘ ਕਰਿ, ਪਹੁੰਚੇ ਨਿਜ ਥਾਨੇ।
ਜਥਾ ਜੋਗ ਕਹਿ ਸਭਿਨਿ ਕੌ, ਕਰਿਵਾਏ ਡੇਰੇ।
ਨਿਤਪ੍ਰਤਿ ਲੇ ਸੁਧਿ ਸਭਿਨਿ ਕੀ, ਦੇ ਅਨੰਦ ਘਨੇਰੇ ॥੨੧॥
ਸੁਨੋ ਗੁਰੂ ਕੀ ਬਾਰਤਾ, ਤਹਿਂ ਚਢੈਂ ਅਖੇਰਾ।
ਮਨ ਭਾਵਤਿ ਕਾਨਨ ਫਿਰੈਂ ਸੁੰਦਰ ਥਲ ਹੇਰਾ।
ਅਨਿਕ ਮ੍ਰਿਗਨ, ਝੰਖਾਰ ਬਡ, ਗਨ ਸਸੇ ਪ੍ਰਹਾਰੇ।
ਰਾਜਰਿਖੀ ਸਮ ਸਤਿਗੁਰੂ, ਨਿਜ ਧਰਮ ਸੰਭਾਰੇ ॥੨੨॥
ਆਤਪ ਤੀਛਨ ਜਬਿ ਭਈ, ਹਟਿ ਆਇੰ ਸੁ ਡੇਰੇ।
ਬਿਸਰਾਮੇ ਕਰਿ ਖਾਨ ਕੌ, ਤਿਮ ਸੁਭਟ ਘਨੇਰੇ।
ਤ੍ਰਿਤੀ ਪਹਿਰ ਸੁੱਖਾ ਛਕਹਿਂ†, ਪੁਨ ਸੌਚਹਿ ਧਾਰਹਿਂ।
ਕਰਿ ਸ਼ਨਾਨ ਤਿਹ ਸਮੈ ਕੋ, ਬੈਠਹਿਂ ਪਰਵਾਰਹਿਂ[1] ॥੨੩॥
ਲਗਤਿ ਸਭਾ ਸਭਿ ਸੁਭਟ ਕੀ, ਸੰਗਤਿ ਜੋ ਆਵੈ।
ਦਰਸਹਿ ਧਰਿ ਕੈ† ਕਾਮਨਾ, ਬਾਂਛਤਿ ਮਨ ਪਾਵੈਂ।
ਨਿਤਪ੍ਰਤਿ ਨਾਹਣਪਤੀ ਕੌ, ਤਬਿ ਦੂਤ ਸੁ ਆਵੈ।
'ਰਾਜਾ ਹਮਰੋ ਮਹਾਰਾਜ! ਬੰਦਨ ਕੌ ਗਾਵੈ ॥੨੪॥

†ਦੇਖੋ ਰਾਸ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।

[1]ਭਾਵ ਆਲੇ ਦੁਆਲੇ ਸੰਗਤਾਂ ਦੇ ਵਿਚਕਾਰ।

†ਪਾ:-ਪਰਸੈ।

ਐਬੋ ਕੌ ਹੁਇ ਤਜਾਰ ਜਬਿ, ਕਾਰਜ ਪਰਿ ਜਾਈ।
ਪਹੁੰਚੇ ਗੋ ਉਰ ਭਾਵ ਧਰਿ, ਰਾਵਰਿ ਸ਼ਰਣਾਈ।'
ਇਮ ਕਹਿ ਕਰਿ ਬਹੁ ਭਾਂਤਿ ਕੋ, ਪੁਨ ਨਾਹਣ ਜਾਵੈ[1]।
ਸ਼ੰਕੈ[1] ਮੇਦਨਿ ਪ੍ਰਕਾਸ਼ ਬਹੁ, ਨਹਿਂ ਮਿਲਿਬੇ ਆਵੈ ॥੨੫॥
-ਫਤੇਸ਼ਾਹਿ ਤੇ ਆਦਿ ਇਤ, ਗੁਰ ਦ੍ਰੋਹੀ ਸਾਰੇ।
ਭੀਮਚੰਦ ਤੇ ਆਦਿ ਉਤ, ਬੈਰੀ ਰਿਸ ਧਾਰੇ।
ਮੈਂ ਏਕਲ ਗੁਰ ਸੋਂ ਮਿਲੋਂ, ਬਿਦਤੈ ਸਭਿ ਮਾਂਹੀ।
ਸੁਨਿ ਦ੍ਵੈਸ਼ੀ ਮਮ ਹੋਹਿਂਗੇ, ਛਾਨੀ ਰਹਿ ਨਾਂਹੀ ॥੧੬॥
ਜੇ ਨ ਮਿਲੋਂ ਅਬਿ ਜਾਇ ਕੈ, ਟੂਟਹਿ ਗੁਰ ਪ੍ਰੀਤੀ-।
ਇੱਤਜਾਦਿਕ ਸੰਸਾ ਕਰਹਿ ਮਤਿ, ਹੁਇ ਨ ਅਭੀਤੀ[1]।
ਆਜ ਕਾਲ ਕਰਤੇ ਤਿਸੈ, ਦ੍ਵਾਦਸ਼ ਦਿਨ ਬੀਤੇ।
ਕਹਿ ਕਹਿ ਬਿਨੈ ਪਠਾਵਨੋ ਮਨ ਹੁਇ ਬਿਪਰੀਤੇ ॥੨੭॥
ਬੂਝੇ ਨਿਜ ਪਰਧਾਨ ਸਭਿ 'ਮੈਂ ਕਰਿਹੌਂ ਕੈਸੇ।
ਦੁਹਿ ਦਿਸ਼ਿ ਤੇ ਰਸ ਕੋ ਰਖਹਿਂ, ਕਰੀਅਹਿ ਕੁਛ ਐਸੇ।'
ਤਬਿ ਸਮੁਝਾਯੋ ਡਰਤਿ ਉਰ, 'ਤੁਮ ਮਿਲੌ ਨ ਜਾਈ।
ਪਠਹੁ ਦਿਵਾਨ ਜੁ ਆਪਨੋ, ਭੇਟੈਂ ਸਮੁਦਾਈ[1] ॥੨੮॥

[1]ਦੂਤ) ਚਲਾ ਜਾਂਦਾ ਹੈ।

[1]ਸੰਗਦਾ ਹੈ।

[1]ਬੁੱਧੀ ਬਿਨਾ ਡਰ ਦੇ ਨਹੀਂ ਹੁੰਦੀ।

[1]ਸਾਰੀਆਂ ਭੇਟਾਂ ਜਾ ਦੇਵੇ।

ਨਤੁ ਰਾਜੇ ਗਿਰਪਤਿ ਸਕਲ, ਤੁਝ ਕੌ ਰਿਪੁ ਜਾਨੈਂ।
ਕਾਰਜ ਦੇਹਿਂ ਬਿਗਾਰ ਕਰਿ, ਲਰਿ ਕੈ ਰਣ ਹਾਨੈਂ।
ਸਭਿ ਭ੍ਰਾਤਨ ਤੇ ਤੁਟਿਬੇ, ਤੁਝ ਨਹਿਂ ਬਨਿ ਆਵੈ।
ਜਥਾ ਬਿਦੇਸ਼ੀ ਗੁਰੂ ਇਮ, ਜਿਤ ਕਿਤ ਚਢਿ ਜਾਵੈ[1]' ॥੨੯॥

[1]ਜਿਵੇਂ ਬਿਦੇਸ਼ੀ ਹੁੰਦਾ ਹੈ ਗੁਰੂ ਤਿਵੇਂ ਹੈ ਜਿਧਰ ਕਿਧਰ (ਜੀ ਕੀਤਾ) ਤੁਰ ਪਏ।

ਇਮ ਸੁਨਿ ਕੈ ਮੰਤ੍ਰੀਨ ਤੇ, ਮਸਲਤ ਠਹਿਰਾਈ।
ਪਠਿ ਵਕੀਲ ਸਤਿਗੁਰੂ, ਢਿਗ ਨਿਜ ਬਾਤ ਸੁਨਾਈ।
ਸੁਨਿ ਕਿਛੁ ਰਿਸ ਧਰਿ ਪ੍ਰਭੁ ਭਨਜੋਂ, 'ਗੀਦੀ ਇਮ ਹੋਵਾ।
ਹਮ ਕੌ ਇਤਿ ਠਹਿਰਾਇ ਕਰਿ, ਪਾਛੈ ਡਰ ਜੋਵਾ ॥੩੦॥
ਨਹਿਂ ਮੇਲਹਿਂ ਪਰਧਾਨ[1] ਕੌ, ਕਹੁ ਇਤਹੁੰ ਨ ਆਵੈ।

[1]ਮਿਲਾਂਗੇ ਨਹੀਂ ਪਰਧਾਨ ਨੂੰ।

ਪਠਹਿ ਜਿ ਲੂਟਹਿਂ ਸੁਭਟ ਮਮ, ਨਹਿਂ ਕੋ ਅਟਕਾਵੈ।'
ਬਰਜ ਪਠਜੋ ਸੁਨਿ -ਭੀਰੁ ਨ੍ਰਿਪ[1], ਨਹਿਂ ਧੀਰਜ ਰਾਖੀ।

[1](ਗਲ) ਸੁਣਕੇ ਵਰਜ ਭੇਜਿਆ (ਵਕੀਲ ਨੂੰ ਤੇ ਸਮਝ ਲਿਆ ਕਿ) ਰਾਜਾ ਕਾਇਰ ਹੈ.......।

ਸ਼ੰਕਜੋ ਅਪਰਨਿ ਨ੍ਰਿਪਨਿ ਤੇ, ਨਹਿਂ ਦਰਸ ਭਿਲਾਖੀ- ॥੩੧॥
ਅਲਪ ਗ੍ਰਾਮ ਤਹਿਂ ਦ੍ਵੈ ਬਸਹਿਂ, ਜਿਹ ਠਾਂ ਗੁਰ ਡੇਰਾ।
ਇਕ ਮਹਿਂ ਰੰਘਰ ਰਹਿਤ ਹੈਂ, ਇਕ ਫਕਰਨ ਕੇਰਾ।
ਬਨ ਕਰਿ ਤਸਕਰ ਉਸ਼ਟ ਦ੍ਵੈ, ਪ੍ਰਭੁ ਕੇਰ ਚੁਰਾਏ।
ਨਰ ਤਬਿ ਦੋਨਹੁੰ ਗ੍ਰਾਮ ਕੇ, ਗੁਰ ਨਿਕਟ ਬੁਲਾਏ ॥੩੨॥

'ਜੇ ਤੁਮਨੇ ਉਸ਼ਟਰ ਲੀਏ, ਦੀਜੈ ਅਬਿ ਫੇਰੇ।
ਖੋਜਹੁ ਅਪਨੇ ਗ੍ਰਾਮ ਕੌਂ, ਹੁਇ ਚੋਰ ਬਡੇਰੇ[1]।' [1]ਕੁਈ ਵੱਡਾ ਚੋਰ (ਤੁਹਾਡੇ ਵਿਚ ਹੀ) ਹੋਣਾ ਹੈ।
ਹਾਥ ਜੋਰਿ ਬੋਲੇ ਤਬੈ, 'ਇਤ ਨਹੀਂ ਚੁਰਾਏ।
ਅਪਰ ਚੋਰ[†] ਕੋ ਲੇ ਗਯੋ, ਹਮ ਨਹਿ ਦ੍ਰਿਸ਼ਟਾਏ[1]' ॥੩੩॥ [1]ਅਸੀਂ ਨਹੀਂ ਦੇਖੇ। [†]ਪਾ:-ਦੂਰ।
ਜੁਦੇ ਜੁਦੇ ਕਰਿ ਤਿਨਹੁਂ ਕੋ, ਗੁਰ ਬੂਝਨਿ ਕੀਨੇ।
ਨਹੀਂ ਬਤਾਵਹਿ ਅੰਧ ਮਤਿ, ਬਡ ਕਪਟ ਪ੍ਰਬੀਨੇ।
ਚਲੇ ਗਏ ਨਿਜ ਘਰਨ ਕੋ, ਤਬਿ ਏਕ ਫਕੀਰਾ।
ਅਪਨਿ ਸਮੀਪ ਹਕਾਰਿ ਕੈ, ਬੋਲੇ ਗੁਰ ਧੀਰਾ ॥੩੪॥
'ਮਾਂਗਨ ਕੇ ਮਿਸ ਕਰਿ ਸਦਨ, ਰੰਘ੍ਰਨ ਕੇ ਹੇਰੋ।
ਉਸ਼ਟਰ ਖੋਜਹੁ ਜਾਇ ਕਰਿ, ਆਵਹੁ ਬਿਨ ਦੇਰੋ।'
ਸੁਨਿ ਕਰਿ ਤੂਰਨ ਤਬਿ ਗਯੋ, ਭਿੱਛਜਾ ਹਿਤ ਲੈਬੇ।
ਹੁਤੇ ਸ਼ੁਤਰ[1] ਤਹਿਂ ਬਰ ਗਯੋ, ਜੁਗ[2] ਖਰੇ ਦਿਖੈਬੇ[3] ॥੩੫॥ [1]ਊਠ। [2]ਦੋ। [3]ਦੇਖੇ।
ਆਇ ਫਕੀਰ ਬਤਾਇ ਦਿਯ, 'ਜੁਗ ਉਸ਼ਟਰ ਠਾਂਢੇ।
ਸ਼ੁਤਰ ਸਦਨ ਮਹਿਂ ਥਿਰ ਕਰੇ, ਬਾਂਧੇ ਤਹਿ ਗਾਢੇ।'
ਬਹੁਰੋ ਲੋਕ ਸੁ ਗ੍ਰਾਮ ਕੇ, ਨਰ ਸਰਬ ਹਕਾਰੇ।
ਤਸਕਰ ਰੰਘਰ ਜਾਨਿ ਕੈ, ਗੁਰ ਬਾਕ ਉਚਾਰੇ ॥੩੬॥
ਨਾਮ ਧਰੇ ਦੁਇ ਗ੍ਰਾਮ ਕੇ, ਇਕ 'ਸ਼ੁਭ' [1]ਫਕੀਰਾਂ) ਦਾ ਸ਼ੁਭ ਤੇ (ਰੰਘਰਾਂ ਦਾ) ਖੋਟਾ।

ਇਕ 'ਖੋਟਾ'[1]।
'ਫਕਰਨ' ਕੌ 'ਲਾਹਾ', ਸਦਾ ਰੰਘ੍ਰਨ ਕੌ 'ਤੋਟਾ।'
'ਜਾਹੁ ਤੁਰਤ ਹੀ ਆਨੀਏ, ਨਤੁ ਘਰ ਲੁਟ ਜੈ ਹੈਂ।
ਕੂਟਨ ਤਸਕਰ ਤੁਮ ਸਕਲ, ਨਾਂਹਿਤ ਗਹਿ ਲੈ ਹੈਂ[1]' ॥੩੭॥

[1]ਹੇ ਕੁੱਟਣੋਂ ਤੁਸੀਂ ਸਾਰੇ ਚੋਰ ਹੋ (ਛੇਤੀ ਲਿਆਓ ਊਠ) ਨਹੀਂ ਤਾਂ ਫੜ ਲਵਾਂਗੇ ਸਭ ਨੂੰ।

ਰੰਘਰ ਡਰ ਧਰਿ ਉਰ ਬਿਖੈ, ਤਤਛਿਨ ਲੇ ਆਏ।
ਉਸ਼ਟਜੇ ਸੌਂਪੇ ਜੋਰਿ ਕਰ, ਪੁਨਿ ਬਹੁ ਘਿਘਿਆਏ।
ਅਬਿ ਲੌ ਦੋਨਹੁਂ ਗ੍ਰਾਮ ਕੌ, ਨਾਮ ਸੁ ਬਿਦਤਾਯੋ।
ਫਕਰਨ ਕੋ 'ਲਾਹਾ' ਘਨੋ†, ਸਭਿਹਿਨਿ ਸੁਖ ਪਾਯੋ ॥੩੮॥

†ਪਾ:-ਅਹੈ।

'ਟੋਟਾ' ਰੰਘਰ ਗ੍ਰਾਮ ਕੋ ਕਰਿ ਨਾਮ ਉਚਾਰੇ।
ਦਾਰਿਦ ਜਿਨ ਕੇ ਘਰ ਬਿਖੈ, ਹੁਇ ਅਲਪ ਅਹਾਰੇ।
ਸਤਿਗੁਰ ਕੋ ਜਿਮ ਬਾਕ ਹੁਇ, ਨਹਿਂ ਨਿਸ਼ਫਲ ਜਾਈ।
ਚਹਜੋ ਚਢਨ ਪੁਰਿ ਅਨੰਦ[1] ਕੋ, ਤਹਿਂ ਤੇ ਸੁਖਦਾਈ ॥੩੯॥

[1]ਅਨੰਦ ਪੁਰ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨਾਹਿਣੇਸ਼' ਪ੍ਰਸੰਗ ਬਰਨਨੰ ਨਾਮ ਤ੍ਰੈ ਤ੍ਰਿੰਸਤੀ ਅੰਸੂ ॥੩੩॥

☞ਹਰ ਤੂਫਾਨ ਦੇ ਬਾਦ ਟਿਕਾਉ ਆਉਂਦਾ ਹੈ ਤੇ ਇਸੇ ਤਰ੍ਹਾਂ ਹਰ ਲੜਾਈ ਦੇ ਬਾਦ ਸ਼ਾਂਤੀ ਸੁਲਹ ਦਾ ਅਵਸਰ ਬਣਦਾ ਹੈ। ਭੰਗਣਾ ਦੇ ਜੁੱਧ ਬਾਦ ਬੀ ਐਸਾ ਹੀ ਹੋਇਆ ਹੈ। ਗੋ ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ (ਦੇਖੋ ਇਸੇ ਰੁਤ ਦਾ ਅੰਸੂ ੩੬, ੩੭ ਕਿ ਇਹ ਅਵਸਰ ਗੁਰੂ ਜੀ ਦੇ ਅਨੰਦਪੁਰ ਪਹੁੰਚਣ ਤੋਂ ਮਗਰੋਂ ਤੇ ਫੇਰ ਨਵੇਂ ਸਿਰੇ ਰਾਜੇ ਦੇ ਰਾਜ ਵਿਚ ਮਾਰੇ ਬਕਾਰੇ ਕਰਦੇ ਰਹਿਣ ਤੋਂ ਆਯਾ ਤੇ ਰਾਜੇ ਨੇ ਤੰਗ ਆਕੇ ਸੁਲਹ ਦੀ ਪੇਸ਼ਕਦਮੀ ਕੀਤੀ ਤੇ ਸੁਲਹ ਹੋਈ। ਹਰ ਹਾਲ ਸੁਲਹ ਦਾ ਸਮਾਂ ਆਇਆ। ਇਤਿਹਾਸਕ ਖੋਜ ਇਸ ਬਾਰੇ ਹੋਰ ਹੋਣੀ ਚਾਹੀਦੀ ਹੈ। ਤਾਂ ਜੋ ਠੀਕ ਵਾਕਿਆ ਦਾ ਪਤਾ ਲੱਗ ਸਕੇ ਕਿ ਸੁਲਹ ਕਿਥੇ ਹੋਈ। ਕਿਉਂਕਿ ਮੌਜੂਦਾ ਸਾਮਾਨ ਤੋਂ ਇਹ ਸੰਭਾਵਨਾ ਹੁੰਦੀ ਹੈ ਕਿ ਇਹ ਅਵਸਰ ਜੁੱਧ ਦੇ ਬਾਦ ਭੰਗਾਣੀ-ਪਾਂਵਟੇ ਹੀ ਆ ਗਿਆ ਸੀ*। ਪਰ ਜੈਸਾ ਕਿ ਗੁ: ਪ੍ਰ: ਸੂ: ਵਿਚ ਲਿਖਿਆ ਹੈ ਕਿ ਸੁਲਹ ਦਾ ਹੋਣਾ ਅਨੰਦਪੁਰ ਜਾਕੇ ਹੋਇਆ ਹੈ ਮੰਨ ਲਈਏ ਤਾਂ ਬੀ ਹੱਲੇ ਗੁੱਲੇ ਮਚਾਉਣ ਦੇ ਨਤੀਜੇ ਵਿਚ ਹੀ ਹੋਇਆ ਹੈ, ਗੋਯਾ ਸੁਲਹ ਮਾਰੇ ਬਕਾਰੇ ਲੜਾਈ ਕਰਨ ਨਾਲ ਹੀ ਹੋਈ। ਜੇ ਖਿਆਲ ਕਰੀਏ ਕਿ ਸੁਲਹ ਭੰਗਾਣੀ ਹੋਈ ਤਾਂ ਬੀ ਜੁੱਧ ਦੇ ਨਤੀਜੇ ਵਿਚ ਹੀ ਹੋਈ। ਦੋਹਾਂ

ਹਾਲਤਾਂ ਵਿਚ ਲੜਾਈ ਦਾ ਅੰਤ ਹੀ ਸੁਲਹ ਹੋਇਆ ਹੈ। ਅਨੰਦਪੁਰ ਵਿਚ ਕੇਵਲ ਪਰਜਾ ਨੂੰ ਘਾਹ ਰਸਦ ਆਦਿ ਦੇਣ ਲਈ ਮਾਰੇ ਬਕਾਰੇ ਕਰਨ ਪਰ ਅਤੇ ਭੰਗਾਣੀ ਪੂਰਨ ਕਾਮਯਾਬੀ ਤੇ ਰਾਜਿਆਂ ਨੂੰ ਸ਼ਿਕਸਤ ਫਾਸ਼ ਦੇਣੇ ਪਰ। ਸੋ ਭੰਗਾਣੀ ਵਾਲਾ ਅਵਸਰ ਨੀਤੀ ਦੇ ਨੁਕਤੇ ਤੋਂ ਬੀ ਤੇ ਇਖ਼ਲਾਕ ਦੇ ਨੁਕਤੇ ਤੋਂ ਬੀ ਵਧੇਰੇ ਢੁਕਾਉ ਖਾਂਦਾ ਹੈ। ਜਦ ਗੁਰੂ ਜੀ ਪਾਂਵਟੇ ਨਹੀਂ ਆਏ ਸਨ ਤਾਂ ਭੀਮਚੰਦ ਗੁਰੂ ਜੀ ਦਾ ਅਨੰਦਪੁਰ ਰਹਿਣਾ ਆਪਣੀ ਰਈਅਤ ਦੀ ਹੈਸੀਅਤ ਵਿਚ ਮੰਨਦਾ ਸੀ ਤੇ ਉਨ੍ਹਾਂ ਤੋਂ ਉਹ ਮੰਗਾਂ ਕਰਦਾ ਸੀ ਜੋ ਇਕ ਜਾਬਰ ਰਾਜਾ ਆਪਣੀ ਦਬੇਲ ਪਰਜਾ ਤੋਂ ਕਰਦਾ ਹੈ। ਪਰ ਗੁਰੂ ਜੀ ਅਨੰਦਪੁਰ ਆਪਣੀ ਜ਼ਰਖਰੀਦ ਜਾਇਦਾਦ ਦੇ ਮਾਲਕ ਸਨ ਤੇ ਪਿਛਲੇ ਰਾਜੇ ਤੋਂ ਖਰੀਦ ਵੇਲੇ ਦੇ ਹੋਏ ਅਹਿਦ ਪਰ, ਕਿ ਗੁਰੂ ਜੀ ਸੁਤੰਤ੍ਰ ਮਾਲਕ ਹੋਣਗੇ ਤੇ ਕੋਈ ਕਰ ਮਸੂਲ ਨਜ਼ਰ ਭੇਟ ਰਾਜਸੀ ਦੇ ਦੇਣਹਾਰ ਨਹੀਂ ਹੋਣਗੇ, ਨਿਜ ਨੂੰ ਸੁਤੰਤ੍ਰ ਮੰਨਦੇ ਸੇ। ਪਿਛੇ ਹਾਲ ਆ ਚੁੱਕੇ ਹਨ ਜਿਨ੍ਹਾਂ ਕਰਕੇ ਗੁਰੂ ਜੀ ਅਨੰਦਪੁਰ ਛੋੜਕੇ ਪਾਉਂਟੇ ਆ ਟਿਕੇ ਸਨ। ਏਥੇ ਆਕੇ ਆਪਣੀ ਫੌਜੀ ਤਾਕਤ ਗੁਰੂ ਜੀ ਨੇ ਬਹੁਤ ਵਧਾ ਲਈ ਸੀ। ਏਥੇ ਟਿਕਿਆਂ ਜਦੋਂ ਸ਼੍ਰੀ ਨਗਰ ਦਾ ਰਸਤਾ ਮੰਗਣ ਵਾਸਤੇ ਭੀਮ ਚੰਦ ਦਾ ਵਜ਼ੀਰ ਆਇਆ ਹੈ ਤਾਂ ਉਸ ਨੇ ਕਿਹਾ ਕਿ ਤੁਸੀਂ ਅਨੰਦਪੁਰ ਚੱਲ ਰਹੋ ਤਾਂ ਗੁਰੂ ਜੀ ਨੇ ਕਿਹਾ ਹੈ ਕਿ ਹਾਂ ਅਸੀਂ ਚਲਾਂਗੇ, ਪਰ ਤੇਰੇ ਰਾਜੇ ਨੂੰ ਜਿੱਤਕੇ। ਇਸ ਕਹਿਣ ਵਿਚ ਬੀ ਇਹੋ ਬੂ ਹੈ ਕਿ ਅਸੀਂ ਜਦੋਂ ਬਾਹੂ ਬਲ ਨਾਲ ਰਾਜੇ ਨੂੰ ਪ੍ਰਾਜੈ ਕਰਕੇ ਆਪਣਾ ਹੱਕ ਮੰਨਵਾ ਸਕਾਂਗੇ ਤਦੋਂ ਹੀ ਚੱਲਾਂਗੇ। ਹੁਣ ਜਦੋਂ ਭੰਗਾਣੀ ਦੇ ਜੁੱਧ ਪਰ ਗੁਰੂ ਜੀ ਦੀ ਨਿਰਵਿਵਾਦ ਫਤੇ ਹੋ ਗਈ ਹੈ ਤੇ ਰਾਜੇ ਮੈਦਾਨ ਛੱਡਕੇ ਜਮਨਾ ਦੇ ਉਸ ਪਾਰ ਜਾ ਖੜੋਤੇ ਹਨ ਤੇ ਸਭਨਾਂ ਨੇ ਘਰੀਂ ਜਾਣਾ ਹੈ ਤੇ ਜੰਵ ਡੋਲਾ ਬੀ ਲਿਜਾਣਾ ਹੈ ਤੇ ਮਰਿਆਂ ਦੇ ਸਸਕਾਰ ਬੀ ਕਰਨੇ ਹਨ ਤਾਂ ਮਸਲਿਹਤ ਵਕਤ ਹੈ ਕਿ ਰਾਜੇ ਸੁਲਹ ਕਰਨ, ਤੇ ਇਹ ਮਨੋਰਥ ਪੂਰੇ ਕਰਨ। ਇਧਰ ਗੁਰੂ ਜੀ ਨੂੰ ਫਤੇਮਾਨ ਹੋਕੇ ਅਵਸਰ ਹੈ ਆਪਣੀ ਗੱਲ ਨੂੰ ਮਨਾ ਲੈਣ ਦਾ. ਤਾਕਿ ਇਖ਼ਲਾਕੀ ਤੌਰ ਤੇ ਉਨ੍ਹਾਂ ਦਾ ਅਨੰਦਪੁਰ ਵਿਚ ਸੁਤੰਤ੍ਰ ਰਹਿਣਾ ਬਿਨਾਂ ਕਿਸੇ ਕਰ ਹੇਠ ਆਏ ਦੇ, ਅਤੇ ਬਨਾਂ ਦੇ ਸ਼ਿਕਾਰ ਦੀ ਖੁੱਲ੍ਹ ਦੇ, ਜੋ ਉਨ੍ਹਾਂ ਦਾ ਹੱਕ ਹੈਸੀ ਮੁੜ ਤਸਲੀਮ ਹੋ ਜਾਏ ਤੇ ਰਸਦ ਤੇ ਘਾਹ ਆਦਿ ਗਿਰਾਵਾਂ ਤੋਂ ਲੈ ਸਕਣ ਵਿਚ ਉਨ੍ਹਾਂ ਨੂੰ ਰੋਕ ਨਾ ਪਿਆ ਕਰੇ। ਜੇ ਗੁਰੂ ਜੀ ਨੇ ਅਨੰਦਪੁਰ ਜਾਕੇ ਮੁੜ ਹੱਲੇ ਗੁੱਲੇ ਕਰਕੇ ਇਹ ਗੱਲਾਂ ਮਨਾਉਣੀਆਂ ਸਨ ਤਾਂ ਦੁਸ਼ਮਨ ਨੂੰ ਸ਼ਿਕਸਤ ਫਾਸ਼ ਦੇਕੇ ਮਨਾ ਲੈਣ ਦਾ ਮੌਕਾ ਹਥੋਂ ਗੁਵਾ ਲੈਣਾ ਕਿਵੇਂ ਜੋਗ ਸੀ? ਆਖਰ ਅਨੰਦਪੁਰ ਜਾਕੇ ਮੁੜ ਹੱਲੇ ਗੁੱਲੇ ਕਰਕੇ ਰਾਜੇ ਤੋਂ ਇਸੀ ਪ੍ਰਕਾਰ ਦੀਆਂ ਗੱਲਾਂ ਹੀ ਤਾਂ ਮਨਾਈਆਂ ਹਨ। ਰਾਜਿਆਂ ਨੂੰ ਹਾਰ ਦੇਕੇ ਲਾਭ ਨਾ ਉਠਾਉਣਾ ਤੇ ਪਰਜਾ ਪਰ ਧੱਕਾ ਕਰਕੇ ਰਾਜੇ ਨੂੰ ਸੁਲਹ ਲਈ ਮਜਬੂਰ ਕਰਨਾ ਗੁਰੂ ਸਾਹਿਬ ਦੀ ਗੁਰਿਆਈ, ਅਲੂਹੀਅਤ ਤੇ ਇਖ਼ਲਾਕ ਨੂੰ ਸ਼ੋਭਨੀਕ ਨਹੀਂ। ਨਾ ਹੀ ਨੀਤੀ ਦੇ ਨੁਕਤੇ ਤੋਂ ਹੀ ਠੀਕ ਢੁਕਦਾ ਦਿੱਸਦਾ ਹੈ। ਫਿਰ ਜੈਸਾ ਕਿ ਉੱਪਰ ਦੱਸ ਆਏ ਹਾਂ ਕਿ ਭੰਗਾਣੀ ਦੀ ਹਾਰ ਹੋਣ ਪਰ ਰਾਜਿਆਂ ਨੂੰ ਉਸ ਵਕਤ ਦੀਆਂ ਲੋੜਾਂ ਕਰਕੇ ਗੌਂ ਹੈਸੀ ਸੁਲਹ ਲਈ ਕੋਸ਼ਸ਼ ਕਰਨ ਦੀ। ਉਨ੍ਹਾਂ ਨੇ ਘਰੀਂ ਜਾਣਾ ਹੈ, ਜੰਵ ਡੋਲਾ ਲਿਜਾਣਾ ਹੈ, ਜੋ ਠਾਕੁਰ ਤੇ ਰਾਜੇ ਰਾਣੇ ਮਾਰੇ ਗਏ ਹਨ, ਗੁਰੂ ਜੀ ਤੋਂ ਲੈਣੇ ਹਨ ਤੇ ਸਸਕਾਰਨੇ ਹਨ। ਸਾਨੂੰ ਮੁੱਦਤ ਹੋਈ ਹੈ ਕਿ ਜਦੋਂ ਭੰਗਾਣੀ ਗਏ ਸਾਂ ਤੇ ਸਾਰੇ ਥਾਂ ਆਪ ਦੇਖੇ ਤੇ ਤਦੋਂ ਤਕ ਯਾਦ ਰਹੇ ਜ਼ਬਾਨੀ ਹਾਲ ਲੋਕਾਂ ਤੋਂ ਸੁਣੇ ਸਨ ਤਾਂ ਖਿਆਲ ਪੈਂਦਾ ਹੈ ਕਿ ਤਦੋਂ ਪਤਾ ਲਗਾ ਸੀ ਜੋ ਰਾਜਿਆਂ ਰਾਣੀਆਂ ਨੇ ਹਰੀਚੰਦ ਤੇ ਹੋਰ ਠਾਕੁਰਾਂ ਦੀਆਂ ਲਾਸ਼ਾਂ ਮੰਗੀਆਂ ਸਨ ਤੇ ਗੁਰੂ ਜੀ ਨੇ ਦਿੱਤੀਆਂ ਸਨ। ਫਿਰ ਰਸਤਾ ਬੀ ਜ਼ਰੂਰ ਮੰਗਿਆ ਹੋਊ। ਇਸ ਆਰਜ਼ੀ ਲੋੜ ਦੇ ਨਾਲ ਭੀਮਚੰਦ ਨੇ ਇਹ ਪੱਕੀ ਲੋੜ ਬੀ ਦੇਖ ਲਈ ਕਿ ਗੁਰੂ ਬਲਵਾਨ ਹੈ, ਇਹ ਮਿੱਤ੍ਰ ਹੋਕੇ ਭਾਰੀ ਕੁਮਕ ਹੈ ਤੇ ਸ਼ੱਤ੍ਰੂ ਰਹੇ ਤਾਂ ਘਾਟਾ ਹੈ। ਇਸ ਦਾ ਸਬੂਤ ਇਹ ਪੱਕਾ ਹੈ ਕਿ ਥੋੜੇ ਹੀ ਚਿਰ ਬਾਦ ਨਦੌਨ ਦੇ ਜੁੱਧ ਵਾਸਤੇ ਭੀਮਚੰਦ ਗੁਰੂ ਜੀ ਨੂੰ ਆਪਣੀ ਕੁਮਕ ਤੇ ਲੈ ਜਾਂਦਾ ਹੈ ਤੇ ਗੁਰੂ ਜੀ ਜਾਂਦੇ ਹਨ ਤੇ ਫਤੇ ਹੁੰਦੀ ਹੈ। ਇਸ ਤਰ੍ਹਾਂ ਦੀ ਦੂਰਦਰਸ਼ਤਾ ਵਾਲੀਆਂ ਤੇ ਸਮੇਂ ਦੀਆਂ ਦੋ ਤਰ੍ਹਾਂ ਦੀਆਂ ਜ਼ਰੂਰਤਾਂ ਨੂੰ ਵਿਚਾਰ ਕੇ ਭੀਮ ਚੰਦ ਨੂੰ ਉਸੇ ਵੇਲੇ ਸੁਲਹ ਕਰਨ ਦੀ ਲੋੜ ਵਧੇਰੇ ਸੰਭਵ ਹੈ। ਵਜ਼ੀਰ ਦਾ ਆਉਣ ਜਾਣ ਗੁਰੂ ਜੀ ਪਾਸ ਹੈਗਾ ਹੀ ਸੀ, ਇਸ ਕਰਕੇ ਫੌਰਨ ਉਸ ਦੀ ਰਾਹੀਂ ਗੱਲ ਬਾਤ ਹੋ ਜਾਣੀ ਕਠਨ ਨਹੀਂ ਸੀ। ਜੇ ਅਸੀਂ ਭੀਮ ਚੰਦ ਦਾ ਸੁਭਾਵ ਦੇਖੀਏ ਤਾਂ ਉਹ ਸੁਲਹ ਲਈ ਉਤਾਵਲਾ ਲੱਭਦਾ ਹੈ। ਭਲਾ ਹਾਰ ਖਾ ਕੇ ਤਾਂ ਹੁੰਦਾ ਹੈ ਜਿੱਤਕੇ ਵੀ ਉਹ ਚੱਟਪੱਟ ਸੁਲਹ ਵਲ ਦੌੜਦਾ ਹੈ। ਨਾਦੌਣ ਜੰਗ ਵਿਚ ਫਤੇ ਪਾਕੇ ਬਹੁਤ ਛੇਤੀ ਤੇ ਸਤਿਗੁਰ ਤੋਂ ਚੋਰੀ ਉਹ ਕਟੋਚ ਦੀ ਮਾਰਫਤ ਅਲਫਖਾਂ ਨਾਲ ਸੁਲਹ ਕਰਦਾ ਹੈ। ਦੇਖੋ ਇਸੇ ਰੁਤ ਦਾ ਅੰਸੂ ੪੪ ਅੰਕ ੬ ਤੋਂ ੧੨। ਇਸ ਤੋਂ ਵੀ ਸੰਭਾਵਨਾ ਹੁੰਦੀ ਹੈ ਕਿ ਭੰਗਾਣੀ ਹਾਰ ਖਾਕੇ ਬੀ ਸੁਲਹ ਵਿਚ ਦੇਰ ਪਾਉਣੀ ਉਸ ਦੇ ਸੁਭਾਵ ਵਿਰੁੱਧ ਹੈ।

ਮਮ ਕਹਯੋ ਮਾਨਿ ਇਮ ਲੇਹੁ ਦਰਬ।
ਗਿਰਪਤੀ ਮਿਲਹਿਂ ਦੇਂ ਦੰਡ ਸਰਬ।'
ਸੁਨਿ ਕੈ ਕ੍ਰਿਪਾਲ ਤੇ ਅਲਫਖਾਨ।
ਮਾਨੇ ਸੁ ਬੈਨ ਹਿਤ ਅਪਨਿ ਜਾਨਿ ॥੧੪॥
'ਧਨ ਭੀਮਚੰਦ ਤੇ ਪ੍ਰਥਮ ਲੇਉਂ।
ਜੇ ਕਰੈ ਜੰਗ ਲਰਿ ਮਾਰਿ ਦੇਉਂ।
ਮਮ ਸੈਨ ਸੰਗ ਅਰੁ ਨ੍ਰਿਪ ਕ੍ਰਿਪਾਲ।
ਅਰੁ ਮਿਲਹਿਂ ਔਰ, ਦ੍ਵੈ ਦਲ ਬਿਸਾਲ[1] ॥੧੫॥
ਸਭਿ ਕੋ ਦਬਾਇ ਦੈ ਜ਼ੋਰ ਘੋਰ[1]।
ਧਨ ਲੇਉਂ ਅਧਿਕ ਕਰ ਗਿਰਨ ਸ਼ੋਰ।'
ਤਬਿ ਅਲਫਖਾਨ ਕੌ ਲੇ ਕ੍ਰਿਪਾਲ।
ਬਿਚ ਬਰਜੋ ਆਇ ਸੈਲਨ ਬਿਸਾਲ ॥੧੬॥
ਨਾਦੌਣ ਆਇ ਕਰਿ ਸਿਵਰ ਕੀਨਿ।
ਸਵਧਾਨ ਹੋਇ ਰਣ ਸਾਜ ਲੀਨਿ।
ਪਠਿ ਦਯੋ ਦੂਤ ਢਿਗ ਭੀਮਚੰਦ।
'ਦੈ ਦਰਬ ਆਨਿ ਮਿਲਿ ਹਾਥ ਬੰਦਿ ॥੧੭॥
ਨਤੁ ਦੇਸ਼ ਤੋਰ[1] ਮੈਂ ਪਾਉਂ ਰੌਰ।
ਸਭਿ ਲੂਟ ਲੇਹੁਂ ਫਿਰ ਠੌਰ ਠੌਰ।'
ਜਬਿ ਗਯੋ ਦੂਤ ਸਗਰੀ ਸੁਨਾਇ।
'ਮਿਲਿਗੋ ਕ੍ਰਿਪਾਲ[1] ਨਿਜ ਹਿਤ ਬਨਾਇ' ॥੧੮॥
ਸੁਨਿ ਭੀਮਚੰਦ ਕਰਿ ਕ੍ਰੋਧ ਭੂਰ।
ਲੀਨੇ ਸਕੇਲ ਹਿਤ ਸਮਰ ਸੂਰ[1]।
ਗਿਰਪਤੀ ਅਪਰ ਹਿਤਵੰਤ ਜੋਇ।
ਸਭਿਹਿਨਿ ਹਕਾਰਿ ਨਿਜ ਨਿਕਟ ਸੋਇ ॥੧੯॥
ਗਰਜਯੋ ਬਿਲੰਦ ਤਬਿ ਭੀਮਚੰਦ।
'ਨਹਿਂ ਦੇਉਂ ਪ੍ਰਥਮ ਧਾਨ ਖ਼ਾਨ ਬ੍ਰਿੰਦ।'

[1]ਤੇ ਹੋਰ ਭੀ ਮਿਲਣਗੇ (ਸਾਡੇ) ਦੋ ਬੜੇ ਦਲਾਂ ਨਾਲ।

[1]ਬਹੁਤਾ।

[1]ਤੇਰੇ ਦੇਸ਼ ਵਿਚ।

[1]ਮਿਲ ਗਿਆ ਹੈ ਕ੍ਰਿਪਾਲ (ਅਲਫ ਖਾਂ ਨਾਲ)।

[1]ਜੰਗ ਲਈ ਸੂਰਮੇ।

ਲੀਨਸਿ ਹਕਾਰ ਨਿਜ ਢਿਗ ਵਜ਼ੀਰ।
ਤਬਿ ਕਰਜੋ ਮੰਤ੍ਰ 'ਕਿਮ ਹੋਇ ਧੀਰ ॥੨੦॥
ਹਮ ਕਰਹਿਂ ਜੁੱਧ ਤੌਂ ਨੀਕ ਬਾਤ।
ਨਹਿਂ ਦੇਉਂ ਖਾਨ ਕੌ ਦਰਬ ਥਾਤ[1]।'
ਸੁਨਿ ਕਹਿ ਵਜ਼ੀਰ 'ਮਮ ਕਹਿਨ ਮਾਨ।
ਜੇ ਚਹੋ ਤਿਨਹੁ ਸੋਂ ਲਰਨਿ ਥਾਨ ॥੨੧॥
ਸ਼੍ਰੀ ਗੁਰ ਬਹਾਦਰੀ ਜਿਨਹੁ ਮਾਂਹਿ।
ਤਿਨ ਕੇ ਮਨਿੰਦ ਕੋ ਬੀਰ ਨਾਂਹਿ।
ਤੁਝ ਪਰ ਪ੍ਰਸੰਨ ਹੈਂ ਸਰਬ ਭਾਂਤਿ।
ਗਹੁ ਸ਼ਰਨ, ਸਹਾਇਕ ਲੇਹੁ ਜਾਤਿ[1] ॥੨੨॥
ਪੁਨ ਪਾਇੰ ਬਿਜੈ ਨਿਸ਼ਚੇ ਸੁਜਾਨ।
ਪ੍ਰਭੁ ਚਲਹਿਂ ਆਪ ਕਿਰਪਾ ਨਿਧਾਨ।'
ਸੁਨਿ ਭੀਮਚੰਦ ਆਨੰਦ ਪਾਇ।
ਲਿਖਿ ਬਿਨੈ ਦੀਨਿ ਮੰਤ੍ਰੀ ਪਠਾਇ ॥੨੩॥
ਤਤਕਾਲ ਅਨੰਦ ਪੁਰਿ ਧਾਇ ਆਇ।
ਪ੍ਰਭੁ ਥਿਰੇ ਸਭਾ ਤਹਿਂ ਮਿਲਜੋ ਜਾਇ।
ਕਰ ਬੰਦਿ ਬੰਦਨਾ ਚਰਨ ਕੀਨਿ।
ਦਿਸ਼ ਭੀਮਚੰਦ ਤੇ ਭਾਖਿ ਦੀਨਿ ॥੨੪॥
ਮੁਖ ਮੰਦ ਮੰਦ ਮੁਸਕਾਤਿ ਧੀਰ।
ਪ੍ਰਭੁ ਕਹੇ ਵਾਕ ਜਿਨ ਧੁਨਿ ਗੰਭੀਰ।
'ਕਹਿਲੂਰ ਪਤੀ ਕਹੁ ਕੁਸ਼ਲ ਗਾਤ?
ਆਗਮਨ ਭਯੋ ਕਿਮ? ਭਨੋ ਬਾਤ' ॥੨੫॥
ਸੁਨਿ ਹਾਥ ਜੋਰਿ ਬੋਲਜੋ ਵਜ਼ੀਰ।
'ਉਤਪਾਤ ਉਠਜੋ ਇਕ ਆਨਿ ਤੀਰ।
ਮਿਲਿ ਕੈ ਕ੍ਰਿਪਾਲ ਕੈ ਸੰਗ ਖਾਨ[1]।
ਦਲ ਕੋ ਸਕੇਲ ਕਰਿ ਬਲ ਮਹਾਨ ॥੨੬॥
ਕਹਿਲੂਰਪਤੀ ਢਿਗ ਨਰ ਪਠਾਇ।
-ਧਨ ਦੇਹੁ, ਨਹੀਂ[1] ਅਬਿ ਰਨ ਮਚਾਇ-।

[1]ਧਨ ਦੀ ਥੈਲੀ।

[1]ਜਾ ਕੇ ਸਹਾਇਤਾ ਲਓ, ਮੰਗੋ। (ਅ) ਸਹਾਇਕ ਬਣਾਕੇ ਲੈ ਜਾਓ (ਜੰਗ ਵਿਚ)।

[1]ਕ੍ਰਿਪਾਲ ਦੇ ਨਾਲ ਖਾਨ ਮਿਲ ਗਿਆ ਹੈ।

[1]ਨਹੀਂ ਤਾਂ।

ਸੁਨਿ ਰਿਸਜੋ[1] ਅਨੀਤ ਲਖਿ ਕੈ ਮਹਾਨ।
ਭਟ ਗਨ ਸਕੇਲਿ ਕਹਿ ਜੰਗ ਠਾਨਿ ॥੨੭॥

[1]ਭੀਮ ਚੰਦ) ਰਿਸਜਾ ਹੈ।

ਲਖਿ ਕੈ ਅਲੰਬ ਤੁਮ ਕੌ ਬਿਸਾਲ।
-ਬਡ ਓਟ ਮੋਰ ਸਮ ਸਰਬ ਕਾਲ[1]†-।

[1]ਸਰਬ ਕਾਲ (ਪ੍ਰਮਾਤਮਾ) ਤੁਲ ਮੇਰੀ ਓਟ ਹੈ। †ਪਰੰਤੂ ਪਾਠ 'ਮੇਰੁ ਸਮ ਸਰਬ ਕਾਲ' ਸ਼ੁੱਧ ਹੈ, ਲਿਖਾਰੀ ਦੀ ਕਲਮ ਉਕਾਈ ਹੋਈ ਜਾਪਦੀ ਹੈ। ਅਰਥ:-ਸਦੀਵ ਕਾਲ ਅਪ ਨੂੰ ਮੇਰੂ ਸਮਾਨ ਓਟ (ਸਮਝਦਾ ਹੈ)।

ਕਰਿ ਅੱਗ੍ਰ ਆਪ ਕੌ ਲਰਨਿ ਚਾਹਿ।
ਤੁਮਰੇ ਭਰੋਸ ਮਨ ਕਰਿ ਉਮਾਹਿ ॥੨੮॥
ਬਿੱਸ੍ਵਾਸ ਬਿਜੈ ਕੀ ਧਰਤਿ ਚੀਤ।
ਤੁਮਰੇ ਸੁ ਓਜ[1], ਨ੍ਰਿਪ ਸ਼ਰਨ ਨੀਤ।

[1]ਤੁਹਾਡੇ ਬਲ ਕਰਕੇ ਨਿਸ਼ਚਾ ਜਿੱਤ ਦਾ ਰਖਦਾ ਹੈ।

-ਮੁਝ ਦੇਹੁ ਸੁਜਸੁ ਅਪਨੋ ਪਛਾਨ।
ਰਿਪੁ ਵਰਗ ਹਨਹੁ[1] ਗਹਿ ਸ਼ਸਤ੍ਰ ਪਾਨ ॥੨੯॥

[1]ਸ਼ੱਤ੍ਰੂਆਂ ਦੇ ਸਮੂਹ ਨੂੰ ਮਾਰ ਦਿਓ।

ਇਕ ਤੁਰਕ ਸੈਨ ਦੁਤੀਏ ਗਿਰੇਸ਼।
ਮਿਲਿ ਗਏ ਆਪ ਮਹਿਂ ਦਲ ਵਿਸ਼ੇਸ਼।
ਮ੍ਰਿਗ ਕੇ ਮਨਿੰਦ ਰਿਪੁ ਬ੍ਰਿੰਦ ਜੇਯ।
ਤੁਮ ਹੋ ਮ੍ਰਿਗਿੰਦ੍ਰ[1] ਦੇਖਤਿ ਪਲੇਇ[2] ॥੩੦॥

[1]ਆਪ ਸ਼ੇਰ ਹੋ। [2]ਓਹ) ਦੇਖਦੇ ਹੀ ਨੱਸ ਜਾਣਗੇ।

ਗਨ ਸੈਲਪਤੀ ਮਮ ਸੰਗ ਔਰ।
ਬਲ ਕਰੋਂ ਜਾਇ ਮੈਂ ਜੰਗ ਠੌਰ।
ਪਾਵਕ ਸਮਾਨ ਗੁਰ ਪੌਨ ਪਾਇ।
ਤਤਕਾਲ ਜਾਲ ਅਰਿ ਜਾਲ ਜਾਇਂ[1] ॥੩੧॥

[1]ਸਾਰੇ ਵੈਰੀ ਸੜ ਜਾਣਗੇ।

ਤੁਮਰੀ ਸਹਾਇ ਬਲ ਲਹਿ ਬਿਸਾਲ।
ਹਤਿ ਸ਼ਸਤ੍ਰ ਸਮੁਖ ਰਿਪੁ ਪਰਹਿਂ ਚਾਲ[1]।

[1]ਭਾਵ ਭੱਜ ਜਾਣਗੇ।

ਬਡ ਪ੍ਰਾਤਿ ਹੋਤਿ ਹੀ ਸਭਿ ਬਟੋਰ।
ਚਢਿ ਕਰਿ ਪਯਾਨ ਦਿਖਰਾਇਂ ਜੋਰ-' ॥੩੨॥
ਕਰੁਨਾ ਨਿਧਾਨ ਸੁਨਿ ਬਿਨਤਿ ਕਾਨ।
ਨਿਜ ਸ਼ਰਨ ਪਰਜੋ ਗਿਰਪਤਿ ਪਛਾਨਿ।
ਹਿਤ ਬਿਜੈ ਦੇਨਿ ਕੈ ਚਹਤਿ ਜਾਨ[1]।

[1]ਜਾਣਾ।

ਪੁਨ ਅਪਰ ਹੇਤੁ ਕਰਿਬੇ ਪਯਾਨ ॥੩੩॥
-ਹਮ ਸੰਗ ਸੰਧਿ ਨ੍ਰਿਪ ਭੀਮਚੰਦ।
ਜਗ ਬਿਖੈ ਬਿਦਤ ਜਹਿਂ ਕਹਿਂ ਬਿਲੰਦ।
ਇਹ ਹਾਰ ਜਾਇ ਨੀਕੀ ਨ ਸੋਇ।
ਹਮ ਦਿਸ਼ਾ ਅਰੋਪਹਿ ਦੋਸ਼ ਕੋਇ ॥੩੪॥
ਜੈ ਪਾਇ, ਜਾਇਂ ਯਾਂ ਤੇ ਸਹਾਇ[1]-।
ਗੁਰ ਚਢਨਿ ਹੇਤੁ ਕੀਨੋ ਉਪਾਇ।
ਚਿਤ ਬਿਖੈ ਚੌਂਪ ਚੌਗੁਣ ਅਦੋਤ।
ਹਿਤ ਲਰਨ ਰਿਦੇ ਨਿਤ ਚਾਹਿ ਹੋਤਿ ॥੩੫॥

[1]ਜਿੱਤ ਪਾ ਲਵੇ ਇਸ ਵਾਸਤੇ ਸਹਾਇਤਾ ਲਈ ਜਾਈਏ।

-ਜੇ ਨਿਕਟ ਸੈਲਪਤਿ ਸਕਲ ਜਾਇ।
ਰਣ ਹੇਤੁ ਹੋਤਿ ਇਕ ਥਾਇਂ[1] ਧਾਇ।
ਹਮ ਬਿਦਤ ਬੀਰ ਲਖਿ ਜੰਗ ਧੀਰ।
ਕਿਮ[1] ਥਿਰਹਿਂ ਧਾਮ ਜਿਮ ਹੋਤਿ ਭੀਰੁ[2]- ॥੩੬॥

[1]ਭਾਵ ਇਕੱਠੇ ਹੋਣਗੇ।

[1]ਅਸੀਂ ਪ੍ਰਸਿੱਧ ਬੀਰ ਤੇ ਧੀਰ ਹਾਂ ਕਿਵੇ...... (ਅ) ਅਸੀ ਬੀਰ ਹਾਂ ਕਿਵੇਂ ਧੀਰਜ ਨਾਲ.......। [2]ਕਾਇਰਾਂ ਵਾਂਗ ਘਰ ਕਿਵੇਂ ਠਹਿਰੀਏ?

ਇੱਤਯਾਦਿ ਬਾਤ ਚਿਤ ਮੈਂ ਬਿਚਾਰਿ।
ਪਿਖਿ ਦਿਸ਼ਿ ਵਜ਼ੀਰ ਧੀਰਜ ਉਚਾਰਿ।
'ਕਹੁ ਭੀਮਚੰਦ ਕੇ ਸੰਗ ਜਾਇ।
ਹਮ ਹੈਂ ਤਯਾਰ ਪ੍ਰਾਤੈ ਸਿਧਾਇਂ ॥੩੭॥
ਨਹਿਂ ਕਰਹੁ ਚਿੰਤ, ਲਿਹੁ ਰਿਪੁਨਿ ਜੀਤ।
ਨਹਿਂ ਦੇਨਿ ਦਰਬ ਕੋ ਧਰਹੁ ਚੀਤ[1]।
ਅਬਿ ਇਸੇ ਦੇਹੁ ਪੁਨ ਔਰ ਆਇ।
ਸਭਿ ਲੇਹਿਂ ਦੰਡ ਤੁਝ ਤੇ ਬਨਾਇ ॥੩੮॥

[1]ਧਨ ਦੇਣੇ ਦੀ ਗੱਲ ਬਾਤ ਚਿੱਤ ਵਿਚ ਨਾ ਧਰੋ।

ਸ਼ੱਤ੍ਰਨਿ ਸੰਗ ਧਨ ਭੂਮ ਹੇਤੁ।
ਛੱਤ੍ਰੀਨ ਕਾਮ ਲਰਿ ਜੰਗ ਖ਼ੇਤ[1]।

[1]ਜੰਗ ਖੇਤ ਵਿਚ ਲੜਨਾ ਧਨ ਤੇ ਭੂਮੀ ਵਾਸਤੇ ਛੱਤ੍ਰੀ ਦਾ ਕੰਮ ਹੈ।

ਪ੍ਰਿਯ ਪ੍ਰਾਨ ਜਾਨਿ ਗੀਦੀ ਡਰੰਤਿ।
ਉਪਹਾਸ ਇਹਾਂ ਅਪਵਾਦਵੰਤਿ[1] ॥੩੯॥

[1]ਭਾਵ ਜੀਉਂਦੀਆਂ ਹਾਸੀ ਯੋਗ ਤੇ ਨਿੰਦਜਾ ਲੈਣ ਵਾਲਾ ਹੋ ਜਾਂਦਾ ਹੈ। ਅਗਲੀ ਤੁਕ ਵਿਚ ਮਰਨ ਮਗਰੋਂ ਦਾ ਨੁਕਸਾਨ ਦੱਸਦੇ ਹਨ।

ਪਰਲੋਕ ਵਿਖੈ ਗਤਿ ਨਹਿਨ ਆਛ।
ਯਾਂ ਤੇ ਸੁਜਾਨ ਸੰਗ੍ਰਾਮ ਬਾਛਿ।'

ਸੁਨਿ ਕੈ ਵਜ਼ੀਰ ਆਨੰਦ ਪਾਇ।
ਕਰ ਬੰਦਿ ਬੰਦਨਾ ਕੀਨਿ ਪਾਇ ॥੪੦॥
ਧਰਿ ਅਧਿਕ ਸ਼ੀਘ੍ਰਤਾ ਗਯੋ ਧਾਇ।
ਨ੍ਰਿਪ ਭੀਮਚੰਦ ਕੋ ਸਭਿ ਸੁਨਾਇ।
'ਗੁਰ ਕਹ੍ਯੋ ਵਾਕ -ਰਣ ਜੀਤ ਤੋਹਿ[1]।
ਨਹਿਂ ਮਿਟਹੁ ਸੁਜਸੁ ਸਭਿ ਮਾਂਹਿ ਹੋਹਿ- ॥੪੧॥

[1]ਤੇਰੀ ਜਿੱਤ ਹੋਵੇਗੀ।

ਉਠਿ ਕੈ ਪ੍ਰਭਾਤਿ ਅਸਵਾਰ ਆਪ।
ਪਹੁੰਚਾਹਿਂ[1] ਪ੍ਰਭੂ ਗਨ ਸ਼ੱਤ੍ਰੂ ਖਾਪ।'
ਸੁਨਿ ਭੀਮਚੰਦ ਕਿਯ ਹਰਖ ਭੂਰ।
ਲੀਨੋ ਬਟੋਰ ਦਲ ਮਹਿਦ ਸੂਰ ॥੪੨॥

[1]ਪਹੁੰਚ ਜਾਣਗੇ।

ਦੁੰਦਭਿ ਬਜਾਇ ਤਯਾਰੀ ਸੁ ਕੀਨਿ।
ਚਢਿ ਚਲ੍ਯੋ ਸਹਾਇਕ ਸੰਗ ਲੀਨਿ।
ਅਬਿ ਸੁਨੋ ਨਾਮ ਤਿਨਕੇ ਭਨੰਤਿ।
ਜੇ ਚਲਹਿਂ ਸਾਥ ਭਟ ਓਜਵੰਤਿ[1] ॥੪੩॥

[1]ਬਲ ਵਾਲੇ।

ਦੋਹਰਾ:
ਰਾਮ ਸਿੰਘ ਜਸਵਾਰੀਆ ਲੈ, ਨਿਜ ਸੰਗ ਸਿਪਾਹਿ।
ਪ੍ਰਿਥੀ ਚੰਦ ਡਢਵਾਰੀਆ, ਜਿਹ ਚਿਤ ਜੰਗ ਉਮਾਹਿ ॥੪੪॥
ਅਪਰ ਚਢ੍ਯੋ ਜਸਰੋਟੀਆ, ਨਾਮ ਕਹੈਂ ਸੁਖਦੇਵ।
ਭੀਮਚੰਦ ਕੇ ਹਿਤ ਕਰਨ, ਚਲੇ ਜੰਗ ਲਖਿ ਭੇਵ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਭੀਮਚੰਦ' ਪ੍ਰਸੰਗ ਬਰਨਨੰ ਨਾਮ ਏਕ ਊਨ ਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਨਾਦੌਣ ਦਾ ਜੰਗ ਆਰੰਭ]

ੳ੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਭਏ ਸ਼ਗੁਨ ਸਭਿ ਜੀਤ ਕੇ, ਭੀਮਚੰਦ ਆਨੰਦ।
ਗੁਲਕਾਂ ਔਰ ਬਰੂਦ ਬਹੁ, ਦੇ ਕਰਿ ਬੀਰਨਿ ਬ੍ਰਿੰਦ ॥੧॥

ਰਸਾਵਲ ਛੰਦ:

ਚਢ੍ਯੋ ਦੈ ਨਗਾਰਾ[1]। ਅਗਾਊ ਪਧਾਰਾ।
ਚਲੇ ਬੀਰ ਮਾਨੀ। ਧਰੇ ਸ਼ਸਤ੍ਰ ਪਾਨੀ[1] ॥੨॥
ਤੁਫੰਗੈਂ ਸੰਭਾਰੀ। ਭਨੈਂ ਮਾਰ ਮਾਰੀ।
ਨਦੌਣੰ ਪਹੂੰਚੇ। ਰਿਪੂ ਥਾਨ ਊਚੇ ॥੩॥
ਕਰ੍ਯੋ ਘੇਰਿ ਬਾਰਾ[1]। ਬਡੋ ਕਾਠ ਡਾਰਾ।
ਦਿਢੰ ਦੁਰਗ ਜੈਸੇ[1]। ਬਰੇ ਬੀਚ ਤੈਸੇ[2] ॥੪॥
ਸਰੰ ਚਾਂਪ ਸੰਗਾ। ਕਸੀ ਹੈਂ ਤੁਫੰਗਾ।
-ਕਰੈਂਗੇ ਲਰਾਈ-। ਸੁ ਤਜਾਰੀ ਬਨਾਈ ॥੫॥
-ਢੁਕੈ ਨੇਰ ਜੋਈ[1]। ਹਤੈਂ ਛੋਰਿ ਸੋਈ[2]-।
ਬਜਾਵੈਂ ਨਗਾਰੇ। ਕਰ੍ਯੋ ਬਾਰ ਟਾਰੇ[1] ॥੬॥
ਗਯੋ ਭੀਮ ਚੰਦੰ। ਪਿਖ੍ਯੋ ਬ੍ਰਿੰਦ ਬ੍ਰਿੰਦੰ[1†]।
-ਥਿਰ੍ਯੋ ਥਾਨ ਊਚੇ[1]। ਖਰੇ ਕਾਠ ਮੂਚੇ[2] ॥੭॥
ਕਰੀ ਓਟ ਮੋਟੀ। ਲਗੈ ਨਾਂਹਿ ਚੋਟੀ-।
ਤਊ ਹੋਇ ਆਗੇ। ਪਲੀਤੇ ਸੁ ਦਾਗੇ ॥੮॥
ਛੁਟੀ ਬ੍ਰਿੰਦ ਗੋਰੀ। ਗਈ ਬਾਰ ਓਰੀ[1]।
ਲਗੈ ਕਾਠ ਮਾਂਹੀ। ਮਰੈਂ ਸ਼ੱਤ੍ਰ ਨਾਂਹੀ ॥੯॥
ਕ੍ਰਿਪਾਲੰ[1] ਕਟੋਚੀ। ਤੁਫੰਗਾਨਿ ਮੋਚੀ[2]।
ਛੁਟੇ ਤੀਰ ਗੋਰੀ। ਸੁ ਅੰਗਾਨਿ ਫੋਰੀ[†] ॥੧੦॥

[1] ਨਗਾਰੇ ਤੇ (ਚੌਬ) ਦੇਕੇ।

[1] ਹੱਥਾਂ ਵਿਚ।

[1] ਘੇਰ ਕੇ ਵਾੜਾ ਬਣਾ ਲਿਆ (ਸ਼ੱਤ੍ਰੂ ਨੇ)।

[1] ਭਾਵ ਕਾਠ ਨਾਲ ਕਿਲ੍ਹੇ ਵਰਗਾ ਵਾੜਾ ਬਣਾਇਆ ਸੀ। [2] ਉਸ ਵਿਚ ਵੜੇ ਹੋਏ ਸਨ।

[1] ਜੋ ਕੋਈ ਵਾੜੇ ਦੇ) ਨੇੜੇ ਢੁੱਕੇਗਾ। [2] ਭਾਵ ਬੰਦੂਕਾਂ ਛੱਡਕੇ ਮਾਰਾਂਗੇ ਉਸ ਨੂੰ।

[1] ਵਾੜੇ ਦਾ ਬਹਾਨਾ (ਉਹਲਾ) ਬਣਾਕੇ।

[1] ਸਭਨਾਂ ਦੇ ਇਕੱਠ ਨੂੰ ਡਿੱਠਾ। [†] ਪਾ:ਬੰਦ ਬੰਦੰ।

[1] ਵੈਰੀ ਖੜਾ ਹੈ ਉੱਥੇ ਥਾਂ ਤੇ। [2] ਬਹੁਤ।

[1] ਕਾਠ ਦੀ) ਵਾੜ ਵੱਲ।

[1] ਉਪਰੋਂ) ਕ੍ਰਿਪਾਲ ਨੇ। [2] ਛੱਡੀਆਂ।

[†] ਪਾ:-ਮੋਰੀ।

ਰਣੰ ਰੰਗ ਹੋਵਾ। ਦੁਹੂੰ ਓਰ ਜੋਵਾ।
ਭਨ੍ਯੋ ਭੀਮਚੰਦੰ। 'ਮਿਲ੍ਯੋ ਬੀਰ ਬ੍ਰਿੰਦੰ[1] ॥੧੧॥

[1]ਮਿਲੋ ਹੇ ਸਾਰੇ ਸੂਰਮਿਓਂ।

ਕਰੋ ਹੇਲ ਧਾਯੰ। ਚਢੋ ਊਚ ਥਾਯੰ।
ਲਿਜੈ ਮਾਰ ਬਾਰਾ। ਹਥ੍ਯਾਰੇ ਸੰਭਾਰਾ ॥੧੨॥
ਪਿਖੋ ਠਾਂਢ ਕੈਸੇ[1]। ਹਤੋ ਕ੍ਯੋਂ ਨ ਐਸੇ?'
ਸੁਨ੍ਯੋਂ ਬ੍ਰਿੰਦ ਬੀਰੰ। ਤੁਫੰਗਾਨਿ ਤੀਰੰ ॥੧੩॥

[1]ਖੜੇ ਕੀ ਵੇਖਦੇ ਹੋ।

ਪ੍ਰਹਾਰੇ ਸਮੂਹੰ। ਦਈ ਦੀਹ ਹੂਹੰ[1]।
ਚਲੇ ਬਾਰ ਨੇਰੇ। ਚਹੂੰ ਓਰ ਘੇਰੇ ॥੧੪॥

[1]ਭਾਰੀ ਹੱਲਾ।

ਕੜਾ ਕਾੜ ਗੋਰੀ। ਛੁਟੀ ਦੌਨ ਓਰੀ।
ਬਿਲੋਕੈ ਕ੍ਰਿਪਾਲੰ। -ਭਏ ਆਲ ਬਾਲੰ[1] ॥੧੫॥

[1]ਆਲੇ ਦੁਆਲੇ (ਭੀਮ ਚੰਦ ਦੇ ਸੂਰਮੇ)।

ਢੁਕੇ ਆਇ ਨੇਰੇ-। ਕਹ੍ਯੋ ਤਾਂਹਿ ਬੇਰੇ।
'ਕਹਾਂ ਬੀਰ ਦੇਖੋ? ਸਮੀਪੀ ਬਿਸ਼ੇਖੋ ॥੧੬॥
ਤਜੋ ਕ੍ਯੋਂ ਨ ਗੋਰੀ। ਰਿਪੂ ਅੰਗ ਫੋਰੀ।
ਕ੍ਰਿਪਾਨੈ ਚਲਾਵੋ। ਪ੍ਰਹਾਰੋ ਹਟਾਵੋ' ॥੧੭॥
ਪਿਖ੍ਯੋ ਹੇਲ ਮੇਲਾ[1]। ਚਹੈਂ ਰੇਲ ਪੇਲਾ[2]।

[1]ਵੈਰੀ ਨੇ) ਹਮਲਾ ਆ ਪਹੁੰਚਾ ਡਿੱਠਾ। [2]ਹੱਲੇ ਨੂੰ ਧੱਕ ਦੇਣਾ ਚਾਹੁੰਦੇ ਹਨ।

ਤਜੈਂ ਬਾਰ ਆਏ[1]। ਤੁਫੰਗੈਂ ਚਲਾਏ ॥੧੮॥

[1]ਵੈਰੀ) ਵਾੜਾ ਛੱਡਕੇ (ਬਾਹਰ) ਆਏ।

ਦੜਾ ਦਾੜ ਗੇਰੇ। ਹਤੇ ਤੁੰਡ ਫੇਰੇ[1]।

[1]ਮਾਰਕੇ ਮੂੰਹ ਫੇਰ ਦਿੱਤੇ।

ਨਹੀਂ ਜਾਤਿ ਆਗੇ[1]। ਵਡੇ ਘਾਵ ਲਾਗੇ ॥੧੯॥

[1]ਭੀਮ ਚੰਦ ਦੇ ਸੂਰਮੇ) ਅੱਗੇ ਨਹੀਂ ਵਧਦੇ (ਹੁਣ)।

ਤਨੰ ਫੋਰਿ ਫੋਰੇ। ਹਟੇ ਸੋ ਪਿਛੋਰੇ।
ਘਨੇ ਘਾਵ ਘਾਲੇ[1]। ਹਤੇ ਭੂਮ ਡਾਲੇ ॥੨੦॥

[1]ਬਹੁਤ ਜ਼ਖਮ ਖਾਧੇ।

ਸੈਯਾ:
ਕਹਲੂਰਪਤੀ ਅਵਿਲੋਕਤਿ ਹੈ

-ਬਸ ਨਾਂਹਿ ਚਲੈ ਕਛੁ ਬੀਰਨਿ ਕੌ।
ਗਿਰ ਊਪਰ ਬੰਬ ਬਜਾਵਤਿ ਹੈਂ[1], [1]ਵੈਰੀ) ਵਜਾਉਂਦੇ ਹਨ।
ਲਹਿਂ ਓਟ ਪ੍ਰਹਾਰ ਤਿਤੀਰਨ ਕੌ[1]। [1]ਵਾੜ ਦਾ ਆਸਰਾ ਲੈ ਕੇ ਤੀਰ ਮਾਰਦੇ ਹਨ।
ਗੁਲਕਾਂ ਬਰਖਾਵਤਿ ਘਾਵਤਿ ਹੈਂ,
ਨਹਿਂ ਪਾਵਤਿ ਦਾਵ ਅਭੀਰਨ ਕੋ[1]। [1]ਮੇਰੇ) ਸੂਰਮੇ (ਵੈਰੀ ਦੇ ਮਾਰਨੇ ਦਾ) ਦਾਉ ਨਹੀਂ ਪਾ ਸਕਦੇ। [ਅਭੀਰ = ਜੋ ਕਾਇਰ ਨਾ ਹੋਵੇ, ਸੂਰਮਾਂ]।

ਨਿਜ ਦੰਤਨ ਪੰਕਤਿ ਪੀਸਤਿ ਹੈਂ,
ਨਹਿਂ ਦੀਸਤਿ ਢੁਕਤਿ ਤੀਰਨ ਕੌ[1]- ॥੨੧॥ [1]ਮੇਰੇ ਸੂਰਿਆਂ ਨੂੰ) ਨੇੜੇ ਢੁੱਕਣਾ (ਵਾੜ ਦੇ) ਨਜ਼ਰ ਨਹੀਂ ਪੈਂਦਾ ਭਾਵ ਨੇੜੇ ਢੁੱਕਣ ਦੀ ਜੁਗਤ ਨਹੀਂ ਸੁਝਦੀ।

ਬੀਰ ਹਟੇ, ਪਿਖਿ ਭੀਮ ਸਸੀ[1] [1]ਭੀਮ ਚੰਦ ਨੇ ਦੇਖਕੇ।
ਹਿਤ ਮੋਰਨ ਕੇ ਕਹਿ ਕੈ ਲਲਕਾਰੇ।
'ਹੇਲ ਕੈ ਮੇਲਹੁ ਪੇਲਹੁ ਸ਼ੱਤ੍ਰਨਿ[1], [1]ਹੱਲਾ ਕਰਕੇ ਮਿਲੋ ਤੇ ਵੈਰੀ ਨੂੰ ਦਬਾਓ।
ਝੇਲਹੁ, ਅੱਗ੍ਰ ਚਲਹੁ ਪਗ ਧਾਰੇ[1]। [1]ਪੈਰ ਵਧਾਕੇ।
ਘੇਰਹੁ ਬਾਰਿ ਬਡੇ ਬਰਿਆਰਹਿ[1], [1]ਵਡੇ ਵਾੜੇ ਨੂੰ ਬੜੇ ਜ਼ੋਰ ਨਾਲ ਘੇਰ ਲਓ।
ਪ੍ਰੇਰਹੁ ਬੀਰਨ ਕੌ ਅਗਵਾਰੇ।'
ਫੇਰ ਹਟੇ ਸੁਨਿ ਕੈ ਭਟ ਜੇ
ਬਡ ਬਾਹੂ ਝਟਾਪਟ ਜੁਝਤਿ ਡਾਰੇ[1] ॥੨੨॥ [1]ਸੁਣਕੇ ਜੋ ਬੜੇ ਬੜੇ ਸੂਰਮੇ ਸਨ ਫਿਰ ਪਿੱਛੇ ਜੰਗ (ਕਰਨ) ਨੂੰ ਹਟੇ ਤੇ ਝਟਾਪੱਟ ਲੜਨ ਲੱਗ ਪਏ।

ਆਵਤਿ ਹੇਲ ਬਿਲੋਕਿ ਕੈ ਰੋਕਨ[1] [1]ਰੋਕਣ ਲਈ।
ਬੀਰ ਕਟੋਚੀਆ[1] ਮਾਰ ਮਚਾਈ। [1]ਕ੍ਰਿਪਾਲ ਨੇ।
ਊਪਰ ਤੇ ਗੁਲਕਾਂ ਬਰਖਾਵਤਿ
ਤੋਮਰ ਤੀਰ ਅਨੀ ਦਿਖਰਾਈ[1]। [1]ਤੋਮਰ ਤੇ ਤੀਰਾਂ ਦੀਆਂ ਅਣੀਆਂ ਦਿਖਾਈਆਂ।
ਪ੍ਰੇਰਤਿ ਫੇਰ ਦਿਯੋ ਤਬਿ ਹੇਲ,
ਸਮੀਪ ਨ ਹੋਨਿ ਦਏ ਸਮੁਦਾਈ।
ਘਾਇਲ ਹ੍ਵੈ ਗਿਰ ਭੂਮ ਪਰੇ
ਭਟ ਬ੍ਰਿੰਦ ਮਰੇ ਬਡ ਕੀਨਿ ਲਰਾਈ ॥੨੩॥

ਭੀਮ ਨਿਸ਼ੇਸ਼ ਨਿਹਾਰਿ ਅਸ਼ੇਸ਼[1] [1]ਭੀਮ ਚੰਦ ਨੇ ਚੰਗੀ ਤਰ੍ਹਾਂ ਡਿੱਠਾ ਕਿ:-
-ਵਿਸ਼ੇਸ਼ ਉਤੰਗ ਸਥਾਨ[1] ਮਵਾਸਾ। [1]ਉੱਚਾ ਹੈ ਥਾਉਂ।
ਬੀਰਨ ਕੌ ਬਸ ਨਾਂਹਿ ਚਲੈ,
ਲਰਿ ਸੰਮੁਖ ਆਯੁਧ ਹੋਤਿ ਬਿਨਾਸ਼ਾ[1]-। [1]ਜੰਗ ਵਿਚ ਸਨਮੁਖ ਲੜਕੇ (ਉਹ ਬੀਰ) ਬਿਨਾਸ਼ ਹੋ ਜਾਂਦੇ ਹਨ। [ਆਯੁਧਨ = ਜੰਗ]।

ਸ਼ੋਕ ਕੇ ਸੰਗ ਬਿਲਕੋਤਿ, ਰੋਕਤਿ

'ਕਯੋਂ ਨ ਥਿਰੋ ਰਨ, ਹੋਵਤਿ ਹਾਸਾ।'
ਮਾਰਨ ਹੇਤੁ ਅਨੇਕ ਉਪਾਵਨ
ਭੂਪ ਰਿਦੈ ਚਿਤਵੈ ਚਹੁੰ ਆਸਾ[1] ॥੨੪॥ [1]ਚਹੁੰ ਤਰਫੀਂ।
ਕੋਪ ਕੈ ਆਪ ਕਹਲੂਰ ਪਤੀ
ਹਨੁਮਾਨ ਕੌ ਮੰਤ੍ਰ ਜਪਯੋ ਮੁਖ ਮਾਂਹੀ।
ਔਰ ਹੁਤੇ ਗਿਰਨਾਥ ਸਹਾਇਕ
ਤੂਰਨ ਕੀਨਿ ਹਕਾਰਨ ਤਾਂਹੀ।
ਭੂਪ ਪ੍ਰਿਥੀਸਸਿ[1] ਔ ਜਸਰੋਟੀਆ [1]ਪ੍ਰਿਥੀ ਚੰਦ।
ਔ ਜਸਵਾਰੀਆ ਸਾਥ ਸਿਪਾਹੀ[1]। [1]ਫੌਜ ਸਮੇਤ।
ਲੈ ਉਮਡਯੋ ਹਿਤ ਬਾਰਿ ਕੇ ਮਾਰਨ[1] [1]ਵਾੜੇ ਦੇ ਮਾਰਨ ਲਈ।
ਸੰਮੁਖ ਹੋਹਿ ਹਟੇ ਪਗ ਨਾਂਹੀ ॥੨੫॥
ਨਾਂਹਿ ਚਲਯੋ ਬਸ, ਚਿੰਤ ਲਯੋ ਗ੍ਰਸਿ,
ਸ਼੍ਰੀ ਗੁਰ ਕੋ ਸਿਮਰਯੋ ਤਿਸ ਕਾਲਾ†।

†ਜਾਪਦਾ ਹੈ ਕਿ ਭੀਮ ਚੰਦ ਗੁਰੂ ਜੀ ਦੀ ਬਹਾਦਰੀ ਦੇ ਰੋਅਬ ਦਾ ਲਾਭ ਉਠਾਇਆ ਚਾਹੁੰਦਾ ਸੀ, ਪਰ ਐਨ ਜੰਗ ਵਿਚ ਜਿਥੋਂ ਤਕ ਵਾਹ ਚਲੇ ਗੁਰੂ ਜੀ ਨੂੰ ਸ਼ਾਮਲ ਨਾ ਕਰੇ ਤਾਕਿ ਲਾਭ ਉਹਨਾਂ ਦੇ ਆਉਣ ਦਾ ਹੋ ਜਾਵੇ, ਖਾਸ ਜੰਗ ਦੀ ਫਤਹ ਦਾ ਸਿਹਰਾ ਗੁਰੂ ਸਾਹਿਬ ਨੂੰ ਨਾ ਜਾਵੇ। ਪਰ ਹੁਣ ਜਦ ਆ ਬਣੀ ਹੈ ਤੇ ਫਤਹ ਦਾ ਰਾਹ ਨਹੀਂ ਦਿੱਸਦਾ ਤਾਂ ਗੁਰੂ ਜੀ ਨੂੰ ਸੱਦਿਆ ਹੈ। ਆਪ ਗੁਰੂ ਸਾਹਿਬ ਬੀ ਰਣ ਦੇ ਜੋਧੇ ਇਕ ਉਚੇ ਟਿਕਾਣੇ ਰਣ ਦਾ ਰੰਗ ਦੇਖ ਰਹੇ ਸੇ ਕਿ ਸਜਣਾਂ ਦੇ ਵੰਗਾਰਿਆਂ ਯਾ...... ਹੁੰਦੀ ਦੇਖਕੇ ਵੇਲੇ ਸਿਰ ਚੱਲ ਬਾਹੁੜਾਂਗੇ।

ਏਕ ਸਊਰ ਸੁ ਤੂਰਨ ਹੀ ਪਠਿ
'ਜਾਹੁ ਪ੍ਰਭੂ ਢਿਗ ਥਾਨ ਉਤਾਲਾ।
ਸ਼੍ਰੀ ਮੁਖ ਤੇ ਬਰ ਦੀਨਿ ਬਿਜੈ ਕਹੁ,
ਸੋ ਅਬਿ ਸਾਚ ਕਰਹੁ ਬਲ ਨਾਲਾ।
ਹੌਂ ਸ਼ਰਨਾਗਤਿ ਰਾਵਰ ਕੀ
ਜਸੁ ਦੇਹੁ ਸਹਾਇਕ ਹ੍ਵੈ ਰਿਪੁ ਕਾਲਾ[1]' [1]ਵੈਰੀ ਨੂੰ ਮਾਰਕੇ।
॥੨੬॥
ਆਨਿ ਤਬੈ ਅਸਵਾਰ ਪ੍ਰਭੂ ਢਿਗ
ਬੇਨਤਿ ਕੀਨਿ ਉਚਾਰਨ ਕੌ।
'ਭੂਪਤਿ ਹੋਇ ਲਚਾਰ ਰਹਯੋ,
ਰਨ ਬੀਚ ਜੁਟਯੋ ਰਿਪੁ ਮਾਰਨ ਕੌ।
ਆਪ ਕੀ ਸ਼ਾਮ ਗਹੀ ਕਰਿ ਭਾਵ[1] [1]ਸ਼ਰਧਾ ਨਾਲ।
ਬਿਜੈ ਹਿਤ ਕੀਨਿ ਹਕਾਰਨ ਕੌ।
ਆਯੁਧ ਧਾਰਿ ਚਲੋ ਅਗਵਾਰਿ
ਮਹਾਂ ਬਲਿ! ਬਾਰਿ[1] ਪ੍ਰਹਾਰਨ ਕੌ' [1]ਵਾੜੇ ਨੂੰ।

॥੨੭॥
ਸ਼੍ਰੀ ਗੁਰ ਤੇਗ ਬਹਾਦਰ ਨੰਦਨ
ਤੇਗ ਬਹਾਦਰ[1] ਯੋਂ ਸੁਧ ਪਾਈ। — [1]ਤੇਗ ਦੇ ਬਹਾਦਰ (ਗੁਰੂ ਜੀ ਨੇ)।
-ਥਾਨ ਉਤੰਗ ਪੈ ਜੰਗ[1] ਪਰਜੋ, — [1]ਉਚੇ ਥਾਂ ਤੇ ਜੰਗ।
ਭਟ ਭੰਗ ਭਏ ਬਡਿ ਮਾਰ ਮਚਾਈ-।
ਆਯੁਧ ਧਾਰਿ ਲਿਯੇ ਤਤਕਾਲ
ਭਏ ਅਸਵਾਰ ਗਏ ਸਮੁਦਾਈ।
ਤੁੰਦ ਤੁਰੰਗਮ ਕੀਨਿ ਤਬੈ
ਰਣ ਰੰਗ ਬਿਖੈ ਹੁਇ ਕੈ ਸਮੁਹਾਈ
॥੨੮॥
ਸ਼੍ਰੀ ਪ੍ਰਭੁ ਕੋ ਨ੍ਰਿਪ ਆਵਤਿ ਦੇਖਿ
ਪਠਾਇ ਸਊਰ ਬਿਨੰਤਿ ਉਚਾਰੀ।
'ਆਪ ਬਹਾਦਰ ਧੀਰ ਬਡੇ
ਸਗਰੇ ਦਲ ਕੇ ਅਬਿ ਹੋਇ ਅਗਾਰੀ[†]। — [†]ਭਾਵ ਜੰਗ ਸਾਰੇ ਦੀ ਅਗੁਵਾਈ ਆਪਦੇ ਹੱਥ ਦੇ ਦਿੱਤੀ।
ਹੇਲ ਕਰਾਵਹੁ ਆਯੁਧ ਘਾਵਹੁ,
ਬੀਰ ਚਲੈਂ ਗਨ ਆਨਿ ਪਿਛਾਰੀ।
ਲੇਹੁ ਬਿਜੈ ਕਰਿ, ਕ੍ਵੈ ਨ ਰਹੈ ਅਰ[1], — [1]ਕੋਈ ਨਾ ਅੜ ਰਹੇਗਾ।
ਜੈ ਲਛਮੀ ਛਬਿ ਪਾਇ ਤਿਹਾਰੀ[1]' — [1]ਬਿਜੈ ਲੱਛਮੀ ਨੂੰ ਆਪਣੀ ਛਬੀ ਲਾ ਦਿਓ।
॥੨੯॥
ਸ਼੍ਰੀ ਕਲਗ਼ੀਧਰ ਬੇਨਤਿ ਕੌ ਸੁਨਿ
ਦੇਖਿ ਮਚਯੋ ਬਡ ਜੰਗ ਕਰਾਲਾ।
ਜਯੋਂ ਰਸ ਬੀਰ ਹੁਤੋ ਸੁਪਤਯੋ
ਤਤਕਾਲ ਹੀ ਜਾਗ ਉਠਯੋ ਬਲਵਾਲਾ।
ਸ਼੍ਰੀ ਮੁਖ ਪੈ ਉਤਸਾਹਿ ਸੁਹਾਵਤਿ
ਜਯੋਂ ਅਰਣੋਦਯ ਕੋ ਰੰਗ ਲਾਲਾ।
ਹੇਲ ਕਰਯੋ ਹੁਇ ਸੰਮੁਖ ਬਾਰਿ ਸੁ[1], — [1]ਉਸ ਵਾੜੇ ਦੇ ਸਾਹਮਣੇ ਹੋਕੇ।
ਪੇਲ ਦਏ ਭਟ ਭੀਮ ਬਿਸਾਲਾ[1] ॥੩੦॥ — [1]ਪ੍ਰੇਰ ਦਿੱਤੇ ਸੂਰਮੇ ਭੀਮਚੰਦ ਦੇ (ਗੁਰੂ ਜੀ ਨੇ)।

ਭੁਯੰਗ ਪ੍ਰਯਾਤ ਛੰਦ:
ਤੁਫੰਗੈਂ ਕਸੀ ਪਾਇ ਬਾਰੂਦ ਗੋਰੀ।
ਛਣੰਕੇ ਦਣੰਕੇ ਭਏ ਦੋਨ ਓਰੀ[1†]। — [1]ਭਾਵ ਦੁਹਾਂ ਪਾਸਿਆਂ ਦੇ (ਗਜ ਛਣਕੇ)। [†]ਪਾ:-ਬੋਰੀ।
ਕਲਾ ਪੈ ਜੜੇ ਤੋੜੇ ਧੁਖੰਤੇ[1]। — [1]ਕਲਾਂ ਮੋੜਕੇ ਵਿਚ ਜੜੇ ਤੋੜੇ ਧੁਖਦੇ ਹਨ।
ਧਰੇ ਹਾਥ ਪੈ ਸ਼ੱਤ੍ਰੂ ਸੌਂਹੀ ਡਭੰਤੇ[1] ॥੩੧॥ — [1]ਵੈਰੀ ਦੇ ਸਾਹਮਣੇ ਧਰਕੇ ਤੋੜੇ ਨੂੰ ਅੱਗ ਲਾਈ।

ਪਲੀਤੇ ਉਠੇ ਨਾਦ ਊਚੇ ਭੜਾਕੇ।
ਦਿਪੀ ਜ੍ਵਾਲਮਾਲਾ ਸੁ ਗੋਰੀ ਸੜਾਕੇ[1]।

[1]ਅਗਨੀ ਦੀ ਲੜੀ ਪ੍ਰਕਾਸ਼ੀ ਤੇ ਗੋਲੀਆਂ ਦੇ ਸੜਾਕੇ ਵੱਜੇ। (ਅ) (ਬੰਦੂਕਾਂ ਦੀ ਅਗਨੀ) ਪ੍ਰਕਾਸ਼ੀ ਤੇ ਗੋਲੀਆਂ ਚਲੀਆਂ। [ਜ੍ਵਾਲਮਾਲਾ = ਬੰਦੂਕ]।

ਲਗੇ ਬੀਰ ਅੰਗਾਨਿ ਬੇਗੰ[1] ਬਿਸਾਲਾ।

[1]ਛੇਤੀ ਛੇਤੀ।

ਰਿਦੈ ਮੁੰਡ ਫੋਰੇ ਪ੍ਰਚੰਡੇ ਕਰਾਲਾ[1] ॥੩੨॥

[1]ਭਜਾਨਕ ਤੇਜ਼ੀ ਨਾਲ।

ਛੁਟਯੋ ਸ੍ਰੋਂਣ ਘਾਯੰ ਭਕਾਭੱਕ ਬੋਲੈਂ।
ਧਕਾਧੱਕ ਬੀਰੰ ਇਤੈ ਉਤ ਡੋਲੈਂ।
ਝੱਟਾਪੱਟ[1] ਜੁੱਟੇ ਲਟਾਪੱਟ ਹੋਏ[2]।

[1]ਛੇਤੀ। [2]ਲਿਪਟ ਗਏ।

ਸਟਾਪੱਟ ਸੌਂਹੇ ਕੱਟਾਕੱਟ ਸੋਏ[1] ॥੩੩॥

[1]ਭਾਵ ਕੱਟਦੇ ਕਟਾਂਦੇ ਛੇਤੀ ਹੀ ਸਾਹਮਣੇ (ਜਾ ਪੁੱਜੇ ਗੁਰੂ ਜੀ ਦੇ ਪਾਸੇ ਦੇ ਸਿਪਾਹੀ)।

ਕਰੀ ਢੋਇ ਢੁਕੇ[1] ਗੁਰੂ ਕੇ ਸਹਾਈ।

[1]ਭਾਵ ਹੱਲਾ ਜਾ ਕੀਤਾ।

ਹੁਤੇ ਬਾਹਿਰੇ ਬੀਰ ਦੀਨੇ ਭਜਾਈ[1]।

[1]ਜੋ ਬਾਹਰ ਸਨ (ਬਾੜੇ ਤੋਂ) ਸੂਰਮੇ ਸੋ ਭੱਜਾ ਦਿੱਤੇ।

ਬਰੇ ਬਾਰਿ ਮੈਂ ਬਾਰ ਬਾਰੀ ਬਿਲੋਕੇਂ[1]।

[1]ਵਾੜੇ ਵਿਚ ਵੜ ਗਏ ਦਰਵਾਜ਼ਾ ਵਾੜੇ ਦਾ ਦੇਖਕੇ। (ਅ) ਵਾੜੇ ਵਿੱਚ ਵੜਕੇ ਵਾਰ ਵਾਰ ਤੱਕਦੇ ਹਨ।

ਢੁਕੇ ਨੇਰ ਪਾਯੋ ਨਹੀਂ ਜਾਇਂ ਰੋਕੇ[1]– ॥੩੪॥

[1]ਕਿ (ਵੈਰੀ) ਨੇੜੇ ਆ ਢੁੱਕੇ ਹਨ ਸਾਥੋਂ ਰੋਕੇ ਨਹੀਂ ਜਾ ਰਹੇ।

ਤੜਾਤਾੜ ਗੋਰੀਨ ਕੀ ਮਾਰ ਮਾਚੀ।
ਮਿਲੀ ਜੋਗਨੀ ਸ੍ਰੋਂਣ ਪੀਵੈਂ ਸੁ ਨਾਚੀ।
ਨਭੰ ਗੀਧ ਆਈ ਭ੍ਰਮੈਂ ਬਾਰ ਬਾਰੀ[1]।

[1]ਫਿਰ ਫਿਰ।

ਭਖੈਂ ਮਾਸ ਕੌ ਚੀਂਕ ਉਚੈ ਪੁਕਾਰੀ ॥੩੫॥
ਰਿਦੇ ਕੋਪ ਧਾਰੇ ਮਹਾਂ ਬੀਰ ਢੁਕੇ[1]।

[1]ਗੁਰੂ ਪੱਖ ਦੇ) ਮਹਾਂਬੀਰ ਪਹੁੰਚ ਪਏ।

ਚਹੈਂ ਬਾਰ ਕੌ ਬਾਰਿਬੇ ਜਯੋਂ ਭਭੂਕੇ[1]।

[1]ਵਾੜੇ ਨੂੰ ਬਾਲਨਾ ਚਾਹੁੰਦੇ ਹਨ ਭਭੂਕੇ ਵਾਂਙੂ।

ਲਿਯੇ ਚਾਂਪ ਚੌਂਪੇ ਚਲੇ ਚੁੰਗ ਊਚੇ[1]।

[1]ਚੌਪ ਨਾਲ ਧਨੁਖ ਲੈ ਕੇ ਟੋਲੇ (ਗੁਰੂ ਪੱਖ ਦੇ) ਉੱਚੇ ਥਾਂ ਚਲੇ ਗਏ।

ਚਲਾ ਚਾਲ ਹੋਈ ਚਪੇ ਲਾਜ ਮੂਚੇ[1] ॥੩੬॥

[1]ਵੈਰੀ ਵਿੱਚ) ਪਿਛੇ ਹਟਣ ਦੀ ਚਾਲ ਹੋਈ, ਬਹੁਤੀ ਸ਼ਰਮ ਵਿਚ ਖਿਝੇ।

ਛੁਟੇ ਤੀਰ ਤੀਖੇ ਬਡੇ ਬੇਗ ਵਾਰੇ।
ਲਗੇ ਅੰਗ ਮੈਂ ਫੋਰਿ ਪ੍ਰਾਨੈ ਨਿਕਾਰੇ।
ਸਟਾਸੱਟ ਸੇਲੇ[1] ਭਈ ਰੇਲ ਪੇਲਾ[2]।

[1]ਸੇਲਿਆਂ ਦੀ। [2]ਧਕਾਧਕ।

ਫਿਰੈਂ ਆਲਬਾਲੇ ਬਡੋ ਘਾਲਿ ਹੇਲਾ[1] ॥੩੭॥

[1]ਭਾਰੀ ਹੱਲਾ ਕਰਕੇ।

ਕਿਤੇ ਮੂਰਛਾ ਖਾਇ ਬੰਕੇ[1] ਸਿਪਾਹੀ।

[1]ਸੁੰਦਰ।

ਕਿਤੇ ਘੂਮ ਝੂਮੇ ਘਨੇ† ਘਾਵ ਖਾਹੀ।
ਭਈ ਲੋਥ ਪੋਥਾਨ[1] ਦੀਹੰ ਕਰਾਲਾ।
ਭਖੈਂ ਮਾਸ ਕੌ ਸਜਾਲ ਬੋਲੈਂ ਬਿਸਾਲਾ ॥੩੮॥

†ਪਾ:-ਸਨੇ।
[1]ਲੋਥਾਂ ਦੇ ਢੇਰ।

ਡਕੀ ਡਾਕਣੀ ਡਾਰ ਡੋਲੈਂ ਡਕਾਰੈ।
ਪਲੰ ਹੇਤੁ ਲੇਤੀ ਕਿਤੇ ਦੇਹਿ ਫਾਰੈਂ[1]।
ਭਈ ਭੀਮ ਭੂਮੀ ਭਯੰ ਭੂਰ ਭ੍ਰਾਂਤੇ[1]।
ਨਚੈਂ ਭੂਤ ਪੇਤੰ ਫਿਰੈਂ ਮਾਸ ਖਾਤੇ ॥੩੯॥

[1]ਮਾਸ ਦੇ ਵਾਸਤੇ ਕਈ ਦੇਹਾਂ ਲੈ ਕੇ ਫਾੜਦੀਆਂ ਹਨ।
[1]ਪ੍ਰਿਥਵੀ ਡਰ ਦੇਣ ਵਾਲੀ ਬੜੀ ਭਜਾਨਤ ਤਰ੍ਹਾਂ (ਵਾਲੀ) ਹੋ ਗਈ।

ਗੁਰੂ ਸੰਗ ਹੋਏ ਮਚਯੋ ਜੰਗ ਭਾਰਾ[1]।
ਭਟੰ ਅੰਗ ਭੰਗੇ ਸੁਰੰਗੇ ਅਖਾਰਾ।
ਇਸੀ ਰੀਤਿ ਘੇਰਯੋ ਜਬੈ ਬਾਰਿ ਜਾਈ।
ਢੁਕੇ ਕੋਪ ਕੈ ਦੀਹ ਮਾਚੀ† ਲਰਾਈ ॥੪੦॥

[1](ਜਦ ਤੋਂ) ਗੁਰੂ ਜੀ ਨਾਲ ਹੋਏ (ਤਦ ਤੋਂ) ਭਾਰੀ ਜੰਗ ਮਚਿਆ।
†ਪਾ:-ਮਾਰੀ।

ਦੋਹਰਾ:
ਜੇ ਗਿਰੇਸ਼ ਬਿਚ ਬਾਰਿ ਕੇ, ਬੀਰ ਧੀਰ ਕੌ ਧਾਰਿ[1]।
ਢੁਕੇ ਨਿਕਟ ਰਿਪੁ ਜਾਨਿ ਕੈ, ਕੇਤਿਕ ਪਿਖੇ ਸੁਮਾਰਿ[1] ॥੪੧॥

[1]ਜੇਹੜੇ ਗਿਰੇਸ਼ (ਕ੍ਰਿਪਾਲ ਦੇ ਪੱਖੀ) ਤੇ ਸੂਰਮੇ ਵਿਚ ਵਾੜ ਦੇ (ਸਨ ਓਹ) ਧੀਰਜ ਧਾਰ ਕੇ.......।
[1]ਜ਼ਖਮੀ ਹੋਏ ਵੇਖੇ (ਆਪਣੇ ਸੂਰਮੇ)।

ਲਖੀ ਪਰਾਜਯ[1] ਅਪਨੀ, -ਲਾਜ ਬੰਸ ਕੀ ਜਾਤਿ-।
ਆਪਸ ਮਹਿਂ ਮਿਲਿ ਕਹਤਿ ਭੇ, 'ਇਮ ਹੋਵਹਿਂ ਸਭਿ ਘਾਤ[1] ॥੪੨॥

[1]ਹਾਰ।
[1]ਨਾਸ਼।

ਬਲ ਸੰਭਾਰੋ ਆਪਨੋ, ਨਿਕਸਿ ਲਰੋ ਬਰ ਬੀਰ !'
ਮੰਤ੍ਰ ਪਕਾ ਇਵ ਜੰਗ ਕੋ, ਪੁਨ ਉਮਡੇ ਧਰਿ ਧੀਰ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨਾਦੌਣ ਜੰਗ' ਪ੍ਰਸੰਗ ਬਰਨਨੰ ਨਾਮ ਚਤਵਾਰਿੰਸਤੀ ਅੰਸੂ ॥੪੦॥

## ੪੧. [ਬਿੱਝੜ ਵਾਲੀਆ ਦਜਾਲ ਬੱਧ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਬਿੱਝੜਵਾਲੀਆ ਗਿਰਪਤੀ, ਬੀਰ ਸੁ ਬਲੀ ਬਿਸਾਲ।
ਜੰਗ ਘਾਤ ਜਾਨੈ ਅਨਿਕ, ਨਾਮ ਕਹੈਂ ਤਿਸ ਦਜਾਲ ॥੧॥

ਭੁਜੰਗ ਛੰਦ:

ਮਿਲ੍ਯੋ ਸੋ ਕਟੋਚੀ ਕ੍ਰਿਪਾਲੰ ਕਿ ਸਾਥਾ।
ਕਹੇ ਬਾਕ ਤਾਂ ਕੌ 'ਲਖੋ ਜੰਗ ਗਾਥਾ।
ਗੁਰੂ ਸੰਗ ਆਨ੍ਯੋ ਕਲੂਰੀ ਭੁਵਾਲੇ।
ਢੁਕੇ ਬਾਰਿ ਨੇਰੇ ਭਏ ਆਲ ਬਾਲੇ[1] ॥੨॥ — [1]ਭਾਵ ਘੇਰਾ ਪਾ ਲਿਆ ਨੇ।

ਤਜੈਂ ਓਜ ਤੇ ਨਾਂਹਿਨੈ ਨੀਕ ਬਾਤੀ[1]। — [1]ਵੈਰੀ ਦੇ) ਓਜ ਕਰਕੇ (ਜੇ ਵਾੜਾ ਹੁਣ) ਛੱਡ ਦੇਵੀਏ ਤਾਂ ਗੱਲ ਠੀਕ ਨਹੀਂ।
ਸਵਾਧਾਨ ਹੁਜੋ ਬਨੋ ਸ਼ੱਤ੍ਰ ਘਾਤੀ।
ਪਰਾਜੈ ਕਰੈ ਭੀਮਚੰਦੰ ਜਿ ਈਹਾਂ[1]। — [1]ਸਾਨੂੰ ਜਿੱਤ ਲਵੇ ਤਾਂ......।
ਹਸੈਂ ਭੂਪ ਸਾਰੇ ਮਿਲੈਂ ਜਾਇ ਕੀਹਾਂ[1] ॥੩॥ — [1]ਭਾਵ ਜਿੱਥੇ ਕਿੱਥੇ ਮੇਲ ਗੇਲ ਹੋਸੀ ਸਾਰੇ ਰਾਜੇ ਹੱਸਣਗੇ।

ਅਬੈ ਦੇਖਿ ਮੋ ਕੌ ਕਰੌਂ ਜੁੱਧ ਭਾਰੀ।
ਚਲੇ ਆਇੰ ਜੋਊ ਸਭੈ ਦਜੋਂ ਨਿਵਾਰੀ।'
ਕ੍ਰਿਪਾਲੰ ਕਹ੍ਯੋ 'ਮੈਂ ਰਹੌਂ ਤੋਹਿ ਸੰਗਾ।
ਹਤੌਂ ਭੀਮਚੰਦੰ ਭਟੰ ਅੰਗ ਭੰਗਾ' ॥੪॥

ਦੁਹੂੰ ਭੂਪ ਐਸੇ ਜਬੈ ਮੰਤ੍ਰ ਕੀਨਾ।
ਬਡੋ ਜੰਗ ਮਾਚ੍ਯੋ ਨਿਜੰ ਹੀਨ ਚੀਨਾ[1]। — [1]ਆਪਣਾ (ਪੱਖ) ਘਟਦਾ ਦੇਖਕੇ।
ਧਰੇ ਚਾਂਪ ਆਪੇ ਨਿਕਾਸੇ ਖਤੰਗਾ।
ਹਕਾਰੇ ਮਹਾਂ ਬੀਰ ਲੇ ਆਪ ਸੰਗਾ ॥੫॥

ਗਹੇ ਬ੍ਰਿੰਦ ਸੇਲੇ ਤੁਫੰਗੈਂ ਸੰਭਾਰੀ।
ਬਰੂਦੈਂ ਕਸੀ ਠੋਕਿ ਗੋਰੀ ਦੁ ਡਾਰੀ।
ਭ੍ਰਮਾਏ ਉਤੰਗੇ ਧਰੇ ਹਾਥ ਨੇਜੇ।
ਹਤੈਂ ਸ਼ੱਤ੍ਰ ਸੌਹੈਂ ਜਮੰ ਧਾਮ ਭੇਜੇ ॥੬॥

ਚਲੇ ਬਾਰ ਛੋਰ੍ਯੋ ਤਬੈ ਬਾਝ ਲਜਾਏ[1]। — [1]ਭਾਵ ਬਾਹਰ ਨਿਕਲਿ ਵਾੜਾ ਛੱਡ ਟੁਰੇ (ਸੈਨਾ ਨੂੰ ਬੀ) ਬਾਹਰ ਲੈ ਗਏ (ਟਾਕਰਾ ਕਰਨ ਵਾਸਤੇ)। [ਸੰਸ:, ਵਾਹਯ ਤੋਂ ਬਾਝ ਬਣਿਆ ਹੈ]।
ਬਕੈਂ 'ਮਾਰ ਮਾਰੰ' ਖਤੰਗੈਂ ਚਲਾਏ।
ਰਿਦੇ ਕੋਪ ਹ੍ਵੈ ਕੈ ਕਟੋਚੀ ਕ੍ਰਿਪਾਲੰ।
ਚਲ੍ਯੋ ਜੰਗ ਕੋ ਬਾਦ ਬਾਜੇ ਬਿਸਾਲੰ[1] — [1]ਬੜੇ ਬਾਜੇ ਬੱਜੇ। +ਪਾ:-ਮਾਰੀ।

॥ ੭ ॥

ਲਗੇ ਢੋਲ ਡੰਕੇ ਸੁ ਧੌਂਸੇ ਧੁੰਕਾਰੇ।

ਮਿਲੇ ਆਪ ਮਾਂਹੀ ਬਕੈਂ ਮਾਰ ਮਾਰੇ।

ਕਰਾਚੋਲ[1] ਕਾਢੇ ਖਿਮੰਕੇ[2] ਕਰਾਲੇ।

[1]ਸ਼੍ਰੀ ਸਾਹਿਬ। [2]ਚਮਕੇ।

ਕਟੇ ਅੰਗ ਬੀਰੰ ਘਨੇ ਘਾਵ ਡਾਲੇ ॥ ੮ ॥

ਭਏ ਛਿੰਨ ਭਿੰਨਾਂ ਛਿਦੇ ਛਿੱਪ੍ਰ ਬੀਰੰ[1]।

[1]ਭਾਵ ਸੂਰਮੇ ਕੱਟੇ ਵੱਢੇ ਗਏ ਤੇ ਜ਼ਖਮੀ ਹੋਏ।

ਕਿਸੂ ਹਾਥ ਕਾਟੇ ਕਿਸੂ ਕੰਧ[1] ਚੀਰੰ।

[1]ਮੋਢਾ।

ਕਿਤੇ ਪਾਂਵ ਕਾਟੇ, ਕਰਾਹੇਂ[1] ਕਰਾਲਾ।

[1]ਕੁਰਲਾ ਰਹੇ, ਦੁਖੀ ਹੋਕੇ ਰੋ ਰਹੇ।

ਕਟੇ ਮੁੰਡ[1] ਕਾਂ ਕੇ ਪਰੇ ਰੁੰਡ ਮਾਲਾ[2†] ॥ ੯ ॥

[1]ਸਿਰ। [2]ਧੜਾਂ ਦੀ ਪੰਗਤੀ। [†]ਪਾ:-ਲਾਲਾ।

ਜਥਾ ਭਾਠ ਮੈਂ ਧਾਨ ਭੁੰਜੰਤਿ ਕੋਈ।

ਤੁਫੰਗੈਂ ਛੁਟੀ ਕੋ ਤਥਾ ਨਾਦ ਹੋਈ।

ਪਲੀਤੇ ਧੁਖੇ ਦੌਨ ਓਰੀ ਸਮੂਹਾ।

ਜੁਟੇ ਆਪ ਮਾਂਹੀ ਦਈ ਦੀਹ ਹੂਰਾ[1] ॥ ੧੦ ॥

[1]ਬੜੀ ਰੌਲੀ ਮਚੀ। (ਅ) ਭਾਰੀ ਹੱਲਾ ਕਰਕੇ।

ਚਲੇ ਤੀਰ ਤੀਖੇ ਕਮਾਨੈਂ ਕੜੰਕੀ।

ਭਏ ਹੱਥਵੱਥੰ[1] ਕ੍ਰਿਪਾਨੈ ਸੜੰਕੀ।

[1]ਹੱਥੋ ਹੱਥੀ ਹੋ ਪਏ।

ਛੁਟਜੋ ਸ਼੍ਰੌਣ ਘਾਵੰ ਭਏ ਲਾਲ ਬਾਗੇ।

ਅਪਾਤੰ ਪਲਾਸੀ[1] ਮਨੋ ਫੂਲ ਲਾਗੇ ॥ ੧੧ ॥

[1]ਪੱਤਿਆਂ ਬਿਨਾਂ ਛਿੱਛੜੇ ਨੂੰ।

ਕਟੋਚੀ ਕ੍ਰਿਪਾਲੰ ਕੁਪਜੋ ਕ੍ਰੂਰ ਤੁੰਡੰ[1]।

[1]ਕਰੜਾ ਮੁਖ ਕਰਕੇ।

ਪ੍ਰਹਾਰੇ ਕ੍ਰਿਪਾਨੰ ਕਿਏ ਰੁਡੰ ਮੁੰਡੰ।

ਭਏ ਸਾਮੁਹੇ ਤੁੰਦ ਤਾਜੀ ਤ੍ਰਪਾਯੋ।

ਕੁਦੰਡੰ ਸਰੰ ਸੰਧਿ ਬ੍ਰਿੰਦੰ ਚਲਾਯੋ[1] ॥ ੧੨ ॥

[1]ਧਨੁਖ ਵਿਚ ਤੀਰ ਸੰਨ੍ਹਕੇ ਬਹੁਤੇ ਚਲਾਏ।

ਮਰੇ ਬੀਰ ਘੂਮੈ ਪਰੀ ਲੋਥ ਭੂਮੈ।

ਚਲੈਂ ਬਾਨ ਗੋਰੀ ਭਟੰ ਪ੍ਰਾਨ ਹੂ ਮੈਂ[1]।

[1]ਸੂਰਮਿਆਂ ਦੇ ਪ੍ਰਾਣਾਂ ਵਿਚ (ਅ) ਸੂਰਮੇ (ਆਪਣੇ) ਪ੍ਰਾਣ (ਹੂਮੈਂ =) ਹੋਮ ਦੇ ਭਾਵ ਤਜਾਗਦੇ ਹਨ।

ਰੁਪੇ ਬੀਰ ਧੀਰੰ ਖਰੇ ਘਾਵ ਖਾਏ।

ਕਟੇ ਕੋਪ ਕੈ ਕੈ ਤਜੀ ਪੈ ਨ ਥਾਏ ॥ ੧੩ ॥

ਉਤੈ ਬਿੱਝੜੰ ਵਾਲੀਆ ਨਾਮ ਦਜਾਲੰ।

ਘਨੇ ਵਾਰ ਕੀਨੇ ਬਿਸਾਲੇ ਕਰਾਲੰ।

ਲਈ ਸੈਨ ਸਾਰੀ ਮਹਾਂ ਰੌਰ ਪਾਏ।

ਬਕੈਂ 'ਮਾਰ ਮਾਰੇ' ਹੁਤੇ ਅੱਗ੍ਰ ਆਏ ॥ ੧੪ ॥
ਚਲਾਕੀ ਕਰੈਂ ਸ਼ੀਘ੍ਰਤਾ ਮਾਰਿਬੇ ਕੀ।
ਕਰੈਂ ਹੇਲ ਸ਼ੱਤ੍ਰੂਨਿ ਕੌ ਟਾਰਿਬੇ ਕੀ।
ਹਟੇ ਪੈਰ ਪਾਛੇ ਪਿਖੇ ਭੀਮ ਚੰਦੰ[1]। [1]ਪਿਛੇ ਪੈਰ ਹਟਦੇ ਡਿੱਠੇ ਭੀਮਚੰਦ ਨੇ (ਆਪਣੀ ਸੈਨਾ ਦੇ)।
ਪ੍ਰਿਥੀਚੰਦ ਬੋਲਯੋ[1] 'ਬਲੀ ਤੂੰ ਬਿਲੰਦੰ ॥ ੧੫ ॥ [1]ਭੀਮਚੰਦ ਪ੍ਰਿਥੀਚੰਦ ਨਾਲ ਬੋਲਿਆ।
ਕਰੋ ਧੀਰ ਬੀਰਾਨ ਕੌ ਹੋਇ ਆਗੇ[1]। [1]ਬੀਰਾਂ ਨੂੰ ਧੀਰਜ ਦੇਹ ਅੱਗੇ ਹੋ ਕੇ।
ਪਰਯੋ ਜੋਰ ਜੁੱਧੰ ਨਹੀਂ ਜਾਇੰ ਭਾਗੇ।
ਕ੍ਰਿਪਾਲੰ ਸੁ ਦਯਾਲੰ ਕਰਯੋ ਹੇਲ ਆਏ।
ਹਮਾਰੇ ਵਧੇ ਸੂਰ ਪਾਛੇ ਹਟਾਏ' ॥ ੧੬ ॥
ਸੁਨਯੋ ਡੱਢਵਾਲੰ ਪ੍ਰਿਥੀਚੰਦ ਗਾਜਾ।
'ਕਰੌਂ ਜੁੱਧ ਕ੍ਰੱਧੰ ਪਿਖੋ ਆਪ ਰਾਜਾ[1] !' [1]ਭਾਵ ਹੇ ਭੀਮਚੰਦ !
ਦਈ ਧੀਰ ਐਸੇ ਗਯੋ ਆਪ ਆਗੇ।
ਬਿੰਗਾਰੇਂ ਸਭੈ[1] 'ਜੰਗ ਕਯੋਂ ਤਯਾਗ ਭਾਗੇ? ॥ ੧੭ ॥ [1]ਵੰਗਾਰਿਆ ਸਾਰੇ (ਪਿਛੇ ਹਟਦਿਆਂ ਨੂੰ)।
ਥਿਰੋ ਬੀਰ ! ਮਾਰੋ ਧਰੋ ਧੀਰ ਆਛੇ।
ਬਿਗਾਰੌਂ[1] ਦੁਹੂੰ ਲੋਕ ਕੋ ਹੋਤਿ ਪਾਛੇ। [1]ਵਿਗਾੜ ਲਓਗੇ ਦੋਵੇਂ ਲੋਕ ਜੇ ਪਿੱਛੇ ਹਟੋਗੇ।
ਰਜੌਤੀ[1] ਨਿਬਾਹੋ ਕੁਲੰ ਕੇਰ ਲਾਜਾ। [1]ਰਾਜਪੂਤ ਪਨ।
ਜਸੰ ਪਾਇ ਲੀਜੈ ਕਰੇ ਕਾਜ ਰਾਜਾ[1]' ॥ ੧੮ ॥ [1]ਰਾਜੇ ਦਾ ਕਾਜ ਕਰਕੇ।
ਪ੍ਰਿਥੀਚੰਦ ਕੇ ਬਾਕ ਕੌ ਸ੍ਰਯ ਬੀਰੰ[1]। [1]ਸੁਣਕੇ ਬੀਰਾਂ ਨੇ।
ਫਿਰੇ ਫੇਰ[1] ਪਾਛੇ ਸਹੇ ਅੰਗ ਤੀਰੰ। [1]ਫੇਰ ਮੁੜੇ।
ਮਨੋ ਬਾਯੁ ਪ੍ਰੇਰੇ ਚਲੇ ਮੇਘ ਆਏ।
ਸਰੰ ਬ੍ਰਿੰਦ ਗੋਰੀਨ ਵੁੱਠੇ ਸਬਾਏ[1] ॥ ੧੯ ॥ [1]ਸਭਨਾਂ (ਸੂਰਮਿਆਂ ਰੂਪੀ ਬੱਦਲਾਂ ਨੇ) ਤੀਰਾਂ ਤੇ ਗੋਲੀਆਂ ਦੀ ਵਰਖਾ ਕੀਤੀ।
ਹਟੇ ਹੇਲ ਘਾਲੇ[1] ਮਹਾਂ ਬੀਰ ਢੂਕੇ। [1]ਭਾਵ ਮੁੜਕੇ ਹਮਲਾ ਕੀਤਾ (ਭੀਮਚੰਦੀਆਂ) ਨੇ।
ਬਕੈਂ 'ਮਾਰ ਮਾਰੰ' ਇਕੰ ਬਾਰ ਕੂਕੇ।
ਬਜੇ ਢੋਲ ਧੌਂਸੇ ਸੁ ਭੇਰੀ ਭੁੰਕਾਰੇ।
ਭਿਰੈਂ ਹੋਇ ਸੌਂਹੇ ਬਿਸਾਲੰ ਬਿੰਗਾਰੇ ॥ ੨੦ ॥
ਬਡੋ ਸੂਰ ਦਯਾਲੰ ਹੁਤੋ ਬਿੱਝੜ ਵਾਰਾ।

ਪਲਾਏ, ਮਰੇ, ਹੇਲ ਕੀਨੋ ਨਿਹਾਰਾ[1]। [1]ਉਸ ਨੇ ਡਿੱਠਾ ਕਿ (ਫਿਰ) ਹਮਲਾ ਕੀਤਾ ਹੈ (ਵੈਰੀ ਨੇ ਤਾਂ ਸਾਡੇ ਆਦਮੀ) ਮਰ ਰਹੇ ਤੇ ਭੱਜ ਰਹੇ ਹਨ।

ਤਬੈ ਕੋਪ ਕੈ ਕੈ ਸੁ ਊਚੇ ਪੁਕਾਰਯੋ।

'ਕਟੋਚੀ ਕ੍ਰਿਪਾਲੰ ਮਹਾਂ ਹੇਲ[1] ਡਾਰਯੋ ॥੨੧॥ [1]ਹੱਲਾ।

ਉਤੈ ਬੀਰ ਸਾਰੇ ਸਕੇਲੇ ਬਿਸਾਲਾ।

ਪ੍ਰਹਾਰੋ ਤੁਫੰਗਾਨਿ ਤੀਰਾਨਿ ਜਾਲਾ।

ਥਿਰੋ ਧੀਰ ਧਾਰੋ ਭਟੰ ਬੀਚ ਆਪੇ।

ਜਮੇ ਪੈਰ ਰਾਖੋ ਸਭੀ ਥਾਨ ਥਾਪੇ[1] ॥੨੨॥ [1]ਟਿਕਾਕੇ।

ਪਿਖੋ ਓਰ ਮੋਰੀ[1] ਹਤੌਂ ਬ੍ਰਿੰਦਬਾਨਾ। [1]ਮੇਰੀ ਵਲ ਤੱਕੋ।

ਬਧੌਂ ਸ਼ੱਤ੍ਰ ਕੌ ਅੰਗ ਆਗੇ ਨਿਸ਼ਾਨਾ[1]।' [1]ਨਿਸ਼ਾਨਾ (ਬਣਾਕੇ)।

ਕ੍ਰਿਪਾਲੰ ਸੁਨਯੋ ਤੇਜ ਤਾਜੀ ਤ੍ਰਪਾਏ।

ਭਏ ਸਾਮੁਹੇ ਚਾਂਪੁ ਐਂਚੰ ਚਲਾਏ ॥੨੩॥

ਦਿਸ਼ਾ ਦੌਨ ਤੇ ਸਾਮੁਹ ਭੇੜ ਐਸੇ।

ਮਹਾਂ ਜੁੱਧ ਕੀਨੋ ਥਿਰੇ ਥੰਭ ਜੈਸੇ।

ਛੁਟੇ ਬਾਨ ਗੋਰੀ ਫਟੇ ਅੰਗ ਸੂਰੇ।

ਕੜਾਕਾੜ ਮਾਚੀ ਰਿਦੇ ਰੋਸ ਪੂਰੇ ॥੨੪॥

ਪ੍ਰਿਥੀ ਚੰਦ[1] ਆਗੇ ਜਬੈ ਬੀਰ ਲੀਨੇ[2]। [1]ਇਹ ਭੀਮਚੰਦ ਦੇ ਪਾਸੇ ਦਾ ਹੈ)। [2]ਜਦੋਂ ਸੂਰਮੇ ਅਗੇ ਲਾ ਲਏ।

ਕ੍ਰਿਪਾਨੈਂ ਨਿਕਾਸੀ ਰਣੰ ਰੰਗੁ ਭੀਨੇ।

ਮਹਾਂ ਓਰੜੇ ਸੇਲ[1] ਸਾਂਗੰ[2] ਚਲਾਏ। [1]ਨੇਜੇ। [2]ਬਰਛੇ।

ਹਲਾਹਾਲ ਬੋਲੈਂ ਚਹੈਂ ਸੋ ਹਲਾਏ[1] ॥੨੫॥ [1]ਵੈਰੀ ਦੇ ਪੈਰ ਹਿਲਾ ਦੇਣੇ ਚਾਹੁੰਦੇ ਹਨ।

ਦੁਚੋਬੈਂ ਲਗੀ ਦੁੰਦਭੀ ਉਚ ਬਾਜੇ।

ਉੱਛਲੇ ਛਲੰਗੀ[1] ਛੁਭੇ ਛਾਲ ਗਾਜੇ[2]। [1]ਛਾਲ ਮਾਰਨ ਵਾਲੇ ਭਾਵ (ਸੂਰਮੇ)। (ਅ) ਛੈਲ ਅੰਗੀ = ਸੁਹਣੇ ਅੰਗਾਂ ਵਾਲੇ। ਮੁਰਾਦ ਸੁਹਣੇ ਸੂਰਮਿਆਂ ਤੋਂ ਹੈ। [2]ਗੁੱਸੇ ਵਿਚ ਛਾਲ ਮਾਰਕੇ ਗੱਜੇ।

ਹਥਾ ਹੱਥ ਹੋਏ ਗਿਰੇ ਜੰਗ ਕੇਤੰ[1]। [1]ਕਈ ਜੰਗ ਵਿਚ ਡਿੱਗੇ।

ਪਰੇ ਹੂਹ[1] ਦੈ ਓਜ ਤੇ ਜੀਤ ਖੇਤੰ ॥੨੬॥ [1]ਹੱਲਾ।

ਕਟੋਚੀ ਕ੍ਰਿਪਾਲੰ[1] ਜਮੇ ਪਾਇ ਹਾਲੇ। [1]ਕ੍ਰਿਪਾਲ (ਦੇ)।

ਪਿਖਯੋ ਦਯਾਲ ਨੇ ਤੀਰ ਤੀਖੇ ਸੰਭਾਲੇ।

ਤਜੇ, ਚਾਂਪ ਐਂਚੇ ਅਰੀ ਜਾਇ ਲਾਗੇ।

ਸਭੈ ਸੂਰ ਰੋਕੇ ਕਹਾਂ ਜਾਇਂ ਭਾਗੇ ॥੨੭॥

ਜਿਤੇ ਓਰੜੇ ਮਾਰਿ ਦੀਨੇ ਹਟਾਈ।

ਖਰੋ ਊਚ ਗਾਜਯੋ ਮਨੋਂ ਜੀਤ ਪਾਈ।
ਪਿਖ੍ਯੋ ਭੀਮਚੰਦੰ ਅਰ੍ਯੋ ਸੂਰ ਦਜਾਲੰ।
ਗੁਰੂ ਪਾਸ ਆਯੋ ਕਹ੍ਯੋ ਤਾਂਹਿ ਕਾਲੰ ॥੨੮॥
ਫਤੇ ਕਯੋਂ ਨ ਲੇਤੇ ਕਰੋ ਆਪ ਟਾਰਾ।
ਅਰ੍ਯੋ ਏਕ ਬੀਰੰ ਇਸੇ ਲੇਹੁ ਮਾਰਾ।
ਰਖੋ ਲਾਜ ਮੋਰੀ ਲਖੋ ਆਪਨੋਈ।
ਅਹੋ ਬੀਚ ਠਾਂਵੇ ਤੁਮੈ ਨਾਮ ਜੋਈ[1]' ॥੨੯॥

[1]'ਜੰਗ ਵਿਚ ਆਪ ਖੜੇ ਹੋ, ਜਿੱਤ ਹਾਰ ਵਿਚ ਨਾਮ ਆਪਦਾ ਹੀ ਜੁੜਨਾ ਹੈ।

ਸੁਨੀ ਬੇਨਤੀ ਸ਼੍ਰੀ ਗੁਰੂ ਬੀਰ ਭਾਰੀ।
ਲਈ ਦਾਸ ਤੇ ਸੋ ਤੁਫੰਗੈਂ ਸੰਭਾਰੀ।
ਕਸੀ ਪਾਇ ਬਾਰੂਦ ਗੋਰੀ ਸੁ ਡਾਰੀ।
ਗਹ੍ਯੋ ਮੋੜ ਤੋੜਾ ਕਲਾ ਪੈ ਸੁਧਾਰੀ[1] ॥੩੦॥

[1]ਤੋੜਾ ਫੜਕੇ ਮੋੜ ਕੇ ਕਲਾ ਤੇ ਧਰਿਆ।

ਪਲੀਤਾ ਜਮਾਯੋ ਭਲੀ ਭਾਂਤਿ ਆਪੇ।
ਕਰੀ ਤਜਾਰ ਨੀਕੇ ਰਿਪੂ ਹੇਤੁ ਖਾਪੇ।
ਲਖ੍ਯੋ -ਜੰਗ ਥੰਭਾ ਇਹੀ ਬੀਰ ਠਾਂਢੋ।
ਪਲਾਵੈਂ ਨਹੀਂ, ਮਾਰਤੋ ਤੀਰ ਗਾਢੋ ॥੩੧॥
ਹਤੇ ਯਾਂਹਿ ਕੇ ਹ੍ਵੈ ਫਤੇ ਫੇਰ ਸਾਰੀ-।
ਪ੍ਰਭੂ ਹੇਰਿ ਨੀਕੇ ਰਿਦੇ ਯੌਂ ਬਿਚਾਰੀ।
ਕਰ੍ਯੋ ਤੇਜ ਘੋਰਾ ਇਤੈ ਉੱਤ ਫੇਰਾ।
ਨਿਸ਼ਾਨੋ ਮਹਾਨੋ ਤਕ੍ਯੋ ਨੀਕ ਹੇਰਾ ॥੩੨॥
ਕਰ੍ਯੋ ਨੇੜ ਜਾਈ ਫਿਰੇ ਜੰਗ ਮਾਂਹੀ।
ਚਲੈਂ ਬਾਨ ਗੋਰੀ ਰਿਸੇ ਬੀਰ ਜਾਂਹੀ।
ਵਧਾਯੋ ਤੁਰੰਗੈ ਸੰਭਾਰੀ ਤੁਫੰਗਾ।
'ਸਵਾਧਾਨ ਹੂਜੇ' ਬਿੰਗਾਰ੍ਯੋ ਉਤੰਗਾ[1] ॥੩੩॥

[1]ਉੱਚੇ ਖੜੇ ਨੂੰ ਵੰਗਾਰਿਆ।

'ਘਨੇ ਬੀਰ ਮਾਰੇ ਅਰ੍ਯੋ ਕੋ ਨਾ ਆਗੇ।
ਅਬੈ ਤੋਹਿ ਮਾਰੌਂ ਇਕੰ ਵਾਰ ਲਾਗੇ।'
ਸੁਨੀ ਦਜਾਲ ਨੇ ਤੀਰ ਤੀਖੇ ਚਲਾਏ।

ਪ੍ਰਭੂ ਫੇਰ ਘੋਰਾ ਸਭੇ ਹੀ ਬਚਾਏ[1] ॥੩੪॥ — [1]ਸਾਰੇ ਤੀਰਾਂ ਤੋਂ ਹੀ) ਬਚਾ ਕਰ ਗਏ।
'ਸਹੋ ਮੋਰ ਤੀਰੰ, ਬਚੋ ਆਪ ਨਾਂਹੀ।'
ਕਰਯੋ ਬੋਲ ਊਚੇ ਗਜਯੋ[1] ਜੰਗ ਮਾਂਹੀ। — [1]ਦਜਾਲ) ਗੱਜਿਆ।
ਗੁਰੂ ਸ੍ਰੂਯ[1] ਕੈ ਬੇਗ ਤਜਾਰੀ ਤੁਫੰਗਾ। — [1]ਗੁਰੂ ਜੀ ਨੇ ਸੁਣਕੇ।
ਚਲੀ ਸ਼ੂਕਿ ਗੋਰੀ ਲਗੀ ਜਾਇ ਅੰਗਾ ॥੩੫॥
ਗਿਰਯੋ ਭੂਮ ਬੀਚੰ ਮਹਾਂ ਰੋਸ ਰਾਚਾ।
ਰਿਦੈ ਫੋਰ ਡਾਰਯੋ ਨਹੀਂ ਪਾਨ ਜਾਚਾ[1]। — [1]ਪਾਣੀ ਤੱਕ ਨਾ ਮੰਗਿਆ।
ਮਨੋ ਬ੍ਰਿੱਛ ਟੂਟਯੋ ਬਡੀ ਬਾਇ[1] ਸੰਗਾ। — [1]ਹਵਾ ਨਾਲ।
ਖਿੰਡੇ ਹਾਥ ਪੈਰੰ ਕਰੇ ਪ੍ਰਾਨ ਭੰਗਾ ॥੩੬॥
ਪਰਯੋ ਤੁੰਡ ਬਾਯੋ[1] ਭਯੋ ਸੀਸ ਨੰਗਾ। — [1]ਮੂੰਹ ਟੱਡਿਆ।
ਪ੍ਰਿਥੀ ਸ਼੍ਰੋਨ ਫੈਲਯੋ ਭੰਗੇ ਤਾਂਹਿ ਅੰਗਾ।
ਗਤੀ ਸੂਰਮੇ ਕੀ ਲਹੀ ਦੇਵ ਲੋਕੰ।
ਮਿਲੀ ਆਨਿ ਦੇਵੰਬਧੂ ਕੈ ਅਸ਼ੋਕੰ[1] ॥੩੭॥ — [1]ਅਨੰਦ ਮੰਗਲ ਕਰਕੇ।
ਮਰਯੋ ਮਾਰ ਮਾਰੰ ਬਕੰਤੰ ਸਰੋਸੰ।
ਦਿਯੋ ਪ੍ਰਾਨ ਸੌਂਹੰ ਮਿਟੇ ਪਾਪ ਦੋਸ਼ੰ।
ਜਬੈ ਦਜਾਲ ਮਾਰਯੋ ਪਿਖੀ ਸੈਨ ਸਾਰੀ[1]। — [1]ਸਾਰੀ ਸੈਨਾ ਨੇ ਦਿਆਲ ਮਰਿਆ ਡਿੱਠਾ।
ਲਰੈਂ ਬੀਰ ਠਾਂਢੇ ਤਊ ਧੀਰ ਹਾਰੀ ॥੩੮॥
ਕਟੋਚੀ ਕ੍ਰਿਪਾਲੰ ਬਿਲੋਕਯੋ ਦਯਾਲਾ[1]। — [1]ਦਜਾਲ ਨੂੰ (ਮਰਿਆ) ਦੇਖਕੇ।
ਹੁਤੇ ਔਰ ਸੈਲੰਪਤੀ ਧੀਰ ਹਾਲਾ।
ਮਨੋ ਜੰਗ ਕੇ ਤੋਰ ਡਾਰੇ ਕਪਾਟੰ।
ਕਿਧੌਂ ਥੰਭ ਗਾਡਯੋ ਪ੍ਰਭੂ ਨੇ ਉਪਾਟੰ[1] ॥੩੯॥ — [1]ਉਖੇੜਿਆ ਹੈ।
ਭਯੋ ਸ਼ੋਕ ਸ਼ੱਤ੍ਰਾਨ ਕੇ ਬੀਚ ਸਾਰੇ।
ਹੁਤੀ ਕੋਟ ਕੀ ਓਟ ਮਾਨੋ ਬਿਦਾਰੇ[1]। — [1]ਮਾਨੋ ਕਿਲ੍ਹੇ ਦੀ ਓਟ ਸੀ ਜੋ ਢਹਿ ਗਈ ਹੈ।
ਪਿਖਯੋ ਭੀਮਚੰਦ ਬਡੰ ਜੰਗ ਮਾਨੀ[1]। — [1]ਜੰਗ ਦਾ ਮਾਨੀ (ਸੀ ਦਜਾਲ) ਉਸ ਨੂੰ.....।
ਹਤਯੋ ਸ਼੍ਰੀ ਗੁਰੂ ਨੈ ਫਤੇ ਲੀਨਿ ਜਾਨੀ- ॥੪੦॥
ਪ੍ਰਿਥੀਚੰਦ ਆਦੰ ਅਨੰਦੇ ਬਿਲੰਦੇ।
ਅਬੈ ਹ੍ਵੈਂ ਨ ਠਾਂਢੇ ਡਰੈਂ ਸ਼ੱਤ੍ਰੂ ਮੰਦੇ[1]। — [1]ਹੁਣ ਮੰਦੇ ਵੈਰੀ ਡਰ ਜਾਣਗੇ ਤੇ ਸਾਹਮਣੇ ਖੜੋਨਗੇ

ਨਹੀਂ।

ਚਲਾਈ ਤੁਫੰਗੈਂ ਕੜਾਕਾੜ ਛੋਰੀ।
ਮਨੋ ਮੇਘ ਓਰੇ ਪਰੇ ਪੁੰਜ ਗੋਰੀ ॥੪੧॥
ਬਲੰ ਆਪਨੋ ਓਜ ਦੋਨੋ ਲਗਾਏ।
ਖਿੰਚੈਂ ਚਾਂਪ ਕੌ ਤੀਰ ਤੀਖੇ ਚਲਾਏ।
ਖਰੰ ਸੇਲ ਠੇਲੇ[1] ਭਈ ਰੇਲ ਪੇਲਾ[2]।

[1]ਤਿੱਖੇ ਨੇਜ਼ੇ ਅੱਗੇ ਕੀਤੇ। [2]ਧਕੇਲਣ ਅਤੇ ਹੱਕਣ ਦੀ ਕ੍ਰਿਯਾ।

ਮਿਲੇ ਤੁੰਡ ਬੈਰੀਨ ਕੇ ਹੇਲ ਝੇਲਾ[1] ॥੪੨॥

[1]ਹੱਲੇ ਝੱਲਿਆ।

ਇਸੀ ਰੀਤਿ ਮਾਚਯੋ ਮਹਾਂ ਜੰਗ ਰੌਰਾ।
ਲਹੂ ਮਾਸ ਤੇ ਦਾਰੁਨੰ ਭੂਰ ਠੌਰਾ[1]।

[1]ਸਾਰੀ ਥਾਂ ਭਜਾਨਕ ਹੋ ਗਈ।

ਮਰੇ ਪੁੰਜ ਬਾਜੀ[1], ਪਰੇ ਖੇਤ ਮਾਂਹੀ।

[1]ਘੋੜੇ।

ਲਗੇ ਘਾਇ ਘੁਮੇ ਘਨੇ ਧੁਮ ਤਾਂਹੀ[1] ॥੪੩॥

[1]ਉਸ ਹਮਲੇ ਵਿਚ [ਹਿੰਦੀ, ਧੁਮ = ਰੌਲਾ, ਹਮਲਾ]।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨਦੌਣ ਜੁੱਧ ਦਯਾਲ ਬੱਧ' ਪ੍ਰਸੰਗ ਬਰਨਨੰ ਨਾਮ ਏਕ ਚਤ੍ਵਾਰਿੰਸਤੀ ਅੰਸੂ ॥੪੧॥

## ੪੨. [ਜੰਗ ਜਿੱਤਣਾ। ਅਲਫ ਖਾਂ ਦਾ ਰਾਤੀਂ ਨੱਸਣਾ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਕਛੁਕ ਧੀਰ ਧਰਿ ਅਰ ਰਹੇ, ਲਖਿ ਸ੍ਰੀ ਗੋਬਿੰਦ ਸਿੰਘ[1]।

[1]ਵੈਰੀ ਕੁਛ ਧੀਰਜ ਧਾਰਕੇ ਅੜ ਰਹੇ ਹਨ, ਭੱਜੇ ਨਹੀਂ (ਇਹ ਗਲ) ਜਾਣਕੇ ਸ੍ਰੀ ਗੁਰੂ ਗੋਵਿੰਦ ਸਿੰਘ ਜੀ ਨੇ.....[1]

ਦੀਨ ਤੁਫੰਗ ਸੁ ਦਾਸ ਕੌ, ਗਰਜੇ ਸ੍ਰੀ ਰਣ ਸਿੰਘ[1] ॥੧॥

[1]ਸਤਿਗੁਰੂ ਜੀ ਜੁੱਧ ਵਿਚ ਸ਼ੇਰ ਵਾਂਙ ਗੱਜੇ।

ਪਾਧੜੀ ਛੰਦ:

ਧਰਿ ਚਾਂਪ ਹਾਥ ਹਯ ਕੋ ਫੰਧਾਇ।
ਰਿਪੁ ਸਮੁਖ ਹੋਇ ਕਰਿ ਜੀਤ ਚਾਇ†। †ਪਾ:-ਜਾਇ।
ਬਡ ਬੇਗ ਸਾਥ ਭਾਥਾ ਮਝਾਰ[1]। [1]ਭੱਥੇ ਵਿਚੋਂ।
ਕਾਢਜੋ ਖਤੰਗ ਖਰ ਮਨੋ ਮਾਰ[1] ॥੨॥ [1]ਸਰਪ ਵਰਗਾ।
ਗੁਨ ਬਿਖੈ ਸੰਧਿ ਕਰਿ ਤਾਨ ਤਾਨ[1]। [1]ਚਿੱਲੇ ਵਿਚ ਸੰਨ੍ਹਕੇ ਤੇ ਜ਼ੋਰ ਨਾਲ ਤਾਣਕੇ।
ਰਿਸ ਧਰਿ ਬਿਸਾਲ ਮੁਚਕੰਤਿ ਬਾਨ[1]। [1]ਛਡ ਦਿੱਤਾ ਤੀਰ।
ਤਬਿ ਗਯੋ ਸ਼ੂਕ ਕਰਿ ਬੇਗ ਭੂਰ।
ਜਿਸ ਪੇਖਿ ਭਏ ਭੈ ਭੀਤ ਸੂਰ ॥੩॥
ਸ਼ੱਤ੍ਰੁਨਿ ਬੀਚ ਕਰਿ ਰੌਰ ਡਾਰ।
ਇਤ ਉਤ ਤਕਾਹਿ ਉਰ ਧੀਰ ਹਾਰ।
ਪੁਨ ਅਪਰ ਤੀਰ ਸਤਿਗੁਰ ਨਿਕਾਸਿ।
ਧਰ ਜੇਹ ਜੋਰਿ ਕਰ ਜੋਰ ਤਾਸ[1] ॥੪॥ [1]ਚਿੱਲੇ ਵਿਚ ਹੱਥ ਦੇ ਜ਼ੋਰ ਨਾਲ ਜੋੜਕੇ ਤਿਸ (ਤੀਰ) ਨੂੰ।
ਚਰੜੰਤਿ ਚਾਂਪ ਬਰਖੰਤਿ ਤੀਰ[1]†। [1]ਧਨੁਖ ਨੇ ਚਿਰੜ ਕੀਤੀ ਤੇ ਤੀਰ ਛੁੱਟੇ। †ਪਾ:-ਬੀਰ।
ਸਰੜੰਤਿ ਜਾਤਿ ਬਰੜੰਤਿ ਬੀਰ[1]। [1]ਸ਼ੂਕਦੇ ਜਾਂਦੇ ਹਨ (ਤੀਰ, ਜਿਨ੍ਹਾਂ ਨੂੰ ਲਗਦੇ ਹਨ ਉਹ) ਚੀਕਦੇ ਹਨ ਸੂਰਮੇ। (ਅ) ਸ਼ੂਕਦੇ ਤੀਰ ਵੜਦੇ ਹਨ ਸੂਰਮਿਆਂ (ਦੀਆਂ ਦੇਹਾਂ ਵਿਚ)।
ਤਰਯੰਤਿ ਸ਼ੱਤ੍ਰੁ[1] ਹਤਯੰਤਿ ਜੰਗ। [1]ਤਕਦੇ ਹਨ ਗੁਰੂ ਜੀ) ਵੈਰੀਆਂ ਨੂੰ।
ਅਤਿਯੰਤਿ ਤ੍ਰਾਸਿ ਥਰਰੰਤਿ[1] ਅੰਗ ॥੫॥ [1]ਕੰਬਦੇ ਹਨ।
ਕਰਿਯੰਤਿ ਸ਼ੀਘ੍ਰ ਨਿਕਸੰਤਿ ਬਾਨ[1]। [1]ਗੁਰੂ ਜੀ ਹੋਰ) ਬਾਣ ਛੇਤੀ ਕਢਦੇ ਹਨ।
ਖਿਚਯੰਤਿ ਚਾਂਪ ਲਗਯੰਤਿ ਕਾਨਿ[1]। [1]ਲਗਦਾ ਹੈ ਕੰਨ ਤੱਕ।
ਮੁਚਕੰਤਿ ਜਾਤਿ, ਬਰਿਯੰਤਿ ਧਾਇ[1]। [1]ਵੜਦਾ ਹੈ (ਸਰੀਰ ਵਿਚ ਵੈਰੀ ਦੇ) ਜਾਕੇ।
ਗਿਰਯੰਤਿ ਬੀਰ ਬਕਯੰਤਿ 'ਹਾਇ'[1] ॥੬॥ [1]'ਹਾਇ' ਕਹਿੰਦੇ ਹਨ।
ਇਮ ਚਾਰ ਬਾਨ ਦਾਏਂ ਸੁ ਹਾਥ।
ਬਿਚ ਸ਼ੱਤ੍ਰੁਨਿ ਮਾਰੇ ਕੋਪ ਸਾਥਿ।
[1]ਪੁਨ ਬਾਮ ਹਾਥ ਤੇ ਐਂਚਿ ਚਾਪ। [1]ਫਿਰ ਆਪ ਨੇ ਜੋ ਧਨੁਖ ਬਾਣ ਦੀ ਵਿੱਦਯਾ ਵਿਚ ਪ੍ਰਬੀਨ

ਹਨ ਖੱਬੇ ਹੱਥ ਨਾਲ ਕਮਾਨ ਖਿੱਚੀ।

ਬਿੱਦਜਾ ਪ੍ਰਬੀਨ ਧਨੁ ਬਾਨ ਆਪ† ॥੭॥

†ਸ਼੍ਰੀ ਗੁਰੂ ਜੀ ਦਾ ਮੁਖਵਾਕ ਕਥਨ ਹੈ ਇਸ ਮੌਕੇ ਬਾਬਤ: "ਤਵੰ ਕੀਟ ਤੌ ਲੌ ਤੁਫੰਗੰ ਸੰਭਾਰੇ ॥ ਹ੍ਰਿਦੇ ਏਕ ਰਾਵੰਤ ਕੇ ਤੱਕਿ ਮਾਰੇ ॥ ਗਿਰਿਯੋ ਝੂੰਮ ਭੂਮੈ ਕਰਿਯੋ ਜੁੱਧ ਸੁੱਧੰ ॥ ਤਊ ਮਾਰਿ ਬੋਲਯੋ ਮਹਾਂ ਮਾਨਿ ਕ੍ਰੁੱਧੰ ॥੧੭॥" ਫਿਰ ਆਪ ਦੱਸਦੇ ਹਨ ਕਿ ਬੰਦੂਕ ਛੱਡਕੇ ਅਸਾਂ ਤੀਰ ਕਮਾਨ ਫੜਿਆ:- "ਤਜਿਯੋ ਤੁੱਪਕੰ ਬਾਨ ਪਾਨੰ ਸੰਭਾਰੇ ॥ ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ ॥ ਤ੍ਰਿਤਿਯੋ ਬਾਂਣ ਲੈ ਬਾਂਮ ਪਾਂਣੰ ਚਲਾਏ"। [ਸੱਬਯ = ਸੱਜਾ। ਬਾਮ = ਖੱਬਾ]।

ਛੋਰੇ ਖਤੰਗ ਭਟ ਅੰਗ ਬੰਗ।
ਮੁਖ ਰਕਤ ਮਨੋ ਰਸ ਬੀਰ ਰੰਗ।
ਦਲ ਅਰਿਨਿ[1] ਸਮੁਖ ਕਰਿ ਕੈ ਪਯਾਨ। — [1]ਵੈਰੀਆਂ ਦੇ।
ਚਪਲਾਇ ਤੁਰੰਗਮ ਕੋ ਮਹਾਨ ॥੮॥
ਬਡ ਹੇਲ ਘਾਲਿ ਕਰਿ ਧੂਮ ਧਾਮ।
ਪਹੁੰਚੇ ਸਮੀਪ ਨਹਿਂ ਦੈ ਅਰਾਮ[1]। — [1]ਕੋਲ ਪਹੁੰਚ ਕੇ ਵੈਰੀ ਨੂੰ ਆਰਾਮ ਨਹੀਂ ਲੈਣ ਦਿੱਤਾ ਭਾਵ ਸਾਹ ਨਹੀਂ ਲੈਣ ਦਿੱਤਾ।
ਧੀਰਜ ਛੁਰਾਇ ਦਲ ਕੌ ਭਜਾਇ।
ਕਰ ਬਾਮ ਬਾਨ ਤ੍ਰੈ ਕੋ ਚਲਾਇ[1] ॥੯॥ — [1]ਖੱਬੇ ਹੱਥ ਤੋਂ ਤਿੰਨੇ ਤੀਰ ਚਲਾ ਕੇ।
ਗੁਰ ਕੀ ਸਹਾਇ ਲੈ ਭੀਮਚੰਦ।
ਬੀਰਨਿ ਬਿੰਗਾਰ ਧੀਰਜ ਬਿਲੰਦ।
ਘੋਰਨਿ ਚਲਾਇ ਮੋਰਨਿ ਮਨਿੰਦ।
ਕਹਿ 'ਮਾਰ ਮਾਰ' ਉਮਡੇ ਨਰਿੰਦ ॥੧੦॥
ਜੇ ਹੁਤੇ ਕਟੋਚ ਕ੍ਰਿਪਾਲ ਆਦਿ।
ਹਲਿ ਗਏ ਪਾਇ ਪਾਛੇ ਬਿਬਾਦਿ[1]। — [1]ਲੜਦਿਆਂ।
ਭਟ ਬਲੀ ਗਯੋ ਮਰਿ ਭਿਰਹਿ ਕੋਇ[1]। — [1]ਹੁਣ) ਕੌਣ ਭਿੜੇ?।
ਗੁਰੁ ਕੋ ਪ੍ਰਤਾਪ ਨਹਿਂ ਸਹਹਿਂ ਸੋਇ ॥੧੧॥
ਤਜਿ ਖੇਤ, ਬਾਰ[1] ਕੀ ਕਰਿ ਸੰਭਾਰ। — [1]ਵਾੜੇ ਦੀ।
ਹਤਿ ਸਨੇ ਸਨੇ ਲਰਤੇ ਜੁਝਾਰ।
ਕਠ ਗੜ੍ਹ[1] ਉਤੰਗ ਥਲ ਗਾਢਿ[2] ਜੋਇ। — [1]ਕਾਠ ਦੇ ਵਾੜੇ ਵਿੱਚ। [2]ਮਜ਼ਬੂਤ।
ਤਹਿਂ ਭਾਜਿ ਪ੍ਰਵੇਸ਼ੇ ਜਾਇ ਸੋਇ ॥੧੨॥
ਕੇਤਿਕ ਥਿਰੰਤਿ ਬਾਹਿਰ ਸੁਭੱਟ।
ਪਿਖਿ ਹਿਲੇ ਪਾਇ ਤਿਨ ਕੋ ਦਬੱਟਿ[1]। — [1]ਦਬਾਉਣ ਲਈ।
ਇਕ ਬਾਰ ਕੜਾਕੜ ਛੁਟਿ ਤੁਫੰਗ।
ਗੁਲਕਾਨਿ ਲਗਤਿ ਕਰਿ ਅੰਗ ਭੰਗ ॥੧੩॥

ਕਾਢੇ ਕ੍ਰਿਪਾਨ ਕਾਟੇ ਸਰੀਰ।
ਬਾਢੇ ਉਮੰਗ ਲਖਿ ਜੀਤ ਬੀਰ।
ਬਹੁ ਬਜਨ ਬਾਜ[1] ਉਤਸਾਹ ਹੇਤੁ। [1]ਵਾਜੇ ਵੱਜੇ।
ਸਭਿ ਵਧੇ ਅੱਗ੍ਰ ਲਿਯ ਜੁੱਧ ਖੇਤ ॥੧੪॥
ਬਹੁ ਭਈ ਲੋਥ ਪੋਥਨ ਕਰਾਲ।
ਗਨ ਮਾਸ ਖਾਤਿ ਕੂਕਰ ਸ੍ਰਿੰਗਾਲ।
ਗਨ ਗ੍ਰਿੱਧ ਬ੍ਰਿੱਧ ਭਰਮਤਿ ਅਕਾਸ਼।
ਭਰਿ ਚੋਂਚ ਮਾਸ ਕੇ ਕਰਤਿ ਗ੍ਰਾਸ ॥੧੫॥
ਮਿਲਿ ਕੰਕ ਬੰਕ ਅਰੁ ਕਾਕ ਕੂਕ[1]। [1]ਕੂਕਦੇ ਹਨ।
ਕੂਕਰ ਕਰਾਲ[1] ਢਿਗ ਢੂਕ ਢੂਕਿ। [1]ਭਯਾਨਕ ਕੁੱਤੇ।
ਬਹੁ ਕਰਤਿ ਜੋਗਨੀ ਸ੍ਰੋਨ ਪਾਨ।
ਨਾਚੰਤਿ ਫਿਰਤਿ ਮੁਖ ਕਰਤਿ ਗਾਨ ॥੧੬॥
ਲੀਨੇ ਧਕਾਇ ਕਰਿ ਨੇਰ ਨੇਰ[1]। [1]ਏਹ ਧੱਕਾ ਦੇ ਦੇਕੇ ਨੇੜਾ ਹੀ ਨੇੜਾ ਕਰਦੇ ਆਉਂਦੇ ਹਨ)।
ਤਹਿਂ ਅਰੇ[1] ਬੀਰ ਲਰਿ ਫੇਰ ਫੇਰ। [1]ਅੜੇ।
ਚਹੁੰ ਦਿਸ਼ਿਨਿ ਬਿਖੈ ਰਿਪੁ ਘੇਰ ਘੇਰ।
ਗੁਲਕਾਨਿ ਬਾਨ ਹਤਿ ਹੇਰਿ ਹੇਰਿ ॥੧੭॥
ਕਰਤੇ ਪ੍ਰਹਾਰ ਭਟ ਦੌਰਿ ਦੌਰਿ।
ਤ੍ਰਾਸਹਿਂ ਉਪਾਇ ਫਿਰਿ ਠੌਰ ਠੌਰ।
ਸ਼ਸਤ੍ਰਨਿ ਪ੍ਰਹਾਰਿ ਬਹੁ ਮਾਰਿ ਮਾਰਿ।
ਜੇ ਅਰੇ ਸ਼ਤ੍ਰੁ ਤਿਨ ਟਾਰਿ ਟਾਰਿ[1] ॥੧੮॥ [1]ਹਟਾ ਹਟਾ ਕੇ।
ਪ੍ਰਭੁ ਸਪਤ ਬਾਨ ਤੇ ਜੀਤ ਜੁੱਧ।
ਪ੍ਰਵਿਸ਼ਾਇ ਦੀਏ ਬਿਚ ਬਾਰਿ ਕ੍ਰੁੱਧ[1]†। [1]ਵਾੜ ਵਿਚ ਵੈਰੀ ਕ੍ਰੋਧ ਨਾਲ ਵਾੜ ਦਿੱਤੇ।

†ਸ੍ਰੀ ਗੁਰੂ ਜੀ ਦੀ ਸ਼ੁੱਧ ਸਚਾਈ ਦਾ ਭਾਵ ਤੱਕੇ: ਜਦੋਂ ਗੋਲੀ ਰਾਜੇ ਨੂੰ ਵੱਜਦੀ ਹੈ ਤੇ ਆਪ ਨੇ ਵਜਦੀ ਵੇਖ ਲਈ ਹੈ ਤਾਂ ਕਹਿੰਦੇ ਹਨ ਕਿ ਮੇਰੀ ਗੋਲੀ ਰਾਜੇ ਨੂੰ ਵੱਜੀ। ਪਰ ਸੱਤ ਤੀਰ ਕਿਸੇ ਨੂੰ ਵੱਜੇ ਕਿ ਨਹੀਂ ਇਸ ਗਲ ਵਿਚ ਆਪ ਨਿਸ਼ਚਿਤ ਨਹੀਂ ਹੋਏ ਤਾਂ ਕਹਿੰਦੇ ਹਨ ਪਤਾ ਨਹੀਂ ਕਿਸ ਕਿਸ ਦੇ ਜਾਕੇ ਵੱਜੇ ਹਨ। ਵੱਜੇ ਜ਼ਰੂਰ ਸਰਦਾਰਾਂ ਤੇ ਆਗੂਆਂ ਨੂੰ ਹੋਣਗੇ ਕਿਉਂਕਿ ਆਪ ਦੱਸਦੇ ਹਨ ਕਿ ਇਸ ਦੇ ਮਗਰੋਂ ਵੈਰੀ ਨੂੰ ਹਾਰ ਹੋ ਗਈ, ਪਰ ਆਪ ਨਿਸ਼ਚਿਤ ਨਾ ਹੋਣ ਕਰਕੇ ਅਨਿਸ਼ਚਤ ਬਾਤ ਹੀ ਕਹਿੰਦੇ ਹਨ ਕਿ: "ਲਗੇ ਯਾ ਲਗੇ ਨਾ ਕਛੂ ਜਾਨ ਪਾਏ ॥ ੧੮ ॥ ਸੁ ਤਉ ਲਉ ਦਈਵ ਜੁੱਧ ਕੀਨੋ ਉਝਾਰੰ ॥ ਤਿਨੈ ਖੇਦ ਕੇ ਬਾਰ ਕੇ ਬੀਚ ਡਾਰੰ" ॥ [ਬ: ਨਾ:

ਨਹਿ ਥਿਰਯੋ ਗਯੋ ਬਾਹਿਰ ਬਿਸਾਲ।
ਕਠਗੜੇ ਬਿਖੈ ਬੜਿਗੇ ਉਤਾਲ ॥੧੯॥
ਬਿਚ ਬਰੇ ਬਾਰਿ ਪਿਖਿ ਬਾਰਿ ਬਾਰਿ[1]। [1]ਵਾੜੇ ਵਿਚ ਵੜੇ ਹੋਏ ਫੇਰ ਦੇਖਦੇ ਹਨ।

ਅਰ ਰਹੇ ਓਜ ਅਰਿ ਧਾਰਿ ਧਾਰਿ।
[1]ਛੂਟੇ ਤੁਫੰਗ ਬੁੰਗੇਰ ਫੇਰ।
ਬਿਚ ਥਿਰ ਕਟੋਚੀਆ ਲੀਨਿ ਘੇਰ[10] ॥੨੦॥
ਪੁਨ ਭਯੋ ਜੁੱਧ ਕ੍ਰੁੱਧਤਿ ਕਰਾਰ-।
ਛੁਟਕੰਤਿ ਬਾਨ ਗੋਰੀ ਹਜ਼ਾਰ।
ਥਿਰ ਭਏ ਬੀਚ ਸ਼ੱਤ੍ਰੁਨਿ ਬਿਲੋਕਿ।
ਤਬਿ ਸੁਭਟ ਆਪਨੇ ਲੀਨਿ ਰੋਕ ॥੨੧॥
-ਅਬਿ ਗਏ ਹਾਰ, ਬਿਚ ਹੋਇ ਗਾਢ।
ਨਿਕਸਹਿਂ ਨ ਵਹਿਰ ਬਡ ਤ੍ਰਾਸਿ ਬਾਢਿ-।
ਇਮ ਫਤੇ ਲੀਨਿ ਪ੍ਰਭੁ ਰਨ ਮਝਾਰ।
ਦੁਇ ਦਿਸ਼ਿਨਿ ਬੀਰ ਲਖਿ ਕੈ ਉਦਾਰ ॥੨੨॥
ਨਹਿਂ ਰਿਦੇ ਤ੍ਰਾਸ ਜਿਨ ਕੇ ਕਦਾਪਿ।
ਰਿਪੁ ਕੋ ਪਲਾਇ ਹਤਿ ਤੀਰ ਆਪ।
'ਜਿਮ ਪ੍ਰਥਮ ਪਾਂਵਟਾ ਜੀਤ ਜੰਗ।
ਗਨ ਸੈਲਪਤੀ ਕਰਿ ਤ੍ਰਾਸ ਸੰਗ ॥੨੩॥
ਅਬਿ ਤਿਸੀ ਰੀਤਿ ਇਹ ਜੀਤ ਪਾਇ।
ਗੁਰ ਬੀਰ ਬਹਾਦੁਰ ਬਹੁ ਬਡਾਇ।'
ਇਮ ਕਰਤਿ ਕੀਰਤੀ ਸੁਭਟ ਬ੍ਰਿੰਦ।
ਹਟਿ ਪਰੇ ਸਿਵਰ ਨਿਜ, ਕਰਿ ਅਨੰਦ ॥੨੪॥
ਸ਼ੱਤ੍ਰੁਨਿ ਭਜਾਇ ਬਿਚ ਬਾਰ ਬਾਰਿ[1]।
ਤਬਿ ਆਨਿ ਕਰਯੋ ਡੇਰਾ ਸੁਧਾਰਿ।
ਦੁੰਦਭਿ ਬਜਾਇ ਹਰਖੰਤਿ ਬੀਰ।
ਸਭਿ ਉਤਰ ਪਰੇ ਨਿਜ ਲੇ ਬਿਹੀਰ ॥੨੫॥
ਸਤਿਗੁਰੂ ਸਿਵਰ ਆਪਨਿ ਲਗਾਇ।
ਉਤ ਭੀਮਚੰਦ ਕੁਛ ਦੂਰ ਜਾਇ।

[1]ਫੇਰ ਗੋਲੀਆਂ ਚਲਾਈਆਂ ਬੁੰਗੇ ਵੱਲ ਨੂੰ ਭਾਵ ਕਾਠਗੜੇ ਉਪਰ ਤੇ ਉਸ ਵਿਚ ਟਿਕੇ ਕਟੋਚੀਏ ਨੂੰ ਘੇਰ ਲਿਆ। (ਅ) ਬੁੰਗੇ ਦਾ ਅਰਥ ਬੁਰਜ ਬੀ ਕਰਦੇ ਹਨ ਪਰ 'ਬਿਚ ਥਿਰ' ਤੋਂ ਸਹੀ ਪਿਆ ਹੁੰਦਾ ਹੈ 'ਕਾਠਗੜ' ਯਾ 'ਵਾੜਾ'। (ੲ) ਬੁੰਗੇ ਦਾ ਅਰਥ ਫੌਜ ਦੀ ਬਾਰ ਬਰਦਾਰੀ ਬੀ ਹੁੰਦਾ ਹੈ।

[1]ਵਿਚ ਵਾੜੇ ਦੇ ਵਾੜਕੇ।

ਡੇਰਾ ਉਤਾਰਿ ਆਨੰਦ ਧਾਰਿ।
ਬਿੱਸ੍ਰਾਮ ਕੀਨਿ ਨਿਸ ਤਮ ਗੁਜ਼ਾਰਿ[1] ॥੨੬॥ — [1]ਅੰਧੇਰੀ ਰਾਤ ਗੁਜ਼ਾਰਨ ਨੂੰ।

ਨਹਿਂ ਦਿਸਹਿ ਨਿਕਟ ਤੇ ਜਾਤਿ ਕੋਇ।
ਸਭਿ ਖਾਨ ਪਾਨ ਕਰਿ ਅਰਧ ਸੋਇ[1]। — [1]ਅਧੀ (ਰਾਤ ਤਕ) ਸੌਂ ਕੇ। (ਅ) ਅੱਧੇ ਸੌਂ ਗਏ।
ਤਬਿ ਅਲਫਖਾਨ ਕਾਟੋਚ ਸੰਗ[1]। — [1]ਤਦ ਅਲਫ ਖਾਨ ਨੇ ਕਟੋਚੀਏ ਨਾਲ।
ਮਿਲਿ ਮੰਤ੍ਰ ਕੀਨਿ 'ਨਹਿਂ ਬਨਹਿ ਜੰਗ ॥੨੭॥

ਤਜਿ ਬਾਰਿ[1] ਚਲਹੁ ਇਸ ਬਾਰ[2] ਆਪ। — [1]ਵਾੜਾ ਛੱਡ ਕੇ। [2]ਇਸ ਵੇਰੀ ਭਾਵ ਹੁਣੇ।
ਮਰਿ ਬਿਝੜਵਾਲੀਆ, ਸੁਭਟ ਖਾਪ[1]। — [1]ਸੂਰਮੇ ਖਪ ਗਏ, ਬਿਝੜ ਵਾਲੀਆ ਮਾਰਿਆ ਗਿਆ।
ਗੁਰ ਬਡੋ ਬੀਰ ਇਨ ਕੋ ਸਹਾਇ।
ਹਤਿ ਇਕ ਤੁਫੰਗ ਤੇ ਜੀਤ ਪਾਇ ॥੨੮॥

ਜਬਿ ਹੋਇ ਪ੍ਰਾਤਿ ਘਮਸਾਨ ਘੋਰ।
ਰਿਪੁ ਪਰਹਿਂ ਆਨ ਚਹੁੰ ਓਰ ਜੋਰ।
ਲਰਿ ਮ੍ਰਿੱਤੁ ਪਾਇ ਨ੍ਰਿਪ ਕੈ ਸੁਭੱਟ[1]। — [1]ਜੋ) ਲੜੇਗਾ (ਉਹ) ਮਰੇਗਾ (ਚਾਹੇ) ਰਾਜਾ ਚਾਹੇ ਸੂਰਮਾ ਹੋਵੇ।
ਬਿਨ ਦਜਾਲ ਭਿਰੈ ਤਹਿਂ ਕੋ ਦਬੱਟ[1]? ॥੨੯॥ — [1]ਦਿਆਲ ਤੋਂ ਬਿਨਾਂ ਦਬਾਉਣ ਵਾਲਾ ਓਥੇ ਕੌਣ (ਜੰਗ ਵਿਚ) ਭਿੜੇਗਾ।

ਗੁਰ ਬਰੇ ਬੀਚ ਕਰਿ ਰੇਲ ਪੇਲ[1]। — [1]ਗੁਰੂ ਜੁੱਧ ਵਿਚ ਵੜੇਗਾ ਤੇ ਰੇਲ ਪੇਲ ਕਰ ਦੇਵੇਗਾ ਭਾਵ ਭਾਜੜ ਸਾਡੇ ਵਿਚ ਪਾ ਦੇਵੇਗਾ।
ਹੁਇ ਖਰੋ ਕੌਨ ਤਿਨ ਹੇਲ ਝੇਲ[1]। — [1]ਉਨ੍ਹਾਂ ਦਾ ਕੌਣ ਹੱਲਾ ਝੱਲੇਗਾ।
ਨਾਹਕ ਮਰੰਤਿ[1], ਤਜਿ ਦੇਹੁ ਜੁੱਧ। — [1]ਨਾਹਕ ਮਰਦੇ ਹੋ।
ਗੁਰ ਬਿਨਾਂ ਇਨਹੁ ਪਰ ਪੁਨਹ ਕ੍ਰੁੱਧ[1] ॥੩੦॥ — [1]ਬਾਵ (ਜਦੋਂ ਏਹ) ਗੁਰੂ ਤੋਂ ਬਿਨਾਂ (ਹੋਣਗੇ ਤਦੋਂ) ਫੇਰ ਲੜਾਂਗੇ।

ਕਰਿ ਮਹਾਂ ਜੰਗ ਜੀਤੈਂ ਨਿਸੰਗ[1]। — [1]ਨਿਸੰਗ ਹੋਕੇ ਜਿੱਤਾਂਗੇ।
ਇਕ ਰੰਗ ਸਦਾ ਹਮ ਤੋਹਿ ਸੰਗ।'
ਇਮ ਚਲਤਿ[1] ਬਾਤਿ ਸੁਨਿ ਅਲਫਖਾਨ। — [1]ਚਲਣ ਦੀ ਬਾਤ।
ਮਨ ਜਾਨਿ[1] ਮਾਨਿ ਸਨਮਾਨ ਠਾਨਿ ॥੩੧॥ — [1]ਮਨ ਵਿਚ (ਚੰਗੀ ਗਲ) ਮੰਨਕੇ।

'ਨੀਕੀ ਭਨੰਤਿ ਹਮ ਆਇਂ ਫੇਰ।
ਬਹੁ ਦੇਇਂ ਦੰਡ ਇਨ ਘੇਰਿ ਘੇਰਿ।'
ਇਮ ਮੰਤ੍ਰ ਠਾਨਿ ਸਵਧਾਨ ਹੋਇ।

ਬਨਿ ਸ਼ੀਘ੍ਰ ਤਜਾਰ ਇਸ ਰੀਤਿ ਸੋਇ ॥੩੨॥
ਇਕ ਨਰ ਬਿਠਾਇ ਉਚੇ ਸਥਾਨ।
ਤਿਸ ਅੱਗ੍ਰ ਧਰਜੋ ਦੁੰਦਭਿ ਮਹਾਨ।
'ਸਭਿ ਨਿਸਾ ਬਜਾਵਤਿ ਰਹੌ ਏਹੁ।
ਜਬਿ ਲਖਹਿਂ ਪ੍ਰਾਤਿ[1] ਉਠਿ ਤਜਾਗ ਦੇਹੁ ॥੩੩॥
ਚਲਿ ਆਉ ਭਾਜ' ਸਮੁਝਾਇ ਤਾਂਹਿ।
ਚਢਿ ਹਯਨਿ ਪਯਾਨੇ ਸ਼ੀਘ੍ਰ ਮਾਂਹਿ।
ਤਸਕਰਨਿ ਗਤੀ[1] ਸਭਿ ਅਪਨ ਧਾਰਿ।
ਕਰਿ ਮੌਨ ਵਹਿਰ ਨਿਕਸੇ ਪਧਾਰਿ ॥੩੪॥
ਨਹਿਂ ਲਖੇ ਜਾਤਿ ਗਮਨੇ ਸੁ ਧਾਮ।
ਗੁਰੁ ਆਦਿ ਇਨਹੁ ਸਭਿ ਕਰਿ ਅਰਾਮ[1]।
ਜਬਿ ਭਈ ਭੋਰੁ ਦੁੰਦਭਿ ਸੁਨੰਤਿ।
'ਬਿਚ ਹੈਂ ਮਵਾਸ' ਸਗਰੇ ਭਨੰਤਿ ॥੩੫॥
ਤਬਿ ਗਯੋ ਬਜਾਵਨਹਾਰ ਭਾਜਿ।
ਅਵਿਲੋਕ ਲੀਨਿ ਸੂਨੋ ਸਮਾਜ।
ਰਿਪੁ ਗਏ ਭਾਗ ਤਜਿ ਲਾਜ ਦੀਨਿ।
ਗਾ ਅਲਫਖਾਨ ਖਾਨਨਿ ਲੀਨ[1] ॥੩੬॥
ਨਹਿਂ ਥਿਰ ਕਟੋਚੀਆ ਧੀਰ ਧਾਰਿ।
ਨਹਿਂ ਅਰੇ ਮੂਢ ਗੀਦੀ ਗਵਾਰ।
ਤਬਿ ਸਰਬ ਬਾਹਿਨੀ ਕੇਰ ਬੀਰ।
ਹੁਇ ਸਨਧਬੱਧ ਗੇ ਬਾਰਿ ਤੀਰ ॥੩੭॥
ਸਭਿਹੁੰਨ ਜਾਇ ਲੀਨੋ ਨਿਹਾਰ।
ਉਰ ਭੀਰੁ ਭੂਰ[1] ਭਾਜੇ ਬਿਚਾਰ।
ਮਨ ਹਰਖ ਧਾਰਿ ਕਰਿ ਜੀਤਿ ਬਾਤਿ[1]।
ਸੁਨਿ ਭੀਮ ਚੰਦ ਆਨੰਦ ਗਾਤਿ ॥੩੮॥
ਤਬਿ ਨਿਕਟ ਨਦੌਣ ਡੇਰਾ ਸੁ ਡਾਰਿ।
ਨਿਸ਼ਚਿੰਤ ਹੋਇ ਲਹਿ ਜੀਤ ਸਾਰਿ।
ਸੁੰਦਰ ਤਰੰਗ ਸਰਿਤਾ ਬਿਲੋਕਿ।
ਜਲ ਬਿਮਲ ਬਿਪਾਸਾ ਚਲਿ ਅਰੋਕ

[1]ਜਦੋਂ ਸਵੇਰ ਹੋਈ ਦੇਖੋ।

[1]ਚੋਰਾ ਵਾਂਗ।

[1]ਗੁਰੂ ਆਦਿ (ਇਸ ਪਾਸੇ ਦੇ) ਆਰਾਮ ਵਿਚ ਸਨ।

[1]ਪਠਾਣਾਂ ਨੂੰ ਲੈਕੇ।

[1]ਦਿਲ ਦੇ ਡਾਢੇ ਕਾਇਰ।

[1]ਜਿੱਤ ਦੀਆਂ ਗੱਲਾਂ ਕਰਦੇ ਹਨ।

॥ ੩੯ ॥
ਤਿਸ ਤੀਰ ਧੀਰ ਗੁਰ ਥਾਂਨ ਨੀਕ।
ਪਿਖਿ ਸਿਵਰ ਕੀਨਿ ਉਤਰੀ ਅਨੀਕ[1]। [1]ਸੈਨਾ।
ਜਸੁ ਕਰੈਂ ਸਕਲ ਪ੍ਰਭੁ ਕੋ ਬਿਸਾਲ।
'ਸੇਵਕ ਨਿਵਾਜ ਰਿਪੁ ਕੋ ਕਰਾਲ' ॥ ੪੦ ॥
ਇਕ ਦਿਨ ਬਿਤਾਇ ਕਰਿ ਖਾਨ ਪਾਨ।
ਸਤਿਗੁਰ ਬਿਰਾਜਿ ਊਚ ਸਥਾਨ।
ਬਹੁ ਖਰੇ ਤਰੋਵਰ ਸਹਿਤ ਸੈਲ।
ਸਲਿਤਾ ਸਬੇਗ ਕੀ ਕਰਤਿ ਸੈਲ ॥ ੪੧ ॥
ਦਿਨ ਕਿਤਿਕ ਕੀਨਿ ਡੇਰਾ ਮੁਕਾਮ।
ਰਾਜਨ[1] ਦਿਖਾਇ ਅਪਨੇ ਸੁ ਧਾਮ। [1]ਰਾਜਿਆਂ ਨੇ।
ਪ੍ਰਭੁ ਕੋ ਪ੍ਰਸੰਨ ਸਭਿ ਭਾਂਤਿ ਕੀਨਿ।
ਬਹੁ ਸੁਜਸੁ ਕਹੈਂ ਬਨਿ ਅੱਗ੍ਰ ਦੀਨ
॥ ੪੨ ॥
'ਰਿਪੁ ਬ੍ਰਿੰਦ ਸਰਬ ਭੈ ਭੀਤ ਹੋਇ।
ਤੁਮਰੇ ਪ੍ਰਤਾਪ ਭਾਗੇ ਸੁ ਜੋਇ।'
ਇਸ ਰੀਤਿ ਦਯੋਸ ਕੇਤਿਕ ਬਿਤਾਇ।
ਗੁਰ ਕਰਤਿ ਅਨੰਦ ਜਲ ਤਟ ਸੁਹਾਇ
॥ ੪੩ ॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਨਦੌਣ ਜੁੱਧ ਫਤੇ ਲੈਣ' ਪ੍ਰਸੰਗ ਬਰਨਨੰ ਨਾਮ ਦੁਇ ਚਤਵਾਰਿੰਸਤੀ ਅਂਸੂ ॥ ੪੨ ॥

## ੪੩. [ਆਲਸੂਨ ਮਾਰਨਾ]

੪੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਦ੍ਵੈ ਬਿਸੰਤ ਗਿਨਤੀ ਬਿਖੈ, ਧਾਰਿ ਪਹਾਰਨਿ ਕੇਰਿ।
ਮਹਾਂ ਬਹਾਦਰ ਬਿਦਤ ਭੇ, ਸਤਿਗੁਰ ਬੀਰ ਬਡੇਰ ॥੧॥

ਸ੍ਵੈਯਾ ਛੰਦ:

ਸ਼ੱਤ੍ਰ ਮਿੱਤ੍ਰ ਗਿਰਪਤੀ[1], ਪਹਾਰੀ
ਸਭਾ ਲਗਾਹਿਂ ਬੀਰ[1] ਜਿਸ ਥਾਨ[2]।
ਜਹਿਂ ਸੰਗ੍ਰਾਮ ਬਾਰਤਾ ਹੋਵਹਿਂ
ਸ਼ਸਤ੍ਰ ਪ੍ਰਹਾਰਨਿ ਕਰਹਿਂ ਬਖਾਨ।
ਤਹਾਂ ਪ੍ਰਥਮ ਗਿਨਤੀ ਮਹਿਂ ਸਗਰੇ
ਕਲ਼ਗੀਧਰ ਕੋ ਗਿਨਹਿਂ ਮਹਾਨ।
'ਜੁੱਧ ਪ੍ਰਬਿਰਤੇ ਨਾਮ ਜਿ ਸਿਮਰਹਿਂ
ਸੋ ਭੀ ਬਿਜੈ ਪਾਇਂ ਰਿਪੁ ਹਾਨਿ[1] ॥੨॥

[1]ਸ਼੍ਰੀ ਗੁਰੂ ਜੀ ਦੇ ਮਿਤ੍ਰ ਵਾ ਸ਼ੱਤ੍ਰੂ ਪਹਾੜੀ ਰਾਜੇ।

[1]ਪਹਾੜੀ ਸੂਰਮੇ। [2]ਜਿੱਥੇ ਸਭਾ ਲਾ (ਬੈਠਦੇ) ਹਨ।

[1]ਐਉਂ ਕਹਿੰਦੇ ਹਨ ਕਿ ਜੇ ਕੋਈ) ਜੁੱਧ ਵਿਚ ਰਚਿਆਂ (ਕਲ਼ਗੀਧਰ ਜੀ ਦਾ) ਨਾਮ ਹੀ ਸਿਮਰ ਲਏਗਾ ਉਹ ਬੀ ਜਿੱਤ ਪਾਏਗਾ ਤੇ ਵੈਰੀ ਨੂੰ ਨਾਸ਼ ਕਰੇਗਾ। ਫਿਰ ਦੇਖੋ ਕਿ ਆਪ.....)।

ਬ੍ਰਿੰਦ ਸ਼ੱਤ੍ਰ ਹੁਇਂ, ਗਿਨਹਿਂ ਨ ਮਨ ਮਹਿਂ,
ਥੋਰਨਿ ਸਾਥ ਹਤਹਿਂ ਹਥੀਆਰ[1]।
ਨਿਰਭੈ ਹੋਇ ਪ੍ਰਵੇਸ਼ਤਿ ਰਨ ਮਹਿਂ,
ਅਰਹਿ ਬੀਰ ਤਿਸ ਮਾਰਹਿਂ ਡਾਰ।
ਰਿਪੁ ਨਹਿਂ ਠਹਿਰਹਿਂ ਭੈ ਧਰਿ ਭਾਜਹਿਂ,
ਬਿਜੈ ਲੱਛਮੀ ਲੇਤਿ ਉਦਾਰ।'
ਇੱਤਜਾਦਿਕ ਬਹੁ ਕਰਹਿਂ ਸੁਜਸੁ ਕੋ,
ਦਰਸਹਿਂ ਬੰਦਹਿਂ ਆਨੰਦ ਧਾਰਿ ॥੩॥

[1]ਚਾਹੋ ਕਿੰਨੇ ਵੈਰੀ ਹੋਣ ਮਨ ਵਿਚ ਪ੍ਰਵਾਹ ਨਹੀਂ ਕਰਦੇ, ਥੋੜਿਆਂ ਨਾਲ ਹੀ ਹਥ਼ਜਾਰ ਵਾਹੁੰਦੇ ਹਨ।

ਪੁਰਿ ਨਦੌਣ ਮਹਿਂ ਭੌਨ ਚੁਕੋਨੇ
ਚੂਨੇ ਸੰਗ ਚਿਨਹਿ ਬਹੁ ਭਾਇ[1]।
ਸੁੰਦਰ ਦਰ ਬਰ[1] ਬ੍ਰਿੰਦ ਬਨੇ[†] ਜਿਨ
ਊਚੇ ਪੌਰ[1] ਕੌਰ[2] ਛਬਿ ਛਾਇ।
ਥਲ ਭੀ ਤੁੰਗ ਬੰਗਲੇ ਸ਼ੋਭਤਿ
ਊਪਰ ਕਲਸ ਰਖੇ ਦਿਪਤਾਇ।
ਚਿੱਤ੍ਰਤਿ ਬਹੁਤ ਬਚਿੱਤ੍ਰ ਬਨਾਏ
ਬਿਸਦ[1] ਬੈਠਕਾ ਬਿਸਤਰ ਥਾਇਂ[2] ॥੪॥

[1]ਚਿਣੇ ਹੋਏ ਸਨ ਬਹੁਤ ਤਰ੍ਹਾਂ ਦੇ।

[1]ਸ਼੍ਰੇਸ਼ਟ। [†]ਪਾ:-ਪਟੇ।

[1]ਦਰਵਾਜੇ। [2]ਕੌਲੇ।

[1]ਚਿੱਟੇ। [2]ਖੁੱਲ੍ਹੀ ਥਾਂ ਵਿਚ।

ਨਦੀ ਬਿਪਾਸਾ ਕੇ ਤਟ ਸੁੰਦਰ
ਮੰਦਿਰ ਬਨੇ ਅਨੇਕ ਪ੍ਰਕਾਰ।
ਜਿਤੇ ਗਿਰੇਸ਼ੁਰ ਪ੍ਰਭੁ ਕੋ ਸਾਦਰ
ਹੇਤੁ ਦਿਖਾਵਨ ਬਿਨਤੀ ਧਾਰਿ।
ਲੇ ਕਰਿ ਸੰਗ ਆਇ ਨਿਜ ਘਰ ਮਹਿਂ
ਫਿਰ ਫਿਰ ਊਚੇ ਥਾਇਂ ਨਿਹਾਰ।
ਹਰਖਾਵਤਿ ਹੈਂ ਸਕਲ ਪਛਾਨਹਿਂ
ਮਾਨਹਿਂ ਦੇਤਿ ਅਕੋਰ ਉਦਾਰ ॥੫॥
ਅਸ਼ਟ ਦਿਵਸ ਲੌ ਪ੍ਰਭੁ ਮੁਕਾਮ ਕਰਿ
ਰਹੇ ਹੇਰਿ ਕਰਿ ਥਲ ਰਮਣੀਕ।
ਬਰ ਮੰਦਰ ਅਰੁ ਸੁੰਦਰ ਸੈਲਨ
ਕਰੈਂ ਸੈਲ ਜਿਤ ਕਿਤ ਬਿਧਿ ਨੀਕ।
ਕਲ ਸਲਿਤਾ ਸੁੰਦਰ[1] ਜਲ ਚਲਤਾ
ਊਪਰ ਥਲ ਊਚੇ ਕਿਤਹੀ ਕ[1]।
ਨਾਦਤਿ ਮਗ[1] ਤੇ ਉਰ ਅਹਿਲਾਦਤਿ,
ਅਵਲੋਕਤਿ ਗੁਰ ਥਿਰਹਿਂ ਨਜੀਕ ॥੬॥
ਗਿਰਵਰ ਪਰ ਤਰੁਵਰ ਬਹੁ ਪੁਸ਼ਪਤਿ[1],
ਕਰਤਿ ਸੈਲ ਬਹੁ ਦਿਵਸ ਬਿਤਾਇ।
ਭੀਮਚੰਦ ਨ੍ਰਿਪ ਸੰਗ ਕਟੋਚੀ
ਸੰਧਿ ਕਰਨ ਕੋ ਨਰਨ ਪਠਾਇ।
ਇਕ ਦੁਇ ਬਾਰਿ ਫਿਰੇ ਜੁਗ ਅੰਤਰ
ਸਰਬ ਅੰਤਰੋ ਨਿਕਸ ਬਿਲਾਇ[1]।
ਠਹਿਰਜੋ ਮੇਲ ਪਰਸਪਰ ਕਰਨੇ,
ਹਰਨੋ ਦ੍ਵੈਸ਼ ਰਿਦੇ ਹਰਖਾਇ ॥੭॥
ਰਣ ਪ੍ਰਿਯ ਸਤਿਗੁਰ ਕੋ ਨਹਿਂ ਬੂਝਜੋ
ਜਿਨਹੁਂ ਬਿਜੈ ਲੈ ਦਈ ਮਹਾਨ।
ਕੇਤਿਕ ਦਿਨ ਮੈਂ ਸੁਨੀ[1] ਸ਼੍ਰੋਨ ਸੁਧਿ
'ਮਿਲਨਿ ਗਿਰੇਸ਼ਨ ਠਹਿਰਜੋ ਆਨ।'
ਮਹਾਰਾਜ ਤਬਿ ਕੁਛ ਉਰ ਰਿਸ ਧਰਿ
-ਬੇਮੁਖ ਭਾ ਪਹਾਰੀਆ- ਜਾਨਿ।
ਗੀਦੀ ਡਰਤਿ ਜੰਗ ਤੇ ਮਿਲਿਗੇ

[1]ਸੁੰਦਰ ਨਦੀ ਦਾ ਸੁੰਦਰ (= ਨਿਰਮਲ) ਜਲ।

[1]ਕਿਤਨੇ ਹੀ ਤੀਕਰ।

[1]ਰਾਹ ਤੋਂ (ਡਿਗਦਾ) ਸ਼ਬਦ ਕਰਦਾ ਹੈ।

[1]ਫੁੱਲਾਂ ਦੇ (ਭਰੇ ਹੋਏ)।

[1]ਕਟੋਚੀਏ ਦੇ ਆਦਮੀ) ਇਕ ਦੋ ਵਾਰ ਦੋਹਾਂ ਦੇ ਵਿਚ ਫਿਰੇ ਤੇ ਸਾਰਾ ਫਰਕ ਦੂਰ ਹੋ ਗਿਆ। (ਅ) ਫਿਰਕੇ ਸਾਰਾ ਭੇਤ ਲੈ ਗਏ [ਅੰਤਰਾ = ਫਰਕ। ਭੇਤ]।

[1]ਗੁਰੂ ਜੀ ਨੇ) ਸੁਣੀ।

ਹਮ ਤੇ ਭੇਦ ਰਾਖਿਬੋ ਠਾਨਿ ॥੮॥
ਤਜਾਰੀ ਕੂਚ ਕਰਨਿ ਕੀ ਕੀਨਸਿ,
ਬਜਯੋ ਦਮਾਮਾ ਤਬਿ ਰਣਜੀਤ।
ਸਭਿ ਰਾਜਨ ਕੇ ਸ਼੍ਰੋਣ ਪਰੀ ਧੁਨਿ
'ਕੈਸੇ ਬਾਜਯੋ?' ਸੰਸੈ ਚੀਤ।
'ਪਰਿ ਬਿਗਾਰ ਹਿਤ ਰਨ ਕੇ ਹੋਯੋ
ਕੈ[1] ਨਿਜ ਪਰਿ ਚਾਲਨ ਹਿਤ ਕੀਤਿ?

[1]ਕੋਈ) ਵਿਗਾੜ ਪੈ ਗਿਆ ਹੈ ਤੇ ਜੰਗ ਕਰਨ ਦੇ ਵਾਸਤੇ (ਧੌਂਸੇ ਦਾ ਸ਼ਬਦ) ਹੋਇਆ ਹੈ ਯਾ.....[1]

ਪ੍ਰਥਮ ਨ ਸੁਨੀ, ਅਚਾਨਕ ਕਿਮ ਭਾ?
ਭੀਮਚੰਦ ਸੋਂ ਬਿਰਸ ਲਖੀਤਿ[1]' ॥੯॥

[1]ਬਿਰਸੀ ਜਾਣੀ ਪੈਂਦੀ ਹੈ।

ਸੁਨਿ ਕਹਿਲੂਰਪਤੀ ਕਰਿ ਤੂਰਨ
ਪਠਯੋ ਆਪਨੋ ਤਬਹਿ ਵਜ਼ੀਰ।
'ਸ੍ਰੀ ਪ੍ਰਭੁ ਸੋਂ ਬੂਝੋ ਸਭਿ ਕਾਰਨ
ਕਿਮ ਧੁਨਿ ਕੀਨਿ ਨਿਸ਼ਾਨ ਗੰਭੀਰ।'
ਧਾਇ ਉਤਾਇਲ ਆਇਸਿ[1] ਤਤਛਿਨ,
ਮਿਲਯੋ ਨਮੋ ਕਰਿ ਚਰਨਨਿ ਧੀਰ।

[1]ਆਯਾ।

'ਭੀਮਚੰਦ ਸੈਲੇਂਦ੍ਰ ਬੰਦਨਾ
ਕਰੀ ਆਪ ਕੋ ਪਠਿ ਮੁਝ ਤੀਰ ॥੧੦॥
ਸੰਸ਼ਯ ਭਯੋ ਕੀਨ ਧੁਨਿ ਕੈਸੇ
ਹਿਤ ਬੂਝਨਿ ਕੇ ਤੂਰਨ ਆਇ।'
ਸ਼੍ਰੀ ਕਲਗੀਧਰ ਕਹਯੋ ਕੋਪ ਕਰਿ
'ਹਮ ਕਿਹ ਹਿਤ ਆਨਯੋਂ ਸਹਿਸਾਇ[1]।

[1]ਛੇਤੀ ਆਂਦਾ।

ਫਤੇ ਭਈ ਲਖਿ ਗਰਬਯੋ ਮਾਨੀ,
ਪ੍ਰਥਮ ਬਾਰਤਾ ਕੋ ਬਿਸਰਾਇ।
ਹਮ ਕੋ ਸੁਧਿ ਭੀ ਕਰੀ ਨਹੀਂ ਕਿਮ,
ਸ਼ੱਤ੍ਰਨਿ ਸੰਗ ਸੰਧਿ ਠਹਿਰਾਇ ॥੧੧॥
ਅਬਿ ਅਰੂਢ ਕਰਿ ਗਮਨਹਿਂ ਹਮ ਪੁਰਿ,
ਨਾਹਕ ਕਯੋਂ ਬੈਠਹਿਂ ਇਸ ਥਾਇਂ।
ਰਹਯੋ ਨ ਕਾਜ ਨਰੇਸ਼ੁਰ ਕੋ ਅਬਿ,
ਕਰਯੋ ਸੰਪੂਰਨ ਜਿਸ ਹਿਤ ਆਇ।'
ਸੁਨਿ ਵਜ਼ੀਰ ਕਰਿ ਬੰਦਨ ਗਮਨਯੋ
ਕਹਯੋ ਜਾਇ ਰਾਜੇ ਸਮੁਝਾਏ।

'ਕਲਗ਼ੀਧਰ ਰਿਸ ਕਰਿ ਕੁਛ ਚਿਤ ਮਹਿਂ
ਚਹਤਿ ਅਨੰਦਪੁਰਿ ਕੌ ਅਬਿ ਜਾਇ'
॥ ੧੨ ॥
ਸੁਨਿ ਰਾਜੇ ਕਹਿ ਬਿਨੈ ਪਠਾਈ
'ਹਮ ਤੇ ਭੂਲ ਚੂਕ ਹੁਇ ਜਾਇ।
ਠਹਿਰਹੁ ਗਮਨਹਿਂ ਸੰਗ ਸਰਬ ਹੀ
ਬਖਸ਼ਹੁ ਆਪ ਖ਼ਤਾ ਜੁ ਕਰਾਇ[1]।' — [1]ਕੀਤੀ ਹੈ (ਮੈਂ)।
ਆਨਿ ਕਹਯੋ ਜਬਿ ਗੁਰੂ ਨ ਮਾਨੀ
'ਹਮਰੋ ਠਹਿਰਨਿ ਨਹਿਂ ਕਿਸ ਭਾਇ।'
ਜਬਿ ਨਿਸ਼ਚੇ ਚਿਤ ਲਖਯੋ ਨ ਟਿਕ ਹੈਂ
ਭੀਮਚੰਦ ਆਯੋ ਉਤਲਾਇ ॥ ੧੩ ॥
ਪਦ ਅਰਬਿੰਦ ਬੰਦਨਾ ਠਾਨੀ
ਅਰਪਨਿ ਕੀਨਿ ਅਕੋਰ ਤੁਰੰਗ।
ਸੁੰਦਰ ਜ਼ੀਨ ਸੁ ਚਾਮੀਕਰ ਕੋ
ਛਾਦਯੋ ਬਸਨ ਰੇਸ਼ਮੀ ਸੰਗ।
ਬਸਤ੍ਰ ਦਿਯੋ ਪਸ਼ਮੰਬਰ ਨੀਕੋ
ਰੁਖ਼ਸਦ ਭਏ ਪ੍ਰਭੂ ਨਹਿਂ ਰੰਗ[1]। — [1]ਪਰ) ਪ੍ਰਸੰਨ ਨਹੀਂ ਸਨ।
ਹਯ ਅਰੂਢ ਕਰਿ ਗਮਨੇ ਮਾਰਗ,
ਬਜਤਿ ਨਗਾਰੋ ਧੁਨੀ ਉਤੰਗ ॥ ੧੪ ॥
ਚਢੀ ਬਾਹਿਨੀ ਸੰਗ ਸੂਰਮੇ
ਮਾਰ ਬਕਾਰਾ ਕਰਤੇ ਚਾਲ[1]। — [1]ਸੂਰਮੇ ਕਹਿੰਦੇ ਹਨ:-)।
'ਕਾਚੀ ਮਤਿ ਪਹਾਰੀਏ ਕਾਚੇ,
ਹੈਂ ਮਤਲਬ ਕੇ ਮੀਤ[1] ਬਿਸਾਲ। — [1]ਗੌਂ ਦੇ ਯਾਰ।
ਪ੍ਰਭੁ ਜੀ ! ਇਨ ਸੋ ਕਹਾਂ ਮਿੱਤ੍ਰਤਾ
ਜੇ ਨਹਿਂ ਰਾਖਹਿਂ ਧਰਮ ਸੰਭਾਲਿ।'
ਦਯਾਰਾਮ ਜਬਿ ਇਸ ਬਿਧਿ ਭਾਖੀ
ਨੰਦ ਚੰਦ ਬੋਲਯੋ ਗੁਰ ਨਾਲ ॥ ੧੫ ॥
'ਗਏ ਬਜਾਹ ਮਹਿਂ ਕਰਨਿ ਭਲੇਰੋ
ਸਵਾ ਲਾਖ ਤੰਬੋਲ ਬਡੇਰ।
ਭੇ ਬਿਪਰੀਤ ਹੇਤ ਬੁਰਿਆਈ,
ਕੁਟਿਲ ਮੂਢ ਬਾਂਛਤਿ ਲੇ ਘੇਰ[1]। — [1]ਚਾਹੁੰਦੇ ਸੀ ਘੇਰ ਲੈਣਾ।
ਰਾਵਰ ਕੀ ਸਹਾਇਤਾ ਹੁਇ ਜਹਿਂ

ਕੌਨ ਸ਼ੱਤ੍ਰ ਹੁਇ ਸਾਕਹਿ ਨੇਰ।
ਕਰਿ ਬਲ ਘਾਟਾ ਆਨਿ ਛੁਰਾਯੋ
ਉਲਟੇ ਸਭਿ ਸੁਖੇਨ ਹੀ ਫੇਰ[1] ॥੧੬॥

[1]ਅਸਾਂ ਨੇ) ਬਲ ਕਰਕੇ ਘਾਟਾ ਆਕੇ ਛੁਡਾ ਲਿਆ ਤੇ ਸੌਖ ਨਾਲ ਹੀ ਅਸੀਂ ਸਾਰੇ ਪਰਤ ਆਏ।

ਦੇਖਹੁ ਫਤੇਸ਼ਾਹਿ ਕਜਾ ਕੀਨਸਿ
ਕਹੇ ਸਬੰਧਿਨਿ ਕੇ ਮਤਿ ਹੀਨ।
ਭਿਰਯੋ ਆਪ ਕੇ ਸੰਗ ਜੰਗ ਮਹਿਂ,
ਪਾਇ ਪਰਾਜਯ ਅਪਜਸ ਲੀਨਿ।
ਰਹਯੋ ਬਿਸੁਰਤ, ਸਰਯੋ ਨਹੀਂ ਕਛੁ
ਤੁਮਰੀ ਮਹਿਮਾ ਲਖੀ ਨ ਪੀਨ[1]।

[1]ਭਾਰੀ।

ਭੀਮਚੰਦ ਅਬਿ ਮਨ ਬਿਲੰਦ ਛਲ,
ਸੰਧਿ ਆਪ ਹੀ ਰਿਪੁ ਸੋਂ ਕੀਨਿ ॥੧੭॥
ਜੌ ਕਰਿ ਨਹੀਂ ਸੰਘਾਰਹੁ ਦਯਾਲਹਿ
ਤੌ ਇਹ ਹਾਰ ਪਾਇ ਬਿਚ ਜੰਗ[1]।

[1]ਜੇ ਕਰ (ਆਪ) ਦਿਆਲ ਨੂੰ ਨਾ ਮਾਰਦੇ ਤਾਂ ਇਹ (ਜ਼ਰੂਰ) ਜੰਗ ਵਿਚ ਹਾਰ ਪਾਂਵਦਾ।

ਬ੍ਰਿੰਦ ਦਰਬ ਦੈਹੈ[1] ਹਿਤ ਦੰਡਹਿ
ਅਲਫ ਖਾਨ ਲੇਤੋ ਬਲਿ ਸੰਗ।

[1]ਭੀਮ ਚੰਦ) ਦੇਂਦਾ।

ਕਰਿ ਸਹਾਇ ਕੌ ਰਖਿ ਬਚਾਇ ਕਰਿ,
ਪੀਛੇ ਰਾਖਯੋ ਇਸ ਬਿਧਿ ਰੰਗ।
ਬਿਨ ਰਾਵਰ ਕੀ ਮਰਜ਼ੀ ਪੂਛੇ
ਕਰੀ ਬਾਰਤਾ ਅਬਹਿ ਕੁਢੰਗ' ॥੧੮॥
ਸੁਨਿ ਕੈ ਸ਼੍ਰੀ ਮੁਖ ਤੇ ਫੁਰਮਾਯੋ
'ਪਰਬਤ ਬਾਸੀ ਨਰ ਸਮੁਦਾਇ।
ਪਾਥਰ ਪੂਜਕ ਪਾਥਰ ਬੁੱਧੀ,
ਜਲ ਮਹਿਂ ਪਾਥਰ ਰਹੈ ਸਦਾਇ।
ਨਹਿਂ ਭੀਜਹਿ ਅਤਿ ਧਰਹਿ ਨਿਠੁਰਤਾ[1],
ਤਯੋਂ ਮਨਮੁਖ ਇਹ ਜਾਨੇ ਜਾਇਂ।

[1]ਕਠੋਰਤਾ।

ਬਿਨ ਮਤਲਬ ਇਹ ਮੀਤ ਨ ਕਿਸ ਕੇ,
ਬਿਨਸੇ ਕੂਰੇ ਸਹਿਜ ਸੁਭਾਇ[1]' ॥੧੯॥

[1]ਮਤਲਬ ਦੇ) ਦੂਰ ਹੋਇਆਂ ਸੁਭਾਵਕ ਹੀ ਝੂਠੇ ਹਨ। (ਅ) ਝੂਠੇ ਆਪੇ ਨਾਸ਼ ਹੋ ਜਾਣਗੇ।

ਇਸ ਬਿਧਿ ਕਰਤਿ ਬਾਰਤਾਲਾਪਹਿ
ਚਲੇ ਆਇਂ ਸਤਿਗੁਰ ਭਗਵਾਨ।
ਆਲਸੂਨ[1] ਇਕ ਗ੍ਰਾਮ ਨਿਹਾਰਯੋ

[1]ਨਾਮ ਹੈ ਪਿੰਡ ਦਾ।

ਹੁਤੋ ਪੰਥ ਮਹਿਂ ਬਸੈ ਮਹਾਨ।
ਦੁੰਦਭਿ ਬਜਤਿ ਲੋਕ ਨਿਕਸੇ ਸਨਿ
ਬਾਲਿਕ ਬੂਢੇ ਜੇਤਿਕ ਜ੍ਵਾਨ।
ਊਚੇ ਥਾਨ ਥਿਰੇ ਅਵਿਲੋਕਤਿ
ਅਸਵਾਰੀ ਪ੍ਰਭੁ ਕੀ ਦੁਤਿਖਾਨ[1] ॥੨੦॥ [1]ਸ਼ੋਭਾ ਦੀ ਖਾਣ।
ਆਨ ਅਕੋਰ ਨ ਆਗੇ ਅਰਪੀ,
ਨਮੋ ਨ ਕੀਨੀ ਜੋਰੇ ਹਾਥ।
ਮਤਿ ਮੂਰਖ ਨਿਜ ਰਾਜੇ ਕੇ ਬਲ
ਮਦ ਕਰਿ ਨਹਿਂ ਪ੍ਰਤਾਪ ਲਖਿ ਨਾਥ[1]। [1]ਸ੍ਰੀ ਕਲਗੀਧਰ ਜੀ ਦਾ।
ਹੁਤੋ ਹੁਤਾਸਨ ਕੋਪ ਅੱਗ੍ਰ ਕਿਛ[1] [1]ਅੱਗੇ ਹੀ ਕ੍ਰੋਧ ਰੂਪ ਅੱਗ ਕੁਛਕ ਸੀ।
ਗਿਰਪਤਿ ਭੀਮਚੰਦ ਕੇ ਸਾਥ।
ਮਨੋ ਅਹੂਤੀ ਪਰੀ ਦਿਪਤਹਿਤ[1] [1]ਪ੍ਰਕਾਸ਼ਨ ਵਾਸਤੇ।
ਨਹਿਂ ਗ੍ਰਾਮੀਨ[1] ਨਿਮਾਯੋ ਮਾਥ ॥੨੧॥ [1]ਪੇਂਡੂਆਂ ਨੇ।
ਆਲਸੂਨ ਕੀ ਦਿਸ਼ਿ ਅਵਲੋਕਜੋ,
ਗੁਰੂ ਪ੍ਰਤਾਪੀ ਆਇਸੁ ਦੀਨ[†]।

[†]ਤ੍ਵਾਰੀਖ ਖਾਲਸਾ ਵਿੱਚ ਲਿਖਿਆ ਹੈ ਕਿ ਆਲਸੂਨ ਵਾਲੇ ਭੀਮਚੰਦ ਦੇ ਪੱਖੀ ਸਨ ਤੇ ਸਿੱਖਾਂ ਨਾਲ ਕ੍ਰੋਧ ਰਖਦੇ ਸੀ, ਉਹਨਾਂ ਦੋ ਤਿੰਨ ਵਾਰ ਅੱਗੇ ਸੰਗਤ ਬੀ ਲੁਟੀ ਸੀ ਤੇ ਹੁਣ ਉਨ੍ਹਾਂ ਨੇ ਸਿੱਖਾਂ ਨੂੰ ਵੱਧ ਘੱਟ ਬੋਲ ਕੇ ਖਿਝਾਇਆ, ਇਸ ਕਰਕੇ ਦੀਵਾਨ ਨੰਦ ਚੰਦ ਨੇ ਹੱਲਾ ਬੋਲ ਕੇ ਉਹਨਾਂ ਨੂੰ ਠੀਕ ਕੀਤਾ, ਇਸਤ੍ਰੀ ਬਾਲਿਕ ਬ੍ਰਿੱਧ ਨੂੰ ਸਿੱਖਾਂ ਨੇ ਕੁਛ ਨਾ ਕਿਹਾ। ਸੁਰੇਂਦ੍ਰ ਸ਼ਰਮਾ ਦੇ ਲਿਖੇ ਦਸਮ ਗੁਰੂ ਜੀ ਦੇ ਜੀਵਨ ਵਿਚ ਐਉਂ ਲਿਖਤ ਹੈ:-ਰਾਸਤੇ ਮੇਂ ਭੀਮ ਕੇ ਘਰਾਣੇ ਕੇ ਕੁਛ ਰਾਜਪੂਤੋਂ ਨੇ ਸਿੱਖੋਂ ਸੇ ਛੇੜ ਛਾੜ ਕੀ। ਇਸ ਗਾਂਵ ਮੇਂ ਅਨੇਕ ਅਵਸਰੋਂ ਪਰ ਪਹਿਲੇ ਬੀ ਸਿੱਖ ਯਾਤ੍ਰੀਓਂ ਕੋ ਤੰਗ ਕੀਆ ਗਿਆ ਥਾ, ਇਨ ਲੋਗੋਂ ਸੇ ਅੱਛੀ ਤਰ੍ਹਾਂ ਸੁਲਝ ਲੇਨੇ ਕਾ ਸਿੱਖੋਂ ਕੋ ਇਸ ਸਮੇਂ ਉਚਿਤ ਅਵਸਰ ਮਿਲ ਗਿਆ। ਕਵੀ ਸੰਤੋਖ ਸਿੰਘ ਜੀ ਨੇ ਬੀ ਅੱਗੇ ਰੁਤ ੩ ਅੰਸੂ ੩੩ ਅੰਕ ੩ ਤੋਂ ੬ ਵਿੱਚ ਪਤਾ ਦਿੱਤਾ ਹੈ ਕਿ ਜਿੱਥੋਂ ਦੇ ਲੋਕ ਸੰਗਤ ਨੂੰ ਲੁਟਿਆ ਕਰਦੇ ਸਨ ਯਥਾ: "ਪੰਥ ਬਿਸਾਲ ਬਿਦਤ ਨਿਤ ਭਯੋ। ਸਭਿਨਿ ਚੁਗਿਰਦੇ ਡਰ ਉਪਜਯੋ। ਸਿੰਘਨ ਕੋ ਸੰਘਰ ਲਖਿ ਗਾਢੋ। ਕੋ ਨ ਸੁਭਟ ਆਗੇ ਹੁਇ ਠਾਂਢੋ ॥ ੩ ॥ ਹਤਹਿਂ ਤੁਫੰਗਨਿ ਕੋ ਕਰਿ ਹੇਲਾ। ਊਪਰ ਪਰਹਿਂ ਰੇਲ ਅਰੁ ਪੇਲਾ। ਤਬਿ ਤੇ ਡਰ ਧਰਿ ਗ੍ਰਾਮ ਬਿਸਾਲਾ। ਸੰਗਤ ਕੋ ਨ ਕਹੈਂ ਕਿਸ ਕਾਲਾ ॥ ੪ ॥ ਸੰਧਜਾ ਸੁਬਹਿ ਚਲੀ ਮਗ ਆਵੈ। ਦੁਸ਼ਟ ਮਿਲਹਿ ਕੋ ਹਾਥ ਨ ਪਾਵੈ। ਪ੍ਰਥਮੈ ਆਲਸੂਨ ਕਹੁ ਮਾਰਾ। ਨੂਹ ਬਜਰੂੜ ਬਹੁਰ ਸੰਘਾਰਾ ॥ ੫ ॥ ਜੋ ਅਬਿ ਸੰਗਤ ਕੋ ਕਰਿ ਪਾਵੈ। ਤਿਨ ਮਾਨਿੰਦ ਆਪ ਉਜਰਾਵੈ। ਲੇਨਿ ਰਹੈ ਦੇਨੋ ਬਨ ਜਾਇ। ਮਰਨ ਹੋਇ ਪੁਨ ਘਰ ਉਪਜਾਇਂ" ॥ ੬ ॥

'ਨੰਦ ਚੰਦ ਲੇ ਬ੍ਰਿੰਦ ਬਾਹਿਨੀ
ਲੂਟਹੁ ਗ੍ਰਾਮ ਵਸਤੁ ਲਿਹੁ ਛੀਨ।
ਅਰਹਿ ਪ੍ਰਹਾਰਹੁ, ਵਹਿਰ ਨਿਕਾਰਹੁ,
ਦੇਹੁ ਤਿਦਾਰਕ[1] ਕੁਮਤਿ ਮਲੀਨ। [1]ਸਜ਼ਾ।
ਰਾਜਾ ਮੂਢ ਪ੍ਰਜਾ ਜੁਤਿ ਜਾਨਹਿਂ
ਸਹਹਿਂ ਅਵੱਗਜਾ ਕੋ ਦੁਖ ਪੀਨ' ॥੨੨॥
ਸੁਨਿ ਦਿਵਾਨ ਰਿਸ ਠਾਨਿ ਮਹਾਨੀ

ਮਾਨ ਹੁਕਮ ਲੈ ਸੁਭਟਨ ਜਾਲ।
ਭਯੋ ਪ੍ਰਵੇਸ਼ ਬਖਾਨਜੋਂ ਊਚੇ
'ਲੂਟ ਲੇਹੁ ਇਨ ਕੌ ਧਨ ਮਾਲ।'
ਸੁਨਿ ਜੋਧਾ ਤਬਿ ਧਾਮ ਧਰੇ ਸਭਿ
ਬਾਸਨ[1] ਬਸਨ[2] ਸਮਾਜ ਬਿਸਾਲ। — [1]ਰੋਕ। [2]ਭਾਂਡੇ।
ਬਸਤ੍ਰ ਬਿਭੂਖਣ ਮਹਿਖਿ ਤਰੁਗੰਨਿ
ਛੀਨ ਲੀਨਿ ਸਭਿ ਬਲ ਕੇ ਨਾਲ ॥੨੩॥
ਜੋ ਅਰ ਪਰੇ[1] ਸੁ ਅਰਿ ਕਰਿ[2] ਮਾਰੇ — [1]ਬਸਤਰ। [2]ਅੜੇ।
ਕਾਤੁਰ ਕਟੇ ਤਰਜਨਾ ਸੰਗ[1]। — [1]ਵੈਰੀ (ਜਾਣਕੇ)।
ਕੇਤਿਕ ਡਰ ਕਰਿ ਘਰ ਮਹਿਂ ਦੁਰ ਕਰਿ
ਦਬਕ ਰਹੇ ਉਸਕੇ ਨਹਿਂ ਅੰਗ[1]। — [1]ਤਾੜਨਾ ਕੀਤੀ।
ਕੋ ਦੂਰ ਦੂਰ ਕਰਿ[1] ਗਏ ਭਾਜ ਕਰਿ — [1]ਹਿਲਾਏ ਨਹੀਂ।
ਬਹੁਰ ਨ ਮੁਰੇ ਮਹਾਂ ਦੁਖ ਢੰਗ।
ਕੋ ਘਾਇਲ ਹ੍ਵੈ ਤਰਫਤਿ ਮੁਰਛਤਿ,
ਕੋ ਸ਼੍ਰੋਣਤ ਕਰਿ ਭਏ ਸੁਰੰਗ[1] ॥੨੪॥ — [1]ਛੁਪ ਛੁਪ ਕੇ।
ਕਿਤਿਕ ਸਮੁਖ ਹੁਇ ਪ੍ਰਾਨਨ ਕੌ ਤਜਿ
ਮਰਿ ਸ਼ਸ਼ਤ੍ਰਨ ਤੇ ਹ੍ਵੈ ਕਰਿ ਘਾਤਿ[1]। — [1]ਲਾਲ।
ਛੋਰਿ ਸਦਨ ਚਹੁੰ ਓਰ ਪਲਾਏ
ਜਮ ਸਮ ਜਾਨਿ ਰਿਦੈ ਡਰਪਾਤਿ[1]। — [1]ਸ਼ਸਤ੍ਰਾਂ ਨਾਲ ਜ਼ਖਮੀ ਹੋ ਕੇ ਮਰੇ।
ਲੁਟਜੋ ਦਲ ਨੇ ਗ੍ਰਾਮ ਵਸਤੁ ਸਭਿ
ਕਰਿ ਉਜਾਰ ਕੀ ਸਮ ਮਗ ਜਾਤਿ[1]। — [1]ਡਰੇ।
ਫਤੇ ਕੀਨਿ ਰਿਪੁ ਹਤੇ ਜਿਤੇ ਤਹਿਂ,
ਦੁੰਦਭਿ ਬਜੇ ਸੁਨਤਿ ਥਰਕਾਤਿ[1] ॥੨੫॥ — [1]ਰਾਹੇ ਟੁਰ ਪਾਏ। (ਅ) ਰਸਤੇ ਜਾਂਦਿਆਂ।
ਸ਼੍ਰੀ ਸਤਿਗੁਰ ਕੌ ਇਮ ਪ੍ਰਤਾਪ ਲਖਿ
ਨਿਕਟ ਨਿਕਟ ਕੇ ਗ੍ਰਾਮ ਜਿ ਬ੍ਰਿੰਦ।
ਤ੍ਰਾਸ ਧਾਰਿ ਹੰਕਾਰ ਤਜਾਗ ਕਰਿ
ਦੇ ਦੇ ਮਿਲਹਿਂ ਅਕੋਰ ਬਿਲੰਦ।
-ਪ੍ਰਭੁ ਕੇ ਕ੍ਰੋਧ ਬਚੇ ਨਹਿਂ ਕਸੌਂ ਹੂੰ,
ਨਹਿ ਸਹਾਇਤਾ ਹੋਇ ਨਰਿੰਦ[1]। — [1]ਕੰਬੇ।
ਦੁਗਧ ਦਧੀ ਸਿਖ ਲੇਤਿ ਸਭਿਨਿ ਤੇ
ਸਮੁਖ ਨ ਬੋਲਹਿਂ ਕਰਹਿਂ ਨਿਕੰਦ[1] ॥੨੬॥ — [1]ਰਾਜਾ ਦੀ।

ਦੋਹਰਾ:

ਮਾਰਿ ਗ੍ਰਾਮ ਕੌ† ਲੇ ਫਤੇ, ਧਰਤਿ ਅਨੰਦ
ਬਿਲੰਦ।

†ਆਲਸੂਨ ਪਿੰਡ ਵਿੱਚ ਸਿੱਖਾਂ ਤੇ ਸੰਗਤਾਂ ਦੀ ਲੁੱਟ ਦਾ ਮਾਲ ਬਹੁਤ ਸੀ ਤੇ ਘਰ ਘਰ ਜਮਾ ਸੀ, ਜੈਸਾ ਤਵਾ: ਖਾਲਸਾ ਤੇ ਹੋਰ ਥੋਂ ਪਤਾ ਲਗਦਾ ਹੈ ਕਿ ਉਹ ਸਦਾ ਲੁਟਦੇ ਰਹਿੰਦੇ ਸਨ, ਸੋ ਉਹ ਮਾਲ ਜੋ ਲੁੱਟਾਂ ਦਾ ਉਨ੍ਹਾਂ ਪਾਸ ਸੀ, ਸਿਖ ਉਹ ਲੁੱਟਕੇ ਲਿਆਏ ਸੀ ਤੇ ਹੋਰ ਕੁਛ ਦੰਡ ਵਜੋਂ ਬੀ ਲੁਟਿਆ ਹੋਊ। ਛੇਵੇਂ ਸਤਿਗੁਰਾਂ ਦੇ ਵੇਲੇ ਤੋਂ ਲੁੱਟ ਮਨ੍ਹੇਂ ਸੀ। ਜਿਥੇ ਕਿਤੇ ਲੁਟ ਲੈਣ ਦਾ ਜ਼ਿਕਰ ਆਇਆ ਹੈ ਓਥੇ ਲੁੱਟੇ ਸਾਮਾਨ ਵਾਪਸ ਲੈਣ ਦਾ ਯਾ ਦੁਸ਼ਟਾਂ ਤੇ ਕੀਤੇ ਅਤਯਾਚਾਰਾਂ ਦਾ ਦੰਡ ਦੇਣ ਕਾਰਨ ਲੁੱਟ ਦਾ ਸਦੀਵ ਸਮਝ ਲੈਣਾ ਚਾਹੀਏ। ਅਕਰਾਣ ਕਿਸੇ ਨੂੰ ਕਦੇ ਮਾਰਨ ਲੁੱਟਣ ਦੀ ਆਗਯਾ ਨਹੀਂ ਹੋਈ।

ਪ੍ਰਵਿਸ਼ੇ ਸ਼੍ਰੀ ਆਨੰਦਪੁਰਿ, ਤੇਗ ਬਹਾਦਰ
ਨੰਦ ॥੨੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਆਲਸੂਨ ਲੁਟਨ' ਪ੍ਰਸੰਗ ਬਰਨਨੰ ਨਾਮ ਤੀਨ ਚੱਤਵਾਰਿਸੰਤੀ ਅੰਸੂ ॥੪੩॥

## ੪੪. [ਆਨੰਦਪੁਰ। ਬਾਬਾ ਜ਼ੋਰਾਵਰ ਸਿੰਘ ਜੀ ਜਨਮ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਸੁਨਿ ਸਤਿਗੁਰ ਆਗਵਨ ਕੌ, ਪੁਰਿ ਜਨ ਉਰ ਹਰਖਾਇ।
ਨਿਕਸੇ ਆਗੂ ਲੇਨਿ ਹਿਤ, ਸਾਦਰ ਮਿਲੇ ਸੁ ਆਇ ॥੧॥

ਨਿਸ਼ਾਨੀ ਛੰਦ:

ਲੇ ਲੇ ਅਨਿਕ ਅਕੋਰ ਕੋ, ਕਰਿ ਗੁਰ ਸੋਂ ਮੇਲਾ।
ਦਰਸ਼ਨ ਕੌ ਆਨੰਦ ਲੇ, ਕਰਿ ਜਨਮ ਸੁਹੇਲਾ।
ਧੁਨਿ ਦੁੰਦਭਿ ਰਣਜੀਤ ਕੀ, ਸੁਨਿ ਸੁਨਿ ਗਨ ਆਵਹਿਂ।
ਦੌਰ ਦੌਰ ਪੁਰਿ ਪੌਰ ਤਜਿ, ਦਲ ਯੁਤਿ ਦਰਸਾਵੈਂ ॥੨॥
ਮੰਗਲ ਅਨਿਕ ਪ੍ਰਕਾਰ ਕੇ, ਪੁਰਿ ਬਿਖੈ ਰਚੰਤੀ।
ਪੌਰ ਪੌਰ ਪਰ ਸਸਿਮੁਖੀ[1], ਥਿਰ ਹੁਇ ਦਰਸੰਤੀ।
ਪ੍ਰਵਿਸ਼ੇ ਪ੍ਰਭੁ ਬਜ਼ਾਰ ਮਹਿਂ, ਦੇਖਤਿ ਨਰ ਨਾਰੀ।
ਗਨ ਚਕੋਰ ਜਨੁ ਚੰਦ ਕੋ, ਆਗਮਨ ਬਿਚਾਰੀ ॥੩॥
ਪੁਸ਼ਪਨ ਕਉ ਬਰਖਾਵਹੀਂ, ਗੁੰਦਤਿ ਦੈਂ ਮਾਲਾ[1]।
ਗ੍ਰਹਨ ਕਰਤਿ ਲਖਿ ਭਾਵ ਕਉ, ਹੁਇ ਹਰਖ ਬਿਸਾਲਾ।
ਚਖ ਬਿਸਤਿਰਤਿ ਸਰੋਜ ਤੇ[1], ਸਭਿ ਕੀ ਦਿਸ਼ਿ ਦੇਖੈਂ।
ਕੁਸ਼ਲ ਪ੍ਰਸ਼ਨ ਸਭਿ ਸੋਂ ਕਰਹਿਂ, ਦੇ ਮੋਦ ਬਿਸ਼ੇਖੈਂ ॥੪॥
ਭਾਟ ਨਕੀਬ ਪੁਕਾਰਤੇ, ਸਭਿ ਅੱਗ੍ਰ ਚਲੰਤੇ।

[1]ਚੰਦ੍ਰ ਮੁਖੀ (= ਇਸਤ੍ਰੀਆਂ)।

[1]ਗੁੰਦੀਆਂ ਮਾਲਾ ਦਿੰਦੀਆਂ ਹਨ।

[1]ਖਿੜੇ ਹੋਏ ਕਮਲ ਵਤ ਨੇਤ੍ਰਾਂ ਨਾਲ।

ਸੁਜਸੁ ਬਖਾਨਤਿ ਪ੍ਰਭੂ ਕਉ, ਸਭਿਹੂੰਨ ਸੁਨੰਤੇ।
ਪ੍ਰਵਿਸ਼ਹਿਂ ਸਤਿਗੁਰ ਦੁਰਗ ਮਹਿਂ, ਜੋ ਬਨਜੋ ਨਵੀਨਾ।
ਭਾਂਤ ਭਾਂਤ ਕੇ ਗ੍ਰਿਹ ਰਚੇ, ਸੁਖਦਾ ਦੁਤਿ ਭੀਨਾ ॥੫॥
ਉਤਰਿ ਤੁਰੰਗਮ ਤੇ ਗਏ, ਸੁੰਦਰ ਘਰ ਮਾਂਹੀ।
ਪੀਠ ਪਲੰਘ ਕੀ ਪਰ ਥਿਰੇ, ਧਰਿ ਆਯੁਧ ਪਾਹੀ।
ਨੰਦ ਚੰਦ ਪ੍ਰੋਹਤ ਦੁਤੀ, ਅਰੁ ਤੀਨਹੁ ਭ੍ਰਾਤਾ।
ਆਇਸੁ ਤੇ ਨਿਜ ਨਿਜ ਸਿਵਰ, ਉਤਰੇ ਸੁਖਦਾਤਾ[1†] ॥੬॥
ਸਭਿ ਸੈਨਾ ਕੇ ਸੂਰਮੇ, ਆਇ ਸੁ ਲੁਟ ਲਜਾਏ[1†]।
ਵਸਤੁ ਸੰਭਾਰ ਉਤਾਰ ਕਰਿ, ਨਿਜ ਸਿਵਰ ਸੁਹਾਏ।
ਖਾਨ ਪਾਨ ਕਰਿ ਜਾਮਨੀ, ਹੁਇ ਸੁਪਤ ਬਿਤਾਈ।
ਟਿਕੇ ਸਕਲ ਸੁਖ ਪਾਇ ਕਰਿ, ਜੋਧਾ ਸਮੁਦਾਈ ॥੭॥
ਭਈ ਪ੍ਰਾਤਿ ਜਾਗੇ ਪ੍ਰਭੂ, ਕਰਿ ਸੌਚ ਸ਼ਨਾਨਾ।
ਚਾਰ ਘਰੀ ਦਿਨ ਚਰੇ ਤੇ, ਨਿਜ ਲਾਇ ਦਿਵਾਨਾ।
ਚਹੁੰਦਿਸ਼ਿ ਕੀ ਗਨ ਸੰਗਤਾਂ, ਇਕਠੀ ਪੁਰਿ ਹੋਈ।
ਕਰਜੋ ਹੁਕਮ 'ਅਬਿ ਆਇ ਕੈ, ਦਰਸਹਿ ਸਭਿ ਕੋਈ' ॥੮॥
ਗਯੋ ਮੇਵਰਾ ਸਭਿਨਿ ਪਹਿ, ਗੁਰ ਆਇਸੁ ਗਾਈ।

[1]ਸੁਖਦਾਤੇ ਦੀ ਆਗਿਆ ਨਾਲ। †ਪਾ:-ਸੁਖਗਾਤਾ।

[1]ਨਾਲ) ਜੋ ਲੁੱਟ ਲਿਆਏ ਸੀ। †ਦੇਖੋ ਪਿਛਲੇ ਪੰਨੇ ਦੀ ਟੂਕ।

ਸੁਨਿ ਸ਼੍ਰੋਨਨ ਮਹਿਂ ਅਨੰਦ ਭਾ, ਤੂਰਨ ਸਮੁਦਾਈ।
ਨਾਨਾ ਲੀਨਿ ਅਕੋਰ ਕਉ, ਉਤਲਾਵਤਿ ਆਏ।
ਮਨੋ ਤ੍ਰਿਖਾਤੁਰ ਤਾਲ ਕੀ, ਸੁਧਿ ਸੁਨਿ ਕਰਿ ਧਾਏ ॥੯॥
ਚਮਰ ਚਲਾਚਲ ਚਾਰੁ ਹ੍ਵੈ, ਜਨੁ ਕਿਰਨ ਸਕੇਲੀ[1]। [1]ਮਾਨੋ ਕਿਰਨਾਂ ਇਕੱਠੀਆਂ ਕੀਤੀਆਂ ਹਨ।
ਝੂਲਤਿ ਕਲਗ਼ੀ ਸੀਸ ਪਰ, ਦਮਕਤਿ ਦੁਤਿ ਮੇਲੀ[1]। [1]ਮੇਲਕੇ।
ਰੰਗਦਾਰ ਦਸਤਾਰ ਕੋ, ਬੰਧੇਜ[1] ਅਨੂਠੋ। [1]ਬੰਨ੍ਹਕੇ, ਬੰਦਸ਼।
ਜਿਗਾ ਜਵਾਹਰ ਜਗਮਗੈ, ਜ਼ਾਹਰ ਛਬਿ ਵੂਠੋ[1] ॥੧੦॥ [1]ਛਬੀ ਵੱਸ ਰਹੀ ਹੈ।
ਬਦਨਚੰਦ ਅਹਿਲਾਦ ਕਰਿ[1], ਮੰਡਲ ਬਡ ਰੂਰਾ। [1]ਅਨੰਦ ਕਰਨ ਵਾਲਾ।
ਕੁੰਡਲ ਡੋਲਤਿ ਕਰਨ ਯੁਗ, ਸ਼ੋਭਤਿ ਗੁਰ ਸੂਰਾ।
ਕਮਲ ਪਾਂਖਰੀ ਆਂਖ ਜੁਗ, ਪੈਨੀ ਜੁਗ ਕੋਰਾ[1]। [1]ਕੋਨਿਆਂ ਤੋਂ।
ਲਾਜ ਜਹਾਜ ਕ੍ਰਿਪਾ ਭਰੇ, ਦੇਖਤਿ ਸਿਖ ਓਰਾ ॥੧੧॥
ਸ਼ਮਸ ਸਜਾਮ ਸੁੰਦਰ ਗਿਰਦ, ਲਘੁ ਲਘੁ ਸਮੁਦਾਈ।
ਸਹਿਜ ਸੁ ਚਿੱਕ੍ਰਨ ਕੇਸ਼ ਸ਼ੁਭ, ਅਸ ਉਪਮਾ ਗਾਈ।
ਰਤਨ ਉਡਗ, ਮੁਖ ਚੰਦ ਢਿਗ, ਪਸਰਜੋ ਤਮ ਜਾਲਾ[1]। [1]ਭਾਵ ਰਤਨ ਤਾਰੇ ਹਨ, ਚੰਦ੍ਰਮਾਂ ਮੁਖੜਾ ਹੈ ਦਾੜ੍ਹਾ ਹਨੇਰਾ ਹੈ। [ਸਾਫੇ ਦੇ ਲੜ ਤੇ ਜੋ ਮੱਥੇ ਤੇ ਪਲਮਦ ਹੈ ਉਸਦੀ ਝਾਲਰ ਅੱਗੇ ਮੋਤੀ ਲਗੇ ਹਨ, ਉਹਨਾਂ ਰਤਨਾਂ ਵਲ ਇਸ਼ਾਰਾ ਜਾਪਦਾ ਹੈ ਜਿਗਾ ਵਿੱਚ ਬੀ ਜ੍ਵਾਹਰ ਪਿਛੇ ਦੱਸ ਆਏ ਹਨ। ਕਰਨ ਕੁੰਡਲਾਂ ਵਿਚ ਜੋ ਰਤਨ ਹੁੰਦੇ ਹਨ ਉਹਨਾਂ ਤੋਂ ਬੀ ਮੁਰਾਦ ਹੋ ਸਕਦੀ ਹੈ।
ਦਿਪਤਿ ਦਸਨ ਮੁਸ਼ਕਜਾਨ ਜੁਤਿ, ਦੁਤਿ ਚਾਰੁ ਬਿਸਾਲਾ ॥੧੨॥

ਮਨਹੁ ਸੁਰਨਿ ਕੀ ਸਭਾ ਮਹਿਂ, ਕਮਲਾਸਨ ਬੈਸੇ।
ਸਿਖ ਸੰਗਤਿ ਕੇ ਬੀਚ ਪ੍ਰਭੁ, ਸ਼ੋਭਤਿ ਦੁਤਿ ਐਸੇ।
ਦਰਸ਼ਨ ਕਰਿ ਕਰਿ ਬੰਦਨਾ, ਗਨ ਅਰਪਿ ਅਕੋਰੈਂ।
ਬੈਠਤਿ ਹੈਂ ਚਹੁਂਦਿਸ਼ਾ ਮਹਿਂ, ਦੋਨਹੁ ਕਰ ਜੋਰੈਂ ॥੧੩॥
ਜਸ ਜਸ ਧਰਿ ਧਰਿ ਭਾਵਨਾ, ਸਤਿਗੁਰੁ ਦਰਸੰਤੇ।
ਤਸ ਤਸ ਪੁਰਵਤਿ ਸੰਗਤਾਂ, ਅਰਦਾਸ ਕਰੰਤੇ।
ਕ੍ਰਿਪਾ ਦ੍ਰਿਸ਼ਟਿ ਸਭਿਹੁਂਨ ਪਰ, ਡਾਰਤਿ ਦਿਸ਼ਿ ਚਾਰੇ।
ਮਨਹੁ ਸ੍ਰਿਸ਼ਟ ਕਰ ਉਤਪਤੀ, ਬਿਧ ਤਿਨਹੁ ਨਿਹਾਰੇ[1] ॥੧੮॥
ਜਾਮ ਥਿਰੇ ਬਿਚ ਸਭਾ ਕੇ, ਦਰਸ਼ਨ ਕੋ ਦੀਨਾ।
ਕਰਿ ਨਿਹਾਲ ਤਬਿ ਸੰਗਤਾਂ, ਉਠਿਬੇ ਮਨ ਕੀਨਾ।
ਅਪਨ[†] ਸਦਨ ਮਹਿਂ ਪੁਨ ਗਏ, ਬੈਠੇ ਗੁਨਖਾਨੀ।
ਭੋਜਨ ਥਾਰ ਪਰੋਸਜੋ, ਆਨਜੋਂ ਤਿਹ ਥਾਨੀ ॥੧੫॥
ਅਚਜੋ ਸ੍ਵਾਦ ਮਨ ਭਾਵਤੇ, ਛੁਧਤੇ ਤ੍ਰਿਪਤਾਏ।
ਢਰੇ ਦੁਪਹਿਰੇ ਸਤਿਗੁਰੂ ਲੋਚਨ ਅਲਸਾਏ।
ਪੌਢੇ ਮ੍ਰਿਦੁਲ ਪ੍ਰਯੰਕ ਕਰ, ਕੁਛ ਕੀਨਿ ਅਰਾਮੂ।
ਸਵਾ ਜਾਮ ਦਿਨ ਕੇ ਰਹੇ, ਜਾਗੇ ਸੁਖ ਧਾਮੂ ॥੧੬॥
ਗਰੀ ਬਦਾਮਨ ਆਇ ਗਨ, ਰਗੜੀ

[1]ਮਾਨੋਂ (ਰਚ ਕੇ ਸ੍ਰਿਸ਼ਟੀ ਨੂੰ) ਬ੍ਰਹਮਾ ਦੇਖਦਾ ਹੈ।

[†]ਪਾ:-ਅਪਰ।

ਸ਼ਰਦਾਈ।
ਬਿਜੀਆ ਆਦਿਕ ਜਿਹ ਅਧਿਕ, ਤਿਸ ਬੀਚ ਘੁਟਾਈ।
ਆਨੀ ਦਾਸਨ ਤਜਾਰ ਕਰਿ, ਪਿਖਿ ਹੁਕਮ ਬਖਾਨਾ।
'ਹੁਤੀ ਅਫੀਮ ਬਿਦੇਸ਼ ਕੀ, ਜਿਮ ਅਮਲ ਮਹਾਨਾ ॥੧੭॥
ਬਹੁ ਤਰੀਫ ਸਿਖ ਨੇ ਕਰੀ, ਸੋ ਕੋਸ਼ ਮਝਾਰਾ।
ਆਨੋ ਇਹਾਂ ਨਿਕਾਸ ਕਰਿ, ਜਿਸ ਅਮਲ ਕਰਾਰਾ।'
ਕੋਸ਼ਪ[1] ਢਿਗ ਸੇਵਕ ਗਯੋ, ਸਭਿ ਬਾਤਿ ਜਨਾਈ।
ਕਹਿ ਕਰਿ ਪਤੇ ਬਿਦੇਸ਼ ਕੇ, ਤਿਸ ਛਿਨ ਨਿਕਸਾਈ ॥੧੮॥

[1]ਖਜ਼ਾਨਚੀ

ਆਨੀ ਤੁਰਤ ਸਮੀਪ ਗੁਰ, ਕਰ ਧਰੀ ਨਿਹਾਰੀ।
ਦ੍ਵੈ ਰੰਚਕ[1] ਪਰਮਾਨ ਸਮ, ਅੰਗੁਰੀਨ ਸੁਧਾਰੀ।

[1]ਦੋ ਰਤੀ ਭਰ।

ਕਰਿ ਗੁਲਕਾ ਕਰ ਤਰ ਧਰੀ[1] ਲੇ ਬਹੁਰ ਕਟੋਰਾ।

[1]ਗੋਲੀ ਬਣਾਕੇ ਹੱਥ ਦੀ ਤਲੀ ਤੇ ਧਰੀ।

ਕਰਜੋ ਖਾਨ ਪਾਨ ਸੁਖਾ ਤਬੈ, ਹਿਤ ਮਾਦਕ ਜੋਰਾ[1] ॥੧੯॥

[1]ਜ਼ੋਰ ਦਾ ਨਸ਼ਾ ਲੈਣ ਲਈ।

ਮਾਵਾ ਖਾਇ ਅਫੀਮ ਕੋ[1]†, ਪੁਨ ਸੌਚ ਸ਼ਨਾਨੇ।

[1]ਅਫੀਮ ਦਾ ਮਾਵਾ ਖਾਕੇ।

†ਹਿਸਾਬ ਕਰਨ ਤੇ ਗੁਰੂ ਜੀ ਦੀ ਉਮਰਾ ਇਸ ਵੇਲੇ ੨੩, ੨੪ ਬਰਸ ਦੀ ਨਿਕਲਦੀ ਹੈ, ਇਸੇ ਵੇਲੇ ਅਫੀਮ ਲਗ ਜਾਣੀ ਕਿਵੇਂ ਬੀ ਸੰਭਵ ਨਹੀਂ। ਪੰਜਾਬ ਵਿਚ ਅਕਸਰ ਅਫ਼ੀਮ ਬੁਢੇਪੇ ਵਿਚ ਸ਼ੁਰੂ ਹੁੰਦੀ ਹੈ। ਚੜ੍ਹਦੀ ਜਵਾਨੀ ਹੈ, ਬਲ ਅਮਿੱਤ ਹੈ, ਸੂਰਮਗਤੀ ਕਮਾਲ ਦੀ ਹੈ, ਆਪ ਅਵਤਾਰ ਹਨ, ਨਸ਼ਿਆਂ ਤੋਂ ਮਨ੍ਹੇ ਕਰਦੇ ਹਨ, ਤਮਾਕੂ ਤੱਕ ਦਾ ਵਰਤਣਾ ਹਰਾਮ ਕਰਾਰ ਦੇਂਦੇ ਹਨ, ਕੈਮੁੱਤਿਕ ਨਜਾਜ ਅਨੁਸਾਰ ਉਨ੍ਹਾਂ ਨੂੰ ਭੰਗ ਤੇ ਅਫੀਮ ਦਾ ਨਸ਼ਾ ਕੀਕੂੰ ਚੰਗਾ ਲੱਗ ਸਕਦਾ ਹੈ? ਫਿਰ ਦੇਖੋ ਅਫੀਮ ਖਜ਼ਾਨੇ ਵਿਚੋਂ ਕਢਵਾਈ ਹੈ, ਕਦੇ ਪਹਿਲੋਂ ਦੀ ਕੋਈ ਸਿੱਖ ਲਿਆਇਆ ਸੀ ਤੇ ਉਹ ਪਈ ਸੀ। ਇਸ ਤੋਂ ਪਤਾ ਲਗਾ ਕਿ ਇਸ ਤੋਂ ਪਹਿਲੋਂ ਗੁਰੂ ਜੀ ਖਾਂਦੇ ਸਨ, ਕਿਉਂਕਿ ਸਿਖ ਢੂੰਡਕੇ ਚੀਜ਼ਾਂ ਓਹ ਲਿਆਂਉਂਦੇ ਸਨ ਜੋ ਗੁਰੂ ਜੀ ਵਰਤਦੇ ਸਨ, ਜੋ ਗੁਰੂ ਜੀ ਨਹੀਂ ਸਨ ਖਾਂਦੇ ਤਾਂ ਕਿਸੇ ਸਿੱਖ ਨੇ ਲਿਆਉਣੀ ਕਿਉਂ ਸੀ ਤੇ ਤਰੀਫ ਕਿਉਂ ਕਰਨੀ ਸੀ? ਸੋ ਇਸ ਗਲ ਤੋਂ ਪਹਿਲੇ ਦੇ ਖਾਂਦੇ ਸਹੀ ਹੁੰਦੇ ਸਨ, ਪਰ ਕਵੀ ਜੀ ਕਹਿੰਦੇ ਹਨ ਕਿ ਅੱਜ ਹੀ ਸ਼ੁਰੂ ਹੋਈ ਹੈ ਇਹ ਪਰਸਪਰ ਵਿਰੋਧੀ ਗਲ ਹੋ ਗਈ। ਕਿਸੇ ਅਫੀਮ ਭੰਗ ਦੇ ਪ੍ਰੇਮੀ ਬੁੱਢੇ ਸਿੰਘ ਨੇ ਕਵਿ ਜੀ ਨੂੰ ਇਹ

ਸਾਖੀ ਸੁਣਾਈ ਹੈ ਤੇ ਉਨ੍ਹਾਂ ਨੇ ਬਿਨ ਪੜਤਾਲੇ ਲਿਖ ਲਈ ਹੈ। ਕਵਿ ਜੀ ਦੇ ਸਮੇਂ ਨਿਹੰਗਾਂ ਵਿਚ ਸੁੱਖਾ ਆਮ ਸੀ ਤੇ ਰਾਜ ਘਰਾਂ ਵਿਚ ਸਰਦਾਈ ਸਾਦੀ ਯਾ ਸੁੱਖੇ ਵਾਲੀ ਤੇ ਅਫੀਮਾਂ ਦੇ ਰਿਵਾਜ ਟੁਰ ਪਏ ਸਨ। ਉਸ ਕਰਕੇ ਕਵੀ ਜੀ ਨੂੰ ਇਹ ਸਾਖੀ ਉਸ ਵੇਲੇ ਓਪਰੀ ਨਹੀਂ ਭਾਸੀ ਹੋਣੀ। ਸਿੱਖਾਂ ਵਿਚ ਭੰਗ ਸੁਖੇ ਦਾ ਰਿਵਾਜ ਸਤਿਗੁਰੂ ਜੀ ਤੋਂ ਢੇਰ ਚਿਰ ਬਾਦ ਪੰਥ ਦੀਆਂ ਘਾਲਾਂ ਕੁਰਬਾਨੀਆਂ ਥਕੇਵਿਆਂ ਸਰੀਰਕ ਟੋਟਾਂ ਵੇਲੇ ਪਹਿਲਾਂ ਦਵਾਈ ਮਾਤ੍ਰ ਟੁਰ ਗਿਆ ਸੀ, ਐਸ਼੍ਵਰਜ ਤੇ ਸੁਖ ਵੇਲੇ ਆਕੇ ਫਿਰ ਨਸ਼ੇ ਪਾਣੀ ਦੀ ਹੈਸੀਅਤ ਵਿਚ ਵਧਿਆ। ਨਿਹੰਗ ਸਿੰਘਾਂ ਦੀ ਬੇਨਜ਼ੀਰ ਤੇ ਸਤਿਕਾਰ ਯੋਗ ਜਥੇਬੰਦੀ ਨੂੰ ਤੇ ਲਗ ਪਗ ਸੰਪ੍ਰਦਾਇ ਨੂੰ ਇਹ ਸੁਖਾ ਖਾ ਗਿਆ ਹੈ। ਨਾ ਅਫੀਮ ਨਾ ਸੁੱਖਾ ਨਾ ਸ਼ਰਾਬ ਗੁਰੂ ਘਰ ਵਿਚ ਕੋਈ ਬੀ ਵਿਹਤ ਨਹੀਂ ਹਨ। ਕਵੀ ਜੀ ਆਪ ਭੀ ਅੱਗੇ ਜਾਕੇ ਰੁਤ ੫ ਅੰਸੂ ੨੮ ਅੰਕ ੨੩ ਵਿਚ ਲਿਖਦੇ ਹਨ:-'ਮਦਰਾ ਦਹਿਤਾ ਸਪਤ ਕੁਲ ਭੰਗ ਦਹੈ ਤਨ ਏਕ'। ਇੱਥੇ ਗੁਰਮਤ ਵਿਚ ਤਾਂ ਨਾਮ ਦਾ ਆਦਰਸ਼ਕ ਨਸ਼ਾ ਵਿਹਤ ਹੈ। ਫਿਰ ਪਹਿਲੇ ਦਿਨ ਹੀ ਦੋ ਰਤੀਆਂ ਖਾ ਲੈਣੀ ਬੀ ਇਕ ਅਤਯੋਕਤੀ ਹੈ। ਵਿਸ਼ੇਸ਼ ਲਈ ਦੇਖੋ ਰਾਸ ੪ ਅੰਸੂ ੪੪ ਅੰਕ ੧੧ ਦੀ ਹੇਠਲੀ ਟੂਕ।

ਤਬਿ ਕੇ ਲਾਗੇ ਖਾਨ ਪਾਨ, ਦਿਨ ਪ੍ਰਤਿ ਅਧਿਕਾਨੇ।
ਕਿਤਿਕ ਦਯੋਸ ਬੀਤੇ ਜਬਹਿ, ਇਕ ਦਿਨ ਤਬਿ ਆਈ।
ਪਤਿਬਰਤਾ ਜੀਤੋ ਸੁ ਬ੍ਰਿਤ[1], ਲੱਜਾ ਅਧਿਕਾਈ ॥੨੦॥

[1]ਸ੍ਰੇਸ਼ਟ ਬ੍ਰਿਤੀ ਵਾਲੀ, ਸੁਹਣੇ ਆਚਾਰ ਵਾਲੀ।

ਪਤਿ ਕਉ ਪਾਇ ਇਕੰਤ ਮੈਂ, ਕਰਿ ਜੋਰਿ ਖਰੀ ਹੈ।
ਅਵਨੀ ਖਨਤਿ ਅੰਗੂਠ ਪਗ, ਤਰ[1] ਦ੍ਰਿਸ਼ਟਿ ਕਰੀ ਹੈ।

[1]ਨੀਵੀਂ।

ਚਿਤ ਮਹਿਂ ਦ੍ਰਿੜ੍ਹ ਮੂਰਤਿ ਬਸੈ, ਨਹਿਂ ਸਮੁਖ ਬਿਲੋਕੈ।
ਐਂਚਿ ਪ੍ਰੇਮ ਕੀ ਏਕ ਦਿਸ਼ਿ, ਦੂਜੇ ਲਜ ਰੋਕੈ[1] ॥੨੧॥

[1]ਲਜਿਆ ਰੋਕਦੀ ਹੈ।

ਬਡਭਾਗਣ ਜਗ ਮਾਤਿ ਇਮ, ਗੁਰ ਕੀ ਪਟਰਾਨੀ।
ਮ੍ਰਿਦੁਲ ਸੁਸ਼ੀਲਾ ਗੁਣ ਨਿਧਾ, ਸ਼ੁਭ ਮਤਿ ਮੈਂ ਸਜਾਨੀ।
ਪ੍ਰਭੁ ਕ੍ਰਿਪਾਲ ਬਿਲੋਕਿ ਕਰਿ, ਥਿਰ[1] ਨੰਮ੍ਰਿ ਬਿਸਾਲਾ।
ਜਾਨਿ ਕਾਮਨਾਵਾਨ ਮਨ, ਬੋਲੇ ਤਿਸ ਕਾਲਾ ॥੨੨॥

[1]ਖੜੀ ਹੈ।

'ਘਰਵਾਲਨ ਕੀ ਸੁਧ ਕਹਾਂ, ਅਭਿਲਾਖਾ ਕੋ ਹੈ?
ਕਹੋ ਮਨੋਰਥ ਆਪਨੋ, ਅਬਿ ਬਾਂਛਤਿ ਜੋ

ਹੈ।
ਜਿਸ ਹਿਤ ਕਰਿ ਆਗਵਨ ਕੋ, ਥਿਰ ਭਈ ਸਲਾਜਾ।
ਕਹੁ ਸੁਮੱਧਮੇਂ[1] ! ਬਾਰਤਾ, ਜਿਸ ਬਿਧਿ ਕੋ ਕਾਜਾ' ॥੨੩॥

[1]ਹੇ ਸੁਪਤਨੀ ! (ਅ) ਐਉਂ ਬੀ ਲਾਉਂਦੇ ਹਨ, ਸੁ ਮੱਧ ਮੇਂ ਬਾਰਤਾ = (ਜੋ) ਗਲ ਹੈ ਸੁਹਣੇ ਦਿਲ ਵਿੱਚ।

ਹਾਥ ਬੰਦਿ ਬੰਦਤਿ ਬਦਤਿ[1], 'ਪ੍ਰਭੁ ਅੰਤਰਜਾਮੀ !
ਜਗਤ ਗੁਰੂ ਜਾਨੋ ਸਕਲ, ਘਟਿ ਘਟਿ ਕੇ ਸ੍ਵਾਮੀ।
ਚਾਰੋਂ ਚੱਕਨਿ ਸੰਗਤਾਂ, ਚਾਹਤਿ ਚਿਤ ਪਾਵੈਂ।
ਸਾਗਰਾਂਤਿ[1] ਅਵਨੀ ਜਿਤਿਕ, ਤੁਮ ਚਰਨ ਮਨਾਵੈਂ ॥੨੪॥

[1]ਕਹਿਣ ਲਗੇ (ਸ਼੍ਰੀ ਜੀਤੋ ਜੀ)।

[1]ਸਮੁੰਦਰ ਦੇ ਅੰਤ ਤਕ।

ਪੁਰਵਹੁ ਸਭਿ ਕੀ ਕਾਮਨਾ, ਨਹਿਂ ਊਨ ਖਜ਼ਾਨਾ।
ਹੇਰੋ ਜਸ ਜਸ ਭਾਵਨਾ, ਦਿਹੁ ਫਲ ਤਿਮ ਨਾਨਾ।
ਤ੍ਰਿਯ ਸਰੀਰ ਕੀ ਮਤ ਗਤੀ[1], ਜਿਮ ਹੁਇ ਤਿਮ ਜਾਨੋ।
ਤੁਮ ਤੇ ਸੁਤ ਸਪਤਨਿ[1] ਲਹਜੋ, ਦੁਤਿਵਾਨ ਮਹਾਨੋ ॥੨੫॥

[1]ਗਤਿਮਿਤ, ਹਾਲਤ।

[1]ਸਉਕਣ ਨੇ।

ਬਿਨ ਨੰਦਨ ਅਨੰਦ ਨਹਿਂ, ਘਰ ਸੁੰਨ ਸਮਾਨਾ[1]।
ਦੀਪਕ ਜਥਾ ਪ੍ਰਕਾਸ਼ ਕਰਿ, ਤਿਮ ਕਹਿਂ ਮਤਿਵਾਨਾ।
ਪੂਖਨ[1] ਕਰੇ ਪ੍ਰਕਾਸ਼ ਦਿਨ, ਸਭਿ ਜਗ ਸੁਖਪਾਵੈ।
ਨਿਸ ਕਾ ਦੀਪਕ ਚੰਦ ਹੈ, ਤਮ ਦੂਖ ਨਸਾਵੈ' ॥੨੬॥

[1]ਸੁੰਞ ਸਮਾਨ ਹੈ।

[1]ਸੂਰਜ।

ਭਾਖਜੋ ਕ੍ਰਿਪਾਨਿਧਾਨ 'ਕਰਿ, ਸਿਖ ਸੰਤਨਿ ਸੇਵਾ।
ਭੋਜਨ ਨਾਨਾ ਭਾਂਤਿ ਕੇ, ਦੇ ਬਿਨ

ਅਹੰਮੇਵਾ।
ਪ੍ਰਾਪਤਿ ਹੁਇ ਸਭਿ ਕਾਮਨਾ, ਸਤਿਸੰਗਤ ਪਾਸੀ।
ਲਹੈਂ ਅਨੰਦ ਜੁਗ ਲੋਕ ਕੌਂ, ਜੇ ਕਰਹਿਂ ਹੁਲਾਸੀ[1]" ॥੧੭॥

[1]ਖੁਸ਼ੀ ਨਾਲ।

ਸੁਨਿ ਕਰਿ ਮਾਨਜੋਂ ਹੁਕਮ ਕੌ, ਕਰਿ ਨਮੋ ਸਿਧਾਰੀ?
ਹਿਤ ਅਹਾਰ ਬਹੁ ਭਾਂਤਿ ਕੇ, ਕਰਿਵਾਇਸੁ ਤਜਾਰੀ।
ਅਥਿਤ ਸੰਤ ਸਿਖ ਜੇ ਹੁਤੇ, ਤਿਨ ਕੌਂ ਤ੍ਰਿਪਤਾਵੈ।
ਮਨ ਮਹਿਂ ਧਰਿ ਸੁਤ ਕਾਮਨਾ, ਸਤਿਗੁਰੂ ਰਿਝਾਵੈ ॥੨੮॥
ਨਿਤ ਨਵੀਨ[1] ਅਨਵਾਇ ਕਰਿ, ਤਿਨ ਚਰਨ ਪਖਾਰੇ।

[1]ਨਵੇਂ (ਸਿਖ ਸੰਗਤ)।

ਲੇ ਕਰਿ ਬਿਜਨਾ ਹਾਥ ਮੈਂ, ਸੁਖ[1] ਪੌਨ ਝੁਲਾਰੇ।

[1]ਸੁਖਦਾਈ।

ਇੱਤਜਾਦਿਕ ਸੇਵਾ ਅਧਿਕ, ਕਿਯ ਜੀਤੋ ਰਾਨੀ।
ਪ੍ਰਭੁ ਮਨ ਪਰਮ ਪ੍ਰਸੰਨ ਭੇ, ਸਗਰੇ ਸੁਖਦਾਨੀ ॥੨੯॥
ਬੀਤਜੋ ਆਦਿਤਵਾਰ ਜਬਿ, ਨਿਸ ਬਿਖੈ ਗੁਸਾਈਂ।
ਬਸੇ ਮਹਿਲ ਹਿਤ ਪੁੱਤ੍ਰ ਕੇ, ਬਸਿ ਪ੍ਰੇਮ ਸਦਾਈ।
ਸ਼੍ਰੀ ਜੀਤੋ ਕੀ ਕਾਮਨਾ, ਤਬਿ ਪੂਰਨ ਕੀਨੀ।
ਧਰਜੋ ਗਰਭ ਹਰਖਤਿ ਭਈ, ਪਤਿ ਸੇਵ ਪ੍ਰਬੀਨੀ ॥੩੦॥
ਬਡਭਾਗਨ ਅਨੁਰਾਗਨੀ[1], ਉਰ ਕੰਤ ਬਸਾਯੋ।

[1]ਪ੍ਰੇਮਣ ਨੇ।

ਨਿਸ ਬਾਸੁਰ ਚਿਤਵਤਿ ਸੁਮਤਿ, ਅਤਿ ਪ੍ਰੇਮ ਵਧਾਯੋ।

ਦਿਨਪ੍ਰਤਿ ਬ੍ਰਿੱਧਾ[1] ਗਰਭ ਕੀ, ਦੁਤਿ ਹ੍ਵੈ ਅਧਿਕਾਈ।
[1]ਵਧਣ ਨਾਲ।
ਮਨੋ ਦੂਜ ਤੇ ਚੰਦ੍ਰਮਾ, ਪੁਰਵਤਿ[1] ਸੁਖਦਾਈ ॥੩੧॥
[1]ਪੂਰਣ ਹੋ ਰਿਹਾ ਹੈ।
ਜਿਸ ਮੰਦਰ ਮਹਿਂ ਮੁਦਿਤ ਚਿਤ, ਥਿਰਤਾ ਕੋ ਧਾਰੈ।
ਅਧਿਕ ਲਹੈ ਸ਼ੋਭਾ ਤਬਹਿ, ਬਡਿ ਕਰਿ ਉਜਿਯਾਰੈ।
ਬੀਤ ਗਏ ਨਵ ਮਾਸ ਇਮ, ਹਰਖਤਿ ਪਰਿਵਾਰਾ।
ਸਹਿਤ ਪੁੱਤ੍ਰ ਪਰਤੀਖਨਾ, ਉਤਸਵ ਹੁਇ ਭਾਰਾ ॥੩੨॥
ਚੇਤ ਸੁਦੀ ਥਿਤ ਸਪਤਮੀ, ਕੁਜ ਬਾਸੁਰ[1] ਆਵਾ।
[1]ਮੰਗਲਵਾਰ।
ਸੱਤ੍ਰਾਂ ਸੈ ਸੰਤਾਲੀਏ, ਸੰਮਤ ਮੁਦ ਛਾਵਾ।
ਭਲੇ ਲਗਨ ਗ੍ਰਹ ਊਚ ਕਛੁ, ਜਨਮਯੋ ਸੁਖ ਪਾਏ।
ਸੇਬਜਮਾਨ ਗਨ ਧਾਇ[1] ਤੇ, ਬਹੁ ਦੀਪ ਜਗਾਏ ॥੩੩॥
[1]ਦਾਈਆਂ।
ਮੰਗਲ ਮੰਗਲਵਾਰ ਮੈਂ, ਬਜਿ ਉਠੀ ਬਧਾਈ।
ਬਾਦਿਤ ਅਨਿਕ ਪ੍ਰਕਾਰ ਕੇ, ਦਰ ਪਰ ਸਮੁਦਾਈ।
ਸ੍ਰੀ ਗੁਜਰੀ ਬਹੁ ਭਾਂਤਿ ਕਰਿ, ਉਤਸਵ ਕੋ ਠਾਨਾ।
ਮੰਗਤਿ ਗਨ ਜਨ ਸੁਨਤਿ ਹੀ, ਦੌਰੇ ਹਿਤ ਦਾਨਾ ॥੩੪॥
ਭਈ ਭੀਰ ਬਡ ਪੌਰ ਪਰ, ਧਨ ਪਾਇਂ ਉਦਾਰਾ।
'ਚਿਰੰਜੀਵ ਗੁਰ ਪੁੱਤ੍ਰ ਹੁਇ', ਸਭਿ ਬਾਕ ਉਚਾਰਾ।
ਇਤ ਕਲਗ਼ੀਧਰ ਕੇ ਨਿਕਟ, ਪਾਵਹਿਂ ਮਨ

ਭਾਯੋ।
ਆਸ਼ਿਖ ਕੀਰਤਿ ਕੇ ਇਹ ਸਹਿਤ, ਸਭਿ ਕਹਤਿ ਸੁਨਾਯੋ ॥੩੫॥
ਇਕ ਗੁਜਰੀ ਕੇ ਜਾਇੰ ਢਿਗ, ਬਹੁ ਦੇਤਿ ਬਧਾਈ।
ਹਰਿਤ ਦੂਰਬਾ ਅਰਪਿ ਕਰਿ, ਪ੍ਰਾਪਤਿ ਮਨ ਭਾਈ[1]।

[1]ਹਰਾ ਖੱਬਲ ਘਾਸ ਸਮਰਪਨ ਕਰਕੇ ਪ੍ਰਾਪਤ ਕਰਦੇ ਹਨ ਮਨੋ ਕਾਮਨਾ।

ਫੂਲਨਿ ਮਾਲ ਬਿਸਾਲ ਕੌ, ਅਰੁ ਬੰਦਨਵਾਲਾ[1]।

[1]ਤੋਰਣ।

ਸਭਿ ਦਰ ਪਰ ਬੰਧਨਿ ਕਰੀ ਦਲ ਹਰਿਤ ਬਿਸਾਲਾ[1] ॥੩੬॥

[1]ਸਾਰੇ ਦਰਾਂ ਤੇ ਹਰੇ ਪੱਤੇ ਬਹੁਤੇ ਬੰਨ੍ਹੇ।

ਮੁਕਤਾਂ ਲਰੀਅਨ ਪੋਇ ਕਰਿ ਵਿਚ ਕੰਚਨ ਸੂਤਾ[1]।

[1]ਭਾਵ ਮੋਤੀਆਂ ਦੀਆਂ ਲੜੀਆਂ ਪ੍ਰੋਤੀਆਂ ਹਨ ਤਿੱਲੇ ਦੇ ਸਤ ਵਿਚ।

ਬਾਂਧੀ ਦ੍ਵਾਰੇ ਚਾਰੁ[1] ਪਰ ਜਹਿਂ ਜਨਮ ਸਪੂਤਾ।

[1]ਸੁੰਦਰ।

ਸੋਢਿ ਬੰਸ ਕੀ ਰੀਤਿ ਸਭਿ ਕਹਿ ਕਰਿ ਕਰਿਵਾਈ।
ਪੌਤ੍ਰ ਜਨਮ ਤੇ ਮੋਦ ਮਨ ਗੁਜਰੀ ਸੁਖਪਾਈ ॥੩੭॥
ਦੂਸਰ ਜੰਗ ਨਦੌਣ ਕੋ ਜਯ ਲੈ ਕਰਿਆਏ।
ਜਨਮ ਪੁੱਤ੍ਰ ਭਾ ਦੂਸਰੇ ਬਹੁ ਬਜੇ ਵਧਾਏ।
ਰਿਦੈ ਬਿਚਾਰਜੋ ਸਤਿਗੁਰੂ ਧਰਿਬੇ ਹਿਤ ਨਾਮੂ।
'ਜੋਰਾਵਰ ਸਿੰਘ' ਤਬਿ ਕਹਜੋ ਬਿਦਤਜੋ ਸੁਖ ਧਾਮੂ ॥੩੯॥ ⚐

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਜ਼ੋਰਾਵਰ ਸਿੰਘ ਜਨਮ' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾਰਿੰਸਤੀ ਅੰਸੂ ॥੪੪॥

⚐ਸਾਹਿਬਜ਼ਾਦਿਆਂ ਦੇ 'ਜਨਮ-ਕ੍ਰਮ' ਪਰ ਕੁਛ ਰਾਇ ਦਾ ਵਖੇਵਾਂ ਹੈ, ਸਾਰੀ ਖੋਜ ਇਸ ਪ੍ਰਕਾਰ ਹੈ:
੧. ਕਵਿ ਸੰਤੋਖ ਸਿੰਘ ਜੀ ਦੇ ਦਿਤੇ ਜਨਮ ਤਿੱਥਾਂ ਦੇ ਹਿਸਾਬ ਸਾਹਿਬਜ਼ਾਦਿਆਂ ਦਾ ਕ੍ਰਮ ਇਕੁੱਰ ਹੈ:-
ਬਾਬਾ ਅਜੀਤ ਸਿੰਘ ਜੀ, ਮਾਘ ਸੁਦੀ ਚੌਥ ਸੰਮਤ ੧੭੪੩,
ਮਾਤਾ ਸੁੰਦਰੀ ਜੀ ਦੇ ਉਦਰੋਂ।
ਬਾਬਾ ਜ਼ੋਰਾਵਰ ਸਿੰਘ ਜੀ, ਚੇਤ ਸੁਦੀ ਸੱਤਮੀ ਸੰਮਤ ੧੭੪੭,
ਮਾਤਾ ਜੀਤੋ ਜੀ ਦੇ ਉਦਰੋਂ।

ਬਾਬਾ ਜੁਝਾਰ ਸਿੰਘ ਜੀ, ਮਾਘ ਸੁਦੀ ਏਕਮ ਸੰਮਤ ੧੯੫੩,

ਮਾਤਾ ਜੀਤੋ ਜੀ ਦੇ ਉਦਰੋਂ।

ਬਾਬਾ ਫਤਹ ਸਿੰਘ ਜੀ, ਫਗਨ ਸ਼ੁਦੀ ਇਕਾਦਸ਼ੀ ਸੰਮਤ ੧੭੫੫,

ਮਾਤਾ ਜੀਤੋ ਜੀ ਦੇ ਉਦਰੋਂ।

ਇਸ ਮੂਜਬ ਆਪ ਨੇ ਏਥੇ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਉਨ੍ਹਾਂ ਤੋਂ ਛੋਟੇ ਜੋਰਾਵਰ ਸਿੰਘ ਜੀ ਦੀ ਸ਼ਹਾਦਤ ਚਮਕੌਰ ਦੱਸੀ ਹੈ ਤੇ ਬਾਬਾ ਜੁਝਾਰ ਸਿੰਘ ਤੇ ਬਾਬਾ ਫਤਹ ਸਿੰਘ ਜੀ ਦੀ ਸ਼ਹਾਦਤ ਸਰਹਿੰਦ ਵਿਚ ਦੱਸੀ ਹੈ। ਸ੍ਰੀ ਗੁਰ ਪ੍ਰਤਾਪ ਸੂਰਜ ੧੯੦੦ ਵਿਚ ਮੁਕਾ ਹੈ।

੨. ਗੁਰਬਿਲਾਸ ਭਾਈ ਸੁੱਖਾ ਸਿੰਘ ਜੀ ਜੋ ਸਮੰਤ ੧੯੫੪ ਵਿਚ ਲਿਖਿਆ ਗਿਆ, ਇਸ ਵਿਚ ਸ਼ਹਾਦਤ ਦੇ ਪ੍ਰਸੰਗ ਵਿਚ ਸੂਰਜ ਪ੍ਰਕਾਸ਼ ਵਾਲਾ ਹੀ ਕ੍ਰਮ ਦਿੱਤਾ ਹੈ। ਇਸ ਤੋਂ ਪਤਾ ਲੱਗਾ ਕਿ ਕਵੀ ਸੰਤੋਖ ਸਿੰਘ ਜੀ ਨੇ ਆਪਣਾ ਕ੍ਰਮ ਇਸੇ ਗੁਰ ਬਿਲਾਸ ਤੋਂ ਲੀਤਾ ਹੈ।

੩. ਸੌ ਸਾਖੀ ਵਿਚ ਮਾਤਾ ਜੀਤੋ ਜੀ ਦੇ ਸਪੁਤ੍ਰਾਂ ਦਾ ਕ੍ਰਮ ਇਹ ਦਿੱਤਾ ਹੈ:-ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ, ਤੇ ਬਾਬਾ ਫਤਹ ਸਿੰਘ ਤੇ ਬਾਬਾ ਅਜੀਤ ਸਿੰਘ ਜੀ ਮਾਤਾ ਸੁੰਦਰੀ ਜੀ ਦੇ ਬੇਟੇ ਦੱਸੇ ਹਨ, ਪਰ ਇਸ ਨੇ ਤ੍ਰਿਹਾਂ ਪਹਿਲਿਆਂ ਦੀ ਸਾਖੀ ਪਹਿਲੋਂ ਦਿੱਤੀ ਹੈ ਤੇ ਬਾਬਾ ਅਜੀਤ ਸਿੰਘ ਜੀ ਦੀ ਪਿਛੋਂ ਦਿੱਤੀ ਹੈ, ਜਿਸ ਤੋਂ ਜਾਪਦਾ ਹੈ ਕਿ ਏਹ ਬਾਬਾ ਫਤਹ ਸਿੰਘ ਤੇ ਬਾਬਾ ਅਜੀਤ ਸਿੰਘ ਜੀ ਨੂੰ ਛੋਟੇ ਗਿਣਦਾ ਹੈ। ਸੋ ਇਸ ਦਾ ਸਾਰਾ ਕ੍ਰਮ ਇੱਕੁਰ ਹੋਇਆ:-

ਬਾਬਾ ਜੁਝਾਰ ਸਿੰਘ ਜੀ।

ਬਾਬਾ ਜੋਰਾਵਰ ਸਿੰਘ ਜੀ।

ਬਾਬਾ ਫਤਹ ਸਿੰਘ ਜੀ।

ਬਾਬਾ ਅਜੀਤ ਸਿੰਘ ਜੀ।

੪. ਕਵਿ ਸੈਨਾਪਤੀ ਦਾ ਕ੍ਰਮ ਪਹਿਲੋਂ ਤਾਂ ਇਹ ਜਾਪਦਾ ਹੈ:-ਬਾਬਾ ਰਣਜੀਤ ਯਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹ ਸਿੰਘ, ਪਰ ਅੱਗੇ ਜਾਕੇ ਗੜਬੜ ਪੈ ਜਾਂਦੀ ਹੈ। ਉਹਨਾਂ ਦਾ ਚਮਕੌਰ ਜੁਧ ਬਾਬਤ ਦੋਹਾ ਹੈ:-

'ਜਬ ਦੇਖਿਓ ਜੁਝਾਰ ਸਿੰਘ ਸਮਾਂ ਪਹੂਚਿਓ ਆਨ।

ਦੌਰਿਓ ਦਲ ਮੈਂ ਧਾਇ ਕੈ ਕਰ ਮੈਂ ਗਹੀ ਕਮਾਨ।'

ਫਿਰ ਅੱਗੇ ਇਕ ਦੋ ਵੇਰ ਜੁਝਾਰ ਨਾਮ ਆਕੇ ਅੰਕ ੬੨, ੬੪ ਵਿਚ ਜ਼ੋਰਾਵਰ ਸਿੰਘ ਜੀ ਲੜਦੇ ਜਾਪਦੇ ਹਨ। ਪਰ ਅੰਕ ੭੩ ਵਿਚ ਜੋ ਸਾਹਿਬਜ਼ਾਦੇ ਸਰਹਿੰਦ ਆਏ ਹਨ, ਉਹਨਾਂ ਵਿਚ ਦੱਸਦੇ ਹਨ ਕਿ-

'ਭਾਰੀ ਜਵਾਬ ਜੁਝਾਰ ਦਏ ਸੁਨਿ ਕੈ ਸਭ ਦੂਤਨ ਅੰਗ ਪਿਰਾਏ।'

ਫਿਰ ਅੰਕ ੭੫ ਵਿਚ ਸਰਹਿੰਦ ਵਿਚ ਪ੍ਰਾਣ ਤਜਣ ਵਾਲੇ ਸਾਹਿਬਜ਼ਾਦਿਆਂ ਦੇ ਨਾਮ ਐਉਂ ਦਿਤੇ ਹਨ:

'ਫਤੇ ਸਿੰਘ ਜੁਝਾਰ ਸਿੰਘ ਇਹ ਬਿਧ ਤਜੇ ਪਰਾਨ।

ਪਰਗਟ ਭਏ ਇਹ ਲੋਕ ਮੈਂ ਜਾਨਤ ਸਕਲ ਜਹਾਨ।'

ਸੋ ਇਨ੍ਹਾਂ ਦੇ ਲਿਖੇ ਵਿਚ ਟਪਲਾ ਹੀ ਲਗਦਾ ਹੈ, ਪਹਿਲਾਂ ਜੁਝਾਰ ਸਿੰਘ ਜੀ ਨੂੰ ਚਮਕੌਰ ਲੜਦੇ ਦੱਸਦੇ ਹਨ ਫੇਰ ਸਰਹੰਦ ਵਿਚ ਜਵਾਬ ਕਰਦੇ ਤੇ ਪ੍ਰਾਣ ਤਜਦੇ ਦੱਸਦੇ ਹਨ।

ਇਹ ਖਿਆਲ ਭੀ ਕੀਤਾ ਜਾਂਦਾ ਹੈ ਕਿ ਜੁਝਾਰ ਸਿੰਘ ਜ਼ੋਰਾਵਰ ਸਿੰਘ ਜੀ ਇਕੋ ਸਾਹਿਬਜ਼ਾਦੇ ਜੀ ਦੇ ਦੋ ਨਾਮ ਸਨ, ਇਕ ਨਾਮ ਹੈ ਤੇ ਇਕ ਅੱਲ ਹੈ। ਪਰ ਇਹ ਗਲ ਜ਼ਫਰਨਾਮੇ ਵਿਚ ਆਏ ਸ੍ਰੀ ਮੁਖ ਵਾਕ ਤੋਂ ਗ਼ਲਤ ਹੋ ਜਾਂਦੀ ਹੈ ਜਿੱਥੇ ਸਾਹਿਬਜ਼ਾਦੇ ਚਾਰ ਗਿਣੇ ਹਨ:-

'ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤ ਚਾਰ।

ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ। [ਹਿ: ੧-੭੮.

੫. ਭਾਈ ਰਤਨ ਸਿੰਘ ਜੀ ਭੰਗੂ ਨੇ ਚਮਕੌਰ ਵਿਚ ਸ਼ਹੀਦ ਹੋਣ ਵਾਲੇ ਨਾਮ ਬਾਬਾ ਜੁਝਾਰ ਸਿੰਘ ਤੇ ਬਾਬਾ ਜ਼ੋਰਾਵਰ ਸਿੰਘ ਜੀ ਦਿੱਤੇ ਹਨ। ਸਰਹਿੰਦ ਦੇ ਸ਼ਹੀਦ ਬਾਬਿਆਂ ਦੇ ਨਾਮ ਨਹੀਂ ਦਿੱਤੇ। ਸੋ ਇਨ੍ਹਾਂ ਦੇ ਹਿਸਾਬ ਬਾਬਾ ਫਤਹ ਸਿੰਘ ਤੇ ਬਾਬਾ ਅਜੀਤ ਸਿੰਘ ਜੀ ਛੋਟੇ ਸਹੀ ਹੁੰਦੇ ਹਨ ਜਿਨ੍ਹਾਂ ਨੂੰ ਆਪ ਸ਼ੀਰ ਖੋਰ ਕਹਿੰਦੇ ਤੇ ਨਾਮ ਨਹੀਂ ਦਿੰਦੇ। ਸੌ ਸਾਖੀ ਨਾਲ ਇਹ ਗਲ ਮੇਲ ਖਾਂਦੀ ਹੈ।

੬. ਮਹਿਮਾ ਪ੍ਰਕਾਸ਼ (ਬਾ: ਸਰੂਪ ਦਾਸ ਵਾਲੇ) ਤੋਂ ਬੀ ਇਹੋ ਗਲ ਸਹੀ ਹੁੰਦੀ ਹੈ ਜੋ ਰਤਨ ਸਿੰਘ ਜੀ ਭੰਗੂ ਨੇ ਲਿਖੀ ਹੈ। ਉਹਨਾਂ ਨੇ ਲਿਖਿਆ ਹੈ ਕਿ 'ਦੋਨੋ ਛੋਟੇ ਸ਼੍ਰੀ ਬਾਬਾ ਫਤਹ ਸਿੰਘ ਜੀ ਸ਼੍ਰੀ ਬਾਬਾ ਰਣਜੀਤ ਸਿੰਘ ਜੀ ਕੋ ਹੁਕਮ ਹੂਆ ਜੋ ਤੁਸੀਂ ਆਗੇ ਚਲੋ। ਔਰ ਦੋਨੋਂ ਸਾਹਿਬਜ਼ਾਦੇ ਬੜੇ ਜੋ ਥੇ ਆਗੇ ਸ਼ਹੀਦ ਹੋ ਚੁਕੇ ਥੇ। ਚਮਕੌਰ ਜੀ ਦੇਹੁਰਾ ਹੈ ਦੋਨੋਂ ਸਾਹਿਬਾਂ ਦਾ ਨਾਮ ਸ਼੍ਰੀ ਬਾਬਾ ਜੁਝਾਰ ਸਿੰਘ ਜੀ ਸ਼੍ਰੀ ਬਾਬਾ ਜ਼ੋਰਾਵਰ ਸਿੰਘ ਜੀ।' ਮਹਿਮਾ ਪ੍ਰਕਾਸ਼ ਦਾ ਸੰਮਤ ੧੯੩੩ ਬਿਕ੍ਰਮੀ ਹੈ।

੭. ਤਵਾਰੀਕ ਖਾਲਸਾ ਵਿਚ ਇਹ ਕ੍ਰਮ ਦਿੱਤਾ ਹੈ:-

ਬਾਬਾ ਅਜੀਤ ਸਿੰਘ ਜੀ।

ਬਾਬਾ ਜੁਝਾਰ ਸਿੰਘ ਜੀ।

ਬਾਬਾ ਜ਼ੋਰਾਵਰ ਸਿੰਘ ਜੀ।

ਬਾਬਾ ਫਤਹ ਸਿੰਘ ਜੀ।

੮. ਮਿ: ਮੈਕਾਲਫ ਤੇ ਸ: ਖਜ਼ਾਨ ਸਿੰਘ ਜੀ ਨੇ ਜੋ ਕ੍ਰਮ ਦਿੱਤਾ ਹੈ ਸੋ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਾਲਾ ਹੀ ਹੈ।

੯. ਕਨ੍ਹੱਯਾ ਲਾਲ, ਦੌਲਤ ਰਾਏ, ਸਾਧੂ ਗੋਬਿੰਦ ਸਿੰਘ ਜੀ ਆਦਿਕ ਲੇਖਕਾਂ ਨੇ ਇਹ ਕ੍ਰਮ ਦਿੱਤਾ ਹੈ:-

ਬਾਬਾ ਅਜੀਤ ਸਿੰਘ ਜੀ।

ਬਾਬਾ ਜੁਝਾਰ ਸਿੰਘ ਜੀ।

ਬਾਬਾ ਜ਼ੋਰਾਵਰ ਸਿੰਘ ਜੀ।

ਬਾਬਾ ਫਤਹ ਸਿੰਘ ਜੀ।

੧੦. ਜੋ ਕ੍ਰਮ ਸਰਹਿੰਦ ਵਿਚ ਸੀਨੇ ਬਸੀਨੇ ਸੇਵਾਦਾਰਾਂ ਦੇ ਯਾਦ ਆ ਰਿਹਾ ਹੈ* ਸੋ ਇਹ ਹੈ ਜੋ ਉਪਰ ਅੰਕ ੭ ਤੇ ੯ ਵਿਚ ਆਇਆ ਹੈ।

੧੧. ਮਹਿਮਾ ਪ੍ਰਕਾਸ਼ ਵਾਰਤਕ ਦੇ ਰਚੇ ਜਾਣ ਦਾ ਸੰਮਤ ੧੭੯੮ ਹੈ। ਇਨ੍ਹਾਂ ਨੇ ਪੁਸਤਕ ਦੇ ਅੰਤ ਵਿਚ ਬੰਸਾਵਲੀ ਗੁਰੂ ਘਰ ਦੀ ਦਿਤੀ ਹੈ ਉਸ ਵਿਚ ਕ੍ਰਮ ਇਹੋ ਦਿੱਤਾ ਹੈ ਜੋ ਸਰਹਿੰਦ ਵਿਚ ਸੀਨੇ ਬਸੀਨੇ ਆ ਰਿਹਾ ਹੈ। ਯਥਾ:-

ਬਾਬਾ ਅਜੀਤ ਸਿੰਘ ਜੀ।

ਬਾਬਾ ਜੁਝਾਰ ਸਿੰਘ ਜੀ।

ਬਾਬਾ ਜ਼ੋਰਾਵਰ ਸਿੰਘ ਜੀ।

ਬਾਬਾ ਫਤਹ ਸਿੰਘ ਜੀ।

ਹੁਣ ਤਕ ਦੀਆਂ ਮਿਲੀਆਂ ਗਵਾਹੀਆਂ ਤੋਂ ਇਹ ਉਗਾਹੀ ਸਭ ਤੋਂ ਪੁਰਾਤਨ ਹੈ ਤੇ ਲਿਖਣ ਵਾਲੇ ਨੇ ਸਪਸ਼ਟ ਲਿਖਿਆ ਹੈ, ਗੁਰ ਸ਼ੋਭਾ ਦੇ ਲੇਖ ਵਾਂਙੂ ਭਰਮ ਕੋਈ ਨਹੀਂ ਪੈਂਦਾ ਇਸ ਕਰਕੇ ਇਸੇ ਕ੍ਰਮ ਨੂੰ ਸਹੀ ਮੰਨਣਾ ਠੀਕ ਹੈ।

## ੪੫. [ਸ਼੍ਰੀ ਗੁਰੂ ਜੀ ਦਾ ਪ੍ਰਤਾਪ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਜ਼ੋਰਾਵਰ ਸਿੰਘ ਨਾਮ ਧਰਿ, ਸੁਨਿ ਹਰਖਜੋ ਪਰਵਾਰ।
ਉਤ ਅਜੀਤ ਸਿੰਘ ਖੇਲਤੇ, ਭੂਖਨ ਸ਼ਬਦ ਸੁ ਧਾਰਿ ॥੧॥

ਚੌਪਈ:

ਸਤਿਗੁਰੂ ਘਰ ਜੁਗ ਸਾਹਿਬਜ਼ਾਦੇ।
ਮਾਤ ਬਿਲੋਕਤਿ ਚਿਤ ਅਹਿਲਾਂਦੇ।
ਬਸਨ ਬਿਭੂਖਨ ਪਾਇ ਨਵੀਨੇ।
ਡੀਠ ਨ ਲਗਹਿ ਦਿਠੌਨਾ ਦੀਨੇ[1] ॥੨॥
ਕਰਹਿ ਦੁਲਾਰਨ ਦਾਈ ਦਾਏ[1]।
ਪੁਰਿ ਨਰ ਨਾਰਿ ਹੇਰਿ ਹਰਖਾਏ।
ਸੰਗਤਿ ਸਹਿਤ ਮਸੰਦਨਿ ਬ੍ਰਿੰਦ।
ਸੁਨਹਿਂ ਜਨਮ ਗੁਰ ਨੰਦ ਅਨੰਦ ॥੩॥
ਅਲੰਕਾਰ ਰਚਨਾ ਬਿਧਿ ਨਾਨਾ।
ਸੁਧਰਾਵਹਿਂ[1] ਦੇ ਦਰਬ ਮਹਾਨਾ।
ਭਾਂਤਿ ਭਾਂਤਿ ਕੇ ਬਸਨ ਬਨਾਵਹਿਂ।
ਗੁਰੂ ਰਿਝਾਵਨਿ ਕਾਰਨ ਲਜਾਵਹਿਂ ॥੪॥
ਕਲਗ਼ੀਧਰ ਘਰ ਉਤਸਵ ਘਨੇ।
ਦਿਨ ਪ੍ਰਤਿ ਹੋਤਿ ਅਨੰਦ ਕੋ ਜਨੇ[1]।
ਦਿਵਸ ਬਸੋਏ[1] ਕੋ ਬਡ ਮੇਲਾ।
ਚਹੁੰ ਦਿਸ਼ਿ ਤੇ ਨਰ ਨਾਰਿ ਸਕੇਲਾ ॥੫॥
ਸ਼ਸਤ੍ਰ ਸਜਾਇ ਉਚ ਥਲ ਬੈਸੇ।
ਬੀਚ ਸਭਾ ਕੇ ਰਘੁਵਰ ਜੈਸੇ।
ਵਸਤੁ ਅਜਾਇਬ ਪੁੰਜ ਅਕੋਰ।
ਅਰਪਤਿ ਆਨਿ ਦੁਉ ਕਰ ਜੋਰਿ ॥੬॥
ਜੁਗ ਲੋਕਨਿ ਕੀ ਚਹਿਂ ਕੱਲਜਾਨਾ।
ਦਰਸ਼ਨ ਦਰਸਹਿਂ ਭਾਵ ਮਹਾਨਾ।
ਸੁਤ ਬਿਤ ਆਦਿ ਰਿਦੇ ਕਰਿ ਆਸ।
ਖਰੇ ਹੋਇ ਭਾਖਤਿ ਅਰਦਾਸ ॥੭॥
ਤਨ ਅਰੋਗਤਾ ਜਾਚਤਿ ਸੇਈ।

[1]ਇਸ ਕਰਕੇ) ਕਾਲਾ ਦਾਗ਼ ਲਾਇਆ।

[1]ਦਾਈ = ਪਾਲਣ ਵਾਲੀ। ਦੁੱਧ ਚੁੰਘਾਉਣ ਵਾਲੀ। ਦਾਇਆ = ਖਿਡਾਵਾ। ਜਬਾਨੀ ਸਰਦਾਰ ਮਾਨ ਸਿੰਘ ਜੀ।

[1]ਬਣਵਾਉਂਦੇ ਹਨ।

[1]ਜਣਾਵਣ ਵਾਲੇ।

[1]ਵਸਾਖੀ।

ਭਗਤਿ ਗਜਾਨ ਚਹਿੰ ਸੇਵਤਿ ਕੇਈ।
ਲੋਕ ਹਜ਼ਾਰਹੁੰ ਦਰਸ਼ਨ ਕਰਿ ਕਰਿ।
ਲਹੈਂ ਕਾਮਨਾ ਮੁਦ ਉਰ ਧਰਿ ਧਾਰਿ ॥੮॥
ਆਪ ਆਪਨੇ ਸਦਨ ਸਿਧਾਰੈਂ।
ਚਹੁੰ ਦਿਸ਼ਿ ਮਹਿੰ ਸ਼ੁਭ ਸੁਜਸੁ ਪਸਾਰੈਂ।
ਕੇਚਿਤ ਰਹੈਂ ਸਮੀਪ ਗੁਸਾਈਂ।
ਸੇਵਤਿ ਚਰਨ ਕਮਲ ਸੁਖਦਾਈ ॥੯॥
ਸਾਹਿਬਜ਼ਾਦਨ ਕੌ ਦਰਸੰਤੇ।
ਕਰਹਿੰ ਦੁਲਾਰਨਿ ਅਨੰਦ ਵਧੰਤੇ।
ਪੌਤ੍ਰਨ ਕੋ ਪ੍ਰਤਿਪਾਰਨ ਆਛੇ।
ਸ਼੍ਰੀ ਗੁਜਰੀ ਨਿਤ ਸ਼੍ਰੇਯਹਿ ਬਾਛੈ[1] ॥੧੦॥

[1]ਸੁਖ ਮੰਗਦੀ ਹੈ।

ਧਰਹਿ ਪ੍ਰੇਮ ਨਿਜ ਅੰਕ ਬਿਠਾਰਹਿ।
ਬਾਰਿ ਬਾਰਿ ਮੁਖ ਕਮਲ ਨਿਹਾਰਹਿ।
-ਸੁਤ ਕੋ ਬੰਸ ਬ੍ਰਿੱਧਤਾ ਪਾਵਹਿ-।
ਰਿਦੈ ਬਿਚਾਰਤਿ ਮੋਦ ਉਪਾਵਹਿ ॥੧੧॥
ਸ਼੍ਰੀ ਅਜੀਤ ਸਿੰਘ ਆਂਗਨ ਮਾਂਹੀ।
ਪਾਇ ਬਿਭੂਖਨ ਸ਼ਬਦ[†] ਉਠਾਹੀਂ।

[†]ਪਾ:-ਬਸਤ੍ਰ।

ਕਰਹਿੰ ਹਕਾਰਨਿ ਨਿਕਟ ਬਿਠਾਵਹਿੰ।
ਤਊ ਦੌਰਿ ਖੇਲਨਿ ਹਿਤ ਜਾਵਹਿੰ ॥੧੨॥
ਮਾਤ ਸੁੰਦਰੀ ਸੁੰਦਰ ਨੰਦਨ।
ਅਵਿਲੋਕਤਿ ਕਰਤਾ ਅਭਿਬੰਦਨ[1]।

[1]ਦੇਖਣ ਵਾਲੇ ਨਮਸਕਾਰ ਕਰਦੇ ਹਨ।

ਰੱਛਾ ਠਾਨਤਿ ਅਨਿਕ ਪ੍ਰਕਾਰਨਿ।
ਦਧਿ ਓਦਨ[1] ਅਚਵਾਇ ਅਹਾਰਨਿ ॥੧੩॥

[1]ਦਹੀਂ ਚਾਵਲ।

ਪਿਤਾ ਸਮੀਪ ਜਾਤਿ ਜਿਹ ਸਮੋਂ।
ਦੇਖਿ ਅਪਰ ਕੋ ਠਾਨਤਿ ਨਮੋ[1]।

[1]ਹੋਰ (ਸਿੱਖਾਂ)ਨੂੰ (ਨਮੋ ਕਰਦਿਆਂ) ਦੇਖਕੇ ਨਮਸਕਾਰ ਕਰਦੇ ਹਨ (ਅ) (ਜੇਹੜਾ) ਕੋਈ (ਸਾਹਿਬਜ਼ਾਦਿਆਂ ਨੂੰ) ਦੇਖਦਾ ਹੈ ਨਮਸਕਾਰ ਕਰਦਾ ਹੈ।

ਬਾਲਿਕ ਲੀਲਾ ਕਰਤਿ ਦਿਖਾਵਤਿ।
ਸਭਿਹਿਨ ਕੇ ਮਨ ਮੋਦ ਉਪਾਵਤਿ ॥੧੪॥
ਸ਼੍ਰੀ ਜ਼ੋਰਾਵਰ ਸਿੰਘ ਲਘੁ ਬਯ ਮੈਂ।

ਰਹੈਂ ਸਦਨ ਮਹਿਂ ਬ੍ਰਿੰਦਨ ਤਿਯ ਮੈਂ।
ਵਧਤਿ ਦੇਹਿ ਨਿਸ ਦਿਨ ਪ੍ਰਤਿਪਾਰਹਿਂ।
ਦਾਸੀ ਦੇਤਿ ਦਿਲਾਸ ਉਚਾਰਹਿਂ ॥੧੫॥
ਇਸ ਬਿਧਿ ਦ੍ਵੈ ਕਲਗੀਧਰ ਨੰਦਨ।
ਦਰਸ਼ਨ ਦੇਤਿ ਕਰਤਿ ਅਭਿਬੰਦਨ।
ਹਸਤਿ ਹਸਾਵਤਿ ਲੀਲਾ ਠਾਨਤਿ।
ਦਾਸ ਅਨੇਕ ਸਾਥ ਅਨੁਮਾਨਤਿ[1]- ॥੧੬॥

[1]ਨਾਲ ਦੇ ਦਾਸ ਅਨੇਕ ਤਰ੍ਹਾਂ ਨਾਲ ਅਨੁਮਾਨ ਕਰਦੇ ਹਨ (ਅ)...... ਸਤਿਕਾਰ ਕਰਦੇ ਹਨ।

ਜਬਿ ਸਤਿਗੁਰ ਅਲਸੂਨ ਉਜਾਰਾ।
ਪਰੀ ਧਾਂਕ ਤਬਿ ਬਾਇਸ ਧਾਰਾ।
ਸਰਬ ਧਾਰ[1] ਤੇ ਤ੍ਰਾਸਤਿ[†] ਰਿਦੇ।
-ਛੀਨਹਿ ਰਾਜ ਗੁਰੂ ਜਦ ਕਦੇ- ॥੧੭॥

[1]ਸਾਰੀਆਂ ਧਾਰਾਂ (ਦੇ ਰਾਜੇ)। [†]ਪਾ:-ਸਰਬ ਤ੍ਰਾਸ ਕੋ ਧਾਰਤਿ।

ਕੇਤਿਕ ਸੰਧਿ ਕਰੀ ਮਿਲਿ ਗਏ।
ਸਾਹਿਬ ਕਰਾਮਾਤ ਲਖਿ ਲਏ।
ਪਠਹਿਂ ਮੁਸਾਹਿਬ ਕੈ ਚਲਿ ਆਪ।
ਦਰਸਹਿਂ ਬਦਨ ਪਾਪ ਗਨਖਾਪ ॥੧੮॥
ਅਨਿਕ ਪ੍ਰਕਾਰ ਉਪਾਇਨ ਆਛੇ।
ਪਠਤਿ ਰਹੇ ਗੁਰ ਸੋਂ ਰਸ ਬਾਂਛੇ।
ਜੇ ਸੈਲਨ ਕੀ ਵਸਤੁ ਅਜਾਇਬ।
ਬਾਰਿ ਬਾਰਿ ਭੇਜਹਿਂ ਢਿਗ ਸਾਹਿਬ ॥੧੯॥
ਤਿਨ ਕੇ ਸੰਗ ਤਿਸੀ ਹੀ ਰੀਤ।
ਕਲਗੀਧਰ ਵਰਤਹਿਂ ਹਿਤ ਚੀਤ।
ਕ੍ਰਿਪਾ ਦ੍ਰਿਸ਼ਟਿ ਕੌ ਧਾਰਨ ਕਰੈਂ।
ਰਾਜਨੀਤ ਕੇ ਬਯੋਂਤ ਉਚਰੈਂ ॥੨੦॥
ਕੇਤਿਕ ਧਰਹਿਂ ਦੁਸ਼ਟਤਾ ਮੰਦੇ।
ਤੇ ਨਿਤ ਰਹਿਂ ਸਵਧਾਨ ਬਿਲੰਦੇ।
ਦੇ ਬੀਰਨਿ ਕੋ ਜੰਗ ਸਮਾਜੂ।
ਰਾਖਹਿਂ ਤਯਾਰ -ਹੋਹਿਂ[1] ਕਬਿ ਕਾਜੂ- ॥੨੧॥

[1]ਹੋਣਗੇ।

ਨਰ ਅਨੰਦ ਪੁਰਿ ਬੇਮੁਖ ਜੇਈ।
ਗੁਰ ਮਹਿਮਾਂ ਕੋ ਲਖੈਂ ਨ ਤੇਈ।

ਉਰ ਮਹਿਂ ਡਰ ਧਰਿ ਕੁਮਤਿ ਗਵਾਰੇ।
ਛੋਰਿ ਸ਼ਹਿਰ ਕੋ ਭਾਜਿ ਸਿਧਾਰੇ ॥੨੨॥
ਅਪਰ ਗ੍ਰਾਮ ਪੁਰਿ ਮਹਿਂ ਚਲਿ ਬਾਸੇ।
ਦੇਖਤਿ ਲੋਕ ਕਰਹਿਂ ਸਭਿ ਹਾਸੇ।
ਕਹੂੰ ਜੀਵਕਾ ਹਾਥ ਨ ਆਈ।
ਹਾਰੇ ਕਰਿ ਕਰਿ ਅਨਿਕ ਉਪਾਈ ॥੨੩॥
ਜਿਨ ਪਰ ਕੋਪ ਗੁਰਨਿ ਕੋ ਹੋਵੈ।
ਲੋਕ ਪ੍ਰਲੋਕ ਤਿਨਹੁ ਕੋ ਖੋਵੈ[1]।
ਇਹਾਂ[1] ਸਦਾ ਦਾਰਿਦ ਬਸਿ ਰਹੈਂ।
ਮਾਂਗਹਿ ਨਹਿਂ ਬਿਰਾਟਕਾ[1] ਲਹੈਂ ॥੨੪॥
ਤਜੈਂ ਪ੍ਰਾਨ ਜਮਦੂਤ ਹਰੰਤੇ[1]।
ਨਰਕ ਜਾਤਨਾ[1]† ਘਨੀ ਸਹੰਤੇ।
ਜਿਨ ਤੇ ਲੇਹਿਂ ਗੁਰੂ ਮੁਖ ਫੇਰੀ।
ਪ੍ਰਥਮ ਮਿੱਤ੍ਰ ਤਿਨ ਬਨਿ ਹੈਂ ਬੈਰੀ[1] ॥੨੫॥
ਜਹਾਂ ਜੇਵਰੀ ਪਿਖਿ ਕਰ ਘਾਲਹਿ[1]।
ਤਹਿਂ ਤੂਰਨ ਦਾਰੁਨ ਹ੍ਵੈ ਬਜਾਲਹਿ[1]।
ਜਹਾਂ ਲੇਨਿ ਹਿਤ ਕੰਚਨ ਤਾਕਹਿਂ।
ਤਹਿਂ ਤਤਕਾਲ ਮੂਠ ਹ੍ਵੈ ਖਾਕਹਿ ॥੨੬॥
ਦੌਰਤਿ ਇਹਾਂ ਲਖਹਿਂ ਮੁਦ ਲੈ ਹੈਂ[1]।
ਅਨਿਕ ਭਾਂਤਿ ਤਹਿਂ ਸਾਸਨ ਪੈ ਹੈਂ।
ਦੁਖ ਦਾਇਕ ਹ੍ਵੈ ਹੈਂ ਸੁਰ ਸਾਰੇ।
ਜਥਾ ਚੋਰ ਕੋ ਚਹਿਂ ਸਭਿ ਮਾਰੇ ॥੨੭॥
ਛੋਰਿ ਅਨੰਦਪੁਰਿ ਕੋ ਜੋ ਗਏ।
ਤਿਨ ਕੌ ਦੁਖਦ ਸਕਲ ਥਲ ਭਏ।
ਨਹਿਂ ਕਿਨਹੂੰ ਕੀਨੋ ਸਨਮਾਨੂ।
ਦੁਖਤਿ ਛੁਧਤਿ ਸੇ ਭਏ ਮਹਾਨੂੰ ॥੨੮॥
ਥਕਤਿ ਹੋਇ ਥਿਰ ਕੈ ਜਹਿਂ ਕਹਾਂ।
ਚਿੰਤਾਤੁਰ ਵਜਾਕੁਲ ਮਨ ਮਹਾਂ।
ਬਹੁਰ ਅਨੰਦਪੁਰਿ ਕੌ ਚਲਿ ਆਏ।
ਪਰੀ ਬਿਪਤ ਦੀਰਘ ਡਰਪਾਏ ॥੨੯॥

[1]ਨਾਸ਼ ਹੋ ਜਾਂਦਾ ਹੈ।
[1]ਇਸ ਲੋਕ ਵਿਚ।
[1]ਕੌਡੀ।
[1]ਪਕੜਦੇ ਹਨ।
[1]ਤਾੜਨਾ। †ਪਾ:-ਜਾਚਨਾ।
[1]ਪਹਿਲਾਂ ਤਾਂ ਉਹਨਾਂ ਦੇ ਮਿੱਤ੍ਰ ਹੀ ਵੈਰੀ ਬਣ ਜਾਂਦੇ ਹਨ।
[1]ਜਿੱਥੇ ਵੇਖਕੇ ਰੱਸੀ ਹੱਥ ਪਾਉਂਦੇ ਹਨ।
[1]ਸਰਪ।
[1]ਦੌੜਦੇ ਹਨ ਇਹ ਜਾਣਕੇ ਕਿ ਇੱਥੇ ਤਾਂ ਆਨੰਦ ਲਵਾਂਗੇ।

ਹੁਇ ਨਿਰਲਾਜ ਬਸੇ ਹਿਤ ਜੀਵਾ।
ਲਾਗੇ ਕਰਨ ਅਹਾਰ ਸਦੀਵਾ।
ਕਿਤਿਕ ਬਰਖ ਇਸ ਭਾਂਤਿ ਬਿਤਾਏ।
ਚੁਨਿ ਚੁਨਿ ਚੋਰ ਸਭੈ ਗਹਿ ਘਾਏ ॥੩੦॥
ਜੇਤਿਕ ਭਾਜ ਸ਼ਹਿਰ ਤੇ ਗਏ।
ਭੂਖ ਮਰਤਿ ਫਿਰ ਆਵਤਿ ਭਏ।
ਦਿਨ ਪ੍ਰਤਿ ਅਧਿਕ ਅਧਿਕ ਪਰਤਾਪਾ।
ਵਧੈ ਗੁਰਨਿ ਕੋ ਦੁਸ਼ਟਨਿ ਖਾਪਾ ॥੩੧॥
ਕਬਹੂੰ ਘਨੀ ਸੈਨ ਹੁਇ ਜਾਵੈ।
ਰਹੈਂ ਨਿਕਟ ਚਹੁ ਦਿਸ਼ਿ ਸਿਖ ਆਵੈਂ।
ਕਬਿਹੂੰ ਅਪਨੇ ਸਦਨ ਸਿਧਾਰਹਿਂ।
ਸੁਤ ਬਨਿਤਾ ਕੋ ਨੇਹ ਸੰਭਾਰਹਿਂ ॥੩੨॥
ਚਾਕਰ ਕਬਹੁਂ ਘਨੇ ਹੁਇ ਜਾਇਂ।
ਕਬਹੁਂ ਦਰਬ ਲੇ ਘਰਹੁਂ ਸਿਧਾਇਂ।
ਗੁਰ ਕੇ ਸੰਗ ਜੰਗ ਕਬਿ ਹੋਇ।
ਕਬਹੂੰ ਕਰਹਿਂ ਸੰਧਿ ਰਿਪੁ ਜੋਇ ॥੩੩॥
ਕਬਹੁਂ ਅਖੇਰ ਬ੍ਰਿਤ ਕੋ ਕਰੈਂ।
ਦੁੰਦਭਿ ਬਜਹਿ ਸੁਭਟ ਸੰਗ ਚਰੈਂ।
ਮਨ ਭਾਵਤਿ ਬਿਚਰਤਿ ਬਹੁ ਕਾਨਨ।
ਸ਼ੱਤ੍ਰੁਨਿ ਤ੍ਰਾਸ ਨਾਦ ਸੁਨਿ ਕਾਨਨਿ ॥੩੪॥
ਗ੍ਰਾਮ ਨਗਰ ਜੋ ਮਗ ਮਹਿਂ ਆਵੈ।
ਮਿਲਹਿ ਭਟ ਦੇ ਸੀਸ ਨਿਵਾਵੈ।
ਸੋ ਅਪਨੀ ਰੱਛਜਾ ਕਰਿ ਲੇਤਿ।
ਤਿਹ ਕੋ ਸੁਭਟ ਤ੍ਰਾਸ ਨਹਿਂ ਦੇਤਿ ॥੩੫॥
ਅਕਰੈ[1] ਅਹੰਕਾਰ ਤੇ ਜੋਇ।
ਆਗੇ ਨਿਕਸ ਨ ਨਰਮੀ[†] ਹੋਇਂ।
ਤਿਨ ਘਰ ਤੇ ਦਧਿ ਦੁਗਧ ਨਿਕਾਰੈਂ।
ਗਹੈਂ ਛਾਂਗ[1] ਜੇਤਿਕ ਹੁਇਂ, ਮਾਰੈਂ ॥੩੬॥
ਕਾਸ਼ਟ ਘਾਸ ਜਿ ਸੰਚਜੋ ਹੋਇ।
ਛੀਨ ਲੇਤਿ ਬਸ ਚਲੈ ਨ ਕੋਇ।

[1]ਆਕੜੇ।
[†]ਸ਼ੁਧ ਪਾਠ-ਨੰਮ੍ਰੀ-ਜਾਪਦਾ ਹੈ।
[1]ਬੱਕਰੇ।

ਕਰਤੈ ਰਹੈਂ ਉਤੰਗ ਪੁਕਾਰ।
ਬੋਲੈ ਬਹੁਤ, ਖਾਹਿ ਸੋ ਮਾਰ[1] ॥੩੭॥
ਇਸ ਪ੍ਰਕਾਰ ਨਿਜ ਤੇਜ ਟਿਕਾਯੋ।
ਸਭਿ ਰਾਜਨਿ ਮਨ ਤ੍ਰਾਸ ਉਪਾਯੋ।
ਸਿਖ ਸੰਗਤਿ ਨਿਤ ਵਧਹਿ ਬਿਸਾਲਾ।
ਸਤਿਗੁਰ ਦਰਸ਼ਨ ਕਰਹਿੰ ਸੁਖਾਲਾ ॥੩੮॥
ਦੀਪਮਾਲ ਵੈਸਾਖੀ ਜੋਇ।
ਦਿਨ ਇੱਤਜਾਦਿ ਪੁਰਬ ਕੋ ਹੋਇ।
ਚਹੁੰ ਦਿਸ਼ਿਨਿ ਤੇ ਚਲਿ ਚਲਿ ਆਵਹਿਂ।
ਕਰਿ ਦਰਸ਼ਨ ਬਾਂਛਤਿ ਕੌਂ ਪਾਵਹਿਂ ॥੩੯॥
ਬਸਨ ਬਿਭੂਖਨ ਦਰਬ ਬਿਸਾਲਾ।
ਹਯ ਹੱਥਜਾਰ ਆਦਿ ਵਥੁ ਜਾਲਾ।
ਅਰਪਹਿਂ ਗੁਰ ਪਗ ਪੰਕਜ ਪਾਸ।
ਅਨਿਕ ਬਿਧਿਨਿ ਕੀ ਕਰਿ ਅਰਦਾਸ ॥੪੦॥
ਕੋ ਤੂਸ਼ਨ ਹੀ ਮਨ ਕਰਿ ਜਾਚੇ।
ਕੋ ਕਰ ਜੋਰਤਿ ਬਾਕ ਉਬਾਚੇ।
ਸਗਰੇ ਪਾਇਂ ਕਾਮਨਾ ਗੁਰ ਤੇ।
ਕਰਹਿਂ ਪ੍ਰੇਮ ਪਦ ਪੰਕਜ ਉਰ ਤੇ ॥੪੧॥
ਕੇਤਿਕ ਸੁਮਤਿ ਭਗਤਿ ਕੋ ਪਾਵੈਂ।
ਸਤਿ ਸੰਗਤਿ ਮਿਲਿ ਦਿਵਸ ਬਿਤਾਵੈਂ।
ਕੇਚਿਤ ਕਰਤਿ ਪ੍ਰੇਮ ਤੇ ਸੇਵਾ।
ਜਿਸ ਤੇ ਰੀਝਹਿਂ ਸ਼੍ਰੀ ਗੁਰਦੇਵਾ ॥੪੨॥
ਕਰਾਮਾਤਿ ਆਦਿਕ ਸਭਿ ਪਾਇ।
ਬ੍ਰਹਮ ਗਜਾਨ ਮਹਿਂ ਰਹਿਂ ਲਿਵਲਾਇ।
ਸ਼ੱਤ੍ਰੁ ਮਿੱਤ੍ਰ ਮਹਿਂ ਬ੍ਰਿਤੀ ਸਮਾਨਾ।
ਰਾਚੇ ਏਕ ਰੰਗ ਤਜਿ ਨਾਨਾ ॥੪੩॥
ਕੋ ਕੋ ਗਿਨੀਅਹਿ, ਤਰੇ ਅਨੇਕ।
ਭਉਜਲ ਉਬਰੇ ਪਾਇ ਬਿਬੇਕ।
ਸਿੱਧਾਂ ਸਰਬ ਪਾਇ[†] ਆਨੰਦੇ।

[1]ਜੋ ਬਹੁਤ ਬੋਲੇ ਉਹ ਮਾਰ ਖਾਂਦਾ ਹੈ।

[†]ਪਾ:-ਤਜਾਗ।

ਗੁਰ ਸੇਵੇ ਜਿਨ, ਭਾਗ ਬਿਲੰਦੇ ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਗੁਰ ਪ੍ਰਤਾਪ' ਪ੍ਰਸੰਗ ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਦਿਲਾਵਰ ਖਾਂ ਦੇ ਪੁੱਤ੍ਰ ਦੀ ਚੜ੍ਹਾਈ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

ਸ਼੍ਰੀ ਜੀਤੋ ਸਤਿਸੰਗ ਕੋ, ਸੇਵਹਿ ਤਿਸਹਿ ਪ੍ਰਕਾਰ।
ਅਸਨ ਬਸਨ ਕੌ ਦੇਤਿ ਹੈ, ਕਰਿ ਉਰ ਭਾਵ ਉਦਾਰ† ॥੧॥

†ਸਤਿਸੰਗ ਦੀ ਸੇਵਾ ਸਤਿਗੁਰਾਂ ਨੇ ਆਪਣੇ ਮਹਿਲਾਂ ਤੋਂ ਹੀ ਕਰਵਾਈ ਹੈ। ਕਿਤਨਾ ਵਧੀਕ ਗੁਰ ਸਿੱਖਾਂ ਵਿਚ ਇਹ ਭਾਵ ਲੋੜੀਏ।

ਚੌਪਈ:

ਮਧੁਰ ਸਲਵਨ ਤੁਰਸ਼ ਯੁਤਿ ਸ੍ਵਾਦ।
ਕਰਵਹਿਂ ਬਿੰਜਨ ਚਾਵਰ ਆਦਿ।
ਪਾਇਸ ਬਨਹਿ ਪਾਇ ਬਿਚ ਮੇਵੇ।
ਅਥਿਤਨ ਕੌ ਹਕਾਰਿ ਬਹੁ ਦੇਵੇ ॥੨॥
ਚਾਹਤਿ ਚਿਤ ਪ੍ਰਸੰਨਤਾ ਪਤਿ ਕੀ।
ਨਿੰਮ੍ਰੀ ਰਹੈ ਸਦਾ ਗਤਿ ਮਨ ਕੀ।
ਪਿਖਹਿ ਨਗਨ ਕੋ ਬਸਨ ਉਢਾਵਹਿ।
ਇਮ ਸੰਤਨਿ ਸਿਖ ਸੇਵ ਕਮਾਵਹਿ ॥੩॥
ਪਤਿ ਮੂਰਤਿ ਉਰ ਮਹਿਂ ਦ੍ਰਿੜ੍ਹ ਵਾਸੀ।
ਨਿਸ ਦਿਨ ਪ੍ਰੇਮ ਵਧਯੋ ਅਬਿਨਾਸ਼ੀ।
ਅਧਿਕ ਰਹੈ ਦਰਸ਼ਨ ਕੀ ਲਾਲਸ।
ਸੇਵਾ ਕਰਤਿ ਨ ਠਾਨਹਿਂ ਆਲਸ ॥੪॥
ਇਮ ਸ਼੍ਰੀ ਜੀਤੋ ਕੋ ਲਖਿ ਭਾਉ।
ਬਸੀ ਪ੍ਰੇਮ ਗੁਰ ਸਹਿਜ ਸੁਭਾਉ।
ਮੰਦਿਰ ਤਿਸ ਕੇ ਚਲਿ ਕਰਿ ਆਏ।
ਅਭਿਲਾਖਾ ਪੂਰਨ ਸਮੁਦਾਏ ॥੫॥
ਤਿਥ ਨਵਮੀ ਤਬਿ ਸੁਰ ਗੁਰ ਵਾਰ[1]।
ਬਸੇ ਨਿਸਾ ਮਹਿਂ ਕਰੁਨਾ ਧਾਰਿ।
ਸੰਤਤਿ ਕੇਰ ਕਾਮਨਾ ਜਾਨੀ।
ਪ੍ਰੇਮ ਬਸੀ ਹੁਇ ਪੂਰਨ ਠਾਨੀ ॥੬॥
ਦੀਨ ਰਿਦੇ ਤਹਿ ਮੋਦ ਘਨੇਰਾ।
ਸਫਲ ਮਨੋਰਥ ਕਰਿ ਤਿਸ ਬੇਰਾ।
ਸਕਲ ਜਾਮਨੀ ਮਹਿਲ ਬਿਤਾਈ।
ਆਏ ਵਹਿਰ ਹੋਤਿ ਅਰੁਣਾਈ ॥੭॥
ਸੌਚ ਸ਼ਨਾਨ ਠਾਨਿ ਗੁਰ ਪੂਰੇ।

[1]ਵੀਰਵਾਰ।

ਬੈਠੇ ਦੇ ਦਰਸ਼ਨ ਮੁਖ ਰੂਰੇ।
ਭਈ ਸਗਰਭਾ ਦੂਜੀ ਵਾਰ।
ਸ਼੍ਰੀ ਜੀਤੋ ਮਨ ਅਨੰਦ ਉਦਾਰ ॥ ੮ ॥
ਜ਼ੋਰਾਵਰ ਸਿੰਘ ਸੁੰਦਰ ਸੋਹੇ।
ਖੇਲਤਿ ਬਿਚਰਤਿ ਪਗ ਬਲ ਹੋਹੇ।
ਜ਼ੇਵਰ ਜ਼ੇਬ ਜਵਾਹਰ ਜਰੇ।
ਦੌਰਤਿ ਅੰਗਨਿ ਨਾਦਤਿ ਖਰੇ[1] ॥ ੯ ॥
ਦੁਤੀ ਅਜੀਤ ਸਿੰਘ ਬਿਚਰੰਤੇ।
ਦਾਸੀ ਦਾਸ ਸਾਥ ਰਖਿਯੰਤੇ।
ਮਿਲ ਦ੍ਵੈ ਭ੍ਰਾਤਾ ਖੇਲਤਿ ਕਬੈ।
ਸੁੰਦਰਤਾ ਸਰੀਰ ਮੈਂ ਸਬੈ ॥ ੧੦ ॥
ਪਿਖਹਿਂ ਸਗੰਤਾਂ ਹਰਖਹਿਂ ਬੰਦਹਿਂ।
ਸੁੰਦਰ ਸਤਿਗੁਰ ਬੰਸ ਬਿਲੰਦਹਿ।
ਜਹਿਂ ਕਹਿਂ ਦੇਸ਼ ਬਿਦੇਸ਼ਨਿ ਬਿਖੈ।
ਕਰਹਿਂ ਸਰਾਹਨ ਪੁਨ ਪੁਨ ਪਿਖੈਂ ॥ ੧੧ ॥
ਸ਼੍ਰੀ ਗੁਜਰੀ ਜੁਗ ਪੌਤ੍ਰ ਹਕਾਰੈ।
ਬਾਰਿ ਬਾਰਿ[1] ਕਰਿ ਪਾਸਿ ਬਿਠਾਰੈ।
ਬਸਨ ਬਿਭੂਖਨ ਅੰਗ ਸੁਧਾਰਹਿ।
ਹੇਰਿ ਹੇਰਿ ਕਰਿ ਆਨੰਦ ਧਾਰਹਿ ॥ ੧੨ ॥
ਨਿਜ ਹਾਥਨਿ ਅਚਵਾਇ ਅਹਾਰਾ।
ਕਰਹਿ ਸਪ੍ਰੇਮ ਪੌਤ੍ਰ ਪ੍ਰਤਿਪਾਰਾ।
ਦੋਨਹੁ ਬਿਚਰਤਿ ਕਬਿ ਚਲਿ ਆਵੈਂ।
ਸਾਥ ਅਦਾਬ ਪਿਤਹਿ[1] ਸਿਰ ਨਜਾਵੈਂ ॥ ੧੩ ॥
ਨਿਕਟ ਬਿਠਾਇ ਕਹੈਂ ਗੁਰ ਪੂਰੇ।
'ਹੋਹਿਂ ਸ਼ਸਤ੍ਰ ਧਾਰੀ ਜੁਗ ਸੂਰੇ।
ਤੁਰਕ ਰਿਪੁਨ ਕੌ ਦੈ ਹੈਂ ਤ੍ਰਾਸਾ।
ਰਣ ਠਾਨਹਿਂ ਬਹੁ ਕਰਹਿਂ ਬਿਨਾਸ਼ਾ' ॥ ੧੪ ॥
ਇਸ ਪ੍ਰਕਾਰ ਜੁਗ ਸਾਹਿਬਜ਼ਾਦੇ।
ਬਧਹਿ ਸ਼ਰੀਰ ਹੋਹਿਂ ਅਹਿਲਾਦੇ।

[1]ਚੰਗੀ ਤਰ੍ਹਾਂ ਸ਼ਬਦ ਕਰਦੇ ਹਨ (ਜ਼ੇਵਰ)।

[1]ਬਲਿਹਾਰ ਬਲਿਹਾਰ ਹੋਕੇ।

[1]ਅਦਬ ਨਾਲ ਪਿਤਾ ਜੀ ਨੂੰ।

ਸ੍ਰੀ ਕਲਗ਼ੀਧਰ ਸੈਨ ਸਮੇਤਾ।
ਚਢਹਿਂ ਅਖੇਰ ਬ੍ਰਿੱਤ ਕੇ ਹੇਤਾ ॥੧੫॥
ਬੇਮੁਖ ਹੋਹਿਂ ਲੂਟ ਤਿਹ ਲੇਹੀ।
ਰੱਛਹਿਂ, ਮਿਲਹਿ ਆਨਿ ਕਰਿ ਜੇਹੀ।
ਦੂਰ ਦੂਰ ਲੌ ਤੇਜ ਬਿਸਾਲਾ।
ਬਿਦਤ ਭਯੋ ਸਭਿ ਮਹਿ ਤਿਸ ਕਾਲਾ ॥੧੬॥
'ਭੀਮਚੰਦ ਕੀ ਕਰੀ ਸਹਾਇ।
ਅਲਫ ਖਾਨ ਕੋ ਦੀਨਿ ਭਜਾਇ।'
ਤਿਸ ਕੋ[1] ਤੁਰਕ ਬਿਚਾਰਤਿ ਰਹੇ।
ਲਰਨਿ ਗੁਰੂ ਸੰਗ ਕੋ ਚਿਤ ਚਹੇ ॥੧੭॥
ਮਹਾਂਬੀਰ ਬਰ ਜਾਨਹਿਂ ਮਨ ਮਹਿਂ।
ਦੇਤਿ ਨ ਅਰਨ[1] ਅਰਿਨਿ ਕੋ[2] ਰਨ ਮਹਿਂ।
ਹੁਤੋ ਦਿਲਾਵਰ ਖਾਨ ਪਠਾਨ।
ਪੰਚ ਹਜ਼ਾਰੀ ਮਨਸਬਵਾਨ[1] ॥੧੮॥
ਸੁਨਿ ਗੁਰ ਜਸੁ ਕੌ ਤਿਸਹਿ ਨ ਸਹਜੋ।
'ਪਠੌਂ ਬਾਹਿਨੀ ਮੈਂ' ਤਬਿ ਕਹਜੋ।
ਇਮ ਕਹਿ ਤਜਾਰੀ ਕੀਨਿ ਬਿਲੰਦ।
ਬਹੁ ਸਮੁਝਾਇ ਪਠਾਯੋ ਨੰਦ[1] ॥੧੯॥
'ਜਾਹੁ ਸੈਨ ਲੈ ਸੁਭਟ ਹਜ਼ਾਰ।
ਲਰਿ ਕਰਿ ਲੇਹੁ ਅਨੰਦਪੁਰਿ ਮਾਰਿ।
ਜੇ ਕਰਿ ਦੈਹੈਂ ਦਰਬ ਘਨੇਰੇ।
ਲੈ ਕਰਿ ਤਜਿ ਆਵਹੁ ਤਿਸ ਬੇਰੇ ॥੨੦॥
ਨਤੁ ਸੰਗ੍ਰਾਮ ਕੀਜੀਅਹਿ ਭਾਰੀ।'
ਸੁਨਿ ਪਿਤ ਤੇ ਹੋਯੋ ਤਬਿ ਤਜਾਰੀ।
ਗੁਲਕਾਂ ਗਨ ਬਰੂਦ ਬਰਤਾਈ।
ਬੀਨ ਬੀਨ ਜੋਧਾ ਸਮੁਦਾਈ ॥੨੧॥
ਦੁੰਦਭਿ ਕੋ ਬਜਾਇ ਤਬਿ ਚਾਲਾ।
ਮਗ ਅਨੰਦ ਪੁਰਿ ਕੇ ਪਗ ਘਾਲਾ।
-ਸਭਿ ਗਿਰਪਤਿ ਤੇ ਧਨ ਕੌ ਲੈਨਾ-।
ਆਦਿ ਦਿਲਾਵਰ ਖਾਂ ਬਡ ਸੈਨਾ[1] ॥੨੨॥

[1]ਤਿਸ (ਬਾਤ) ਨੂੰ।

[1]ਅੜਨ। [2]ਵੈਰੀ ਨੂੰ।

[1]ਔਹਦੇ ਵਾਲਾ।

[1]ਪੁੱਤ੍ਰ ਨੂੰ।

[1]ਦਿਲਾਵਰ ਦੀ ਵੱਡੀ ਸੈਨਾ ਆਦਿਕ ਨੇ ਅਨੰਦਪੁਰ ਦੇ

ਰਸਤੇ ਪੈਰ ਰੱਖੇ ਕਿ ਸਾਰਿਆਂ ਰਾਜਿਆਂ ਤੋਂ ਧਨ ਲੈਣਾ ਹੈ।

ਗੁਰ ਦਿਸ਼ਿ ਪਠਜੋ ਪੁੱਤ੍ਰ ਕੋ ਪਹਿਲੇ।
-ਇਤ ਤੇ ਜ਼ੋਰ ਸਰਬ ਕੌ ਲਹਿ ਲੇ[1]-।

[1]ਇਧਰੋਂ ਭਾਵ ਗੁਰੂ ਜੀ ਵਲੋਂ ਸਾਰਿਆਂ ਦੇ ਜ਼ੋਰ ਦਾ ਪਤਾ ਲਗ ਜਾਏਗਾ।

ਇਹ ਬਿਧਿ ਉਰ ਮਹਿਂ ਧਾਰਿ ਗੁਮਾਨੀ।
ਭੇਜਯੋ ਨੰਦਨ ਕਰਿ ਅਗੁਵਾਨੀ ॥੨੩॥
'ਜਾਇ ਅਨੰਦ ਪੁਰਿ ਨਿਸ ਮਹਿਂ ਲਰਿਈ।
ਸਭਿ ਇਕ ਬਾਰਿ ਹੇਲ ਕੋ ਕਰਿਈ।'
ਇਹ ਮਸਲਤ ਕਰਿ ਪੂਤ ਪਠਾਨ।
ਭਯੋ ਅਰੂਢਨਿ ਸੈਨ ਮਹਾਨ[1] ॥੨੪॥

[1]ਮਹਾਨ ਸੈਨਾ ਸਮੇਤ।

ਸਰਿਤਾ ਪਾਰ ਹੁਤੋ ਤਿਸ ਡੇਰਾ।
ਭਈ ਜਾਮਨੀ ਤਿਮਰ ਘਨੇਰਾ।
ਦ੍ਵੈਕ ਘਰੀ ਬੀਤੀ ਜਬਿ ਜਾਨੀ।
ਸ਼ੀਘ੍ਰ ਤਜਾਰ ਭੀ ਚਮੂੰ ਮਹਾਨੀ ॥੨੫॥
ਚਲਿ ਕਰਿ ਸਰਿਤਾ ਕੇ ਤਟ ਆਏ।
ਸੀਤ ਕਾਲ ਠਰਿਗੇ ਕਰ ਪਾਏ[1]।

[1]ਹੱਥ ਪੈਰ ਠਰ ਗਏ।

ਕੋ ਨਰ ਹੇਰਿ ਅਨੰਦ ਪੁਰਿ ਆਯੋ।
ਪਹੁੰਚਯੋ ਜਹਿਂ ਗੁਰ ਪੌਰ ਸੁਹਾਯੋ ॥੨੬॥
ਚਹੁੰ ਦਿਸ਼ਨਿ ਮਹਿਂ ਬਹੁ ਤਕਰਾਈ।
ਚੌਂਕੀ ਦੇਤਿ ਬੀਰ ਸਮੁਦਾਈ।
ਦ੍ਵਾਰਪਾਲ ਆਲਮ ਤਹਿਂ ਖਰਯੋ।
ਤਿਹ ਕੇ ਸੰਗ ਜਸੂਸ[1] ਉਚਰਯੋ ॥੨੭॥

[1]ਖੁਫੀਆ ਖਬਰ ਲਿਆਉਣ ਵਾਲੇ ਨੇ।

'ਕਹਾਂ ਪਰੇ ਹੋ ਸੁਪਤਿ ਸੁਖਾਰੇ?
ਆਯੋ ਤੁਰਕਨ ਦਲ ਬਲ ਭਾਰੇ।
ਸੁਧਿ ਹਜ਼ੂਰ ਕੌ ਦਿਹੁ ਇਸ ਕਾਲਾ।
ਬਨੈਂ ਸੁਚੇਤ ਸਮੈਂ ਨ ਬਿਸਾਲਾ[1]' ॥੨੮॥

[1]ਬਹੁਤ ਸਮਾਂ ਨਹੀਂ (ਹੁਣ)।

ਸੁਨਿ ਆਲਮ ਦਲ ਕੋ ਆਗਵਨੂ।
ਤੂਰਨ ਪ੍ਰਵਿਸ਼ਯੋ ਅੰਤਰ ਭਵਨੂ।
ਕਰੁਨਾ ਸਿੰਧੁ ਪ੍ਰਯੰਕ ਸੁਹਾਏ।
ਹੁਤੇ ਮਹਾਂ ਸੁਖ ਮੈਂ ਸੁਪਤਾਏ ॥੨੯॥
ਚਰਨ ਕਮਲ ਸੁੰਦਰ ਜੁਗ ਦਰਸੇ।
ਮਰਦਤਿ ਸਨੇ ਸਨੇ ਕਰ ਪਰਸੇ।
ਭਏ ਪ੍ਰਬੋਧਤਿ[1] ਅੰਗ ਹਿਲਾਏ।

[1]ਸਾਵਧਾਨ ਹੋਏ, ਜਾਗੇ।

ਬੂਝ੍ਯੋ 'ਕਵਨ ਚਰਨ ਕਰ ਲਾਏ?'
॥੩੦॥
ਹ੍ਵੈ ਠਾਂਢੋ ਕਰਿ ਜੋਰਿ ਅਲਾਯੋ।
'ਪ੍ਰਭੁ ਜੀ ਤੁਰਕਨ ਕੋ ਦਲ ਆਯੋ।
ਚਹਤਿ ਅਨੰਦਪੁਰਿ ਬਿਖੈ ਪ੍ਰਵੇਸ਼ਾ।
ਠਾਂਢੋ ਸਰਿਤਾ ਪਾਰ ਅਸ਼ੇਸ਼ਾ[1] ॥੩੧॥
ਹੁਕਮ ਆਪਨੋ ਸੁਭਟਨ ਦੀਜੈ।
ਬਨਹਿਂ ਸੁਚੇਤ ਹੇਤ ਰਣ ਕੀਜੈ।'
ਸ਼੍ਰੀ ਮੁਖ ਤੇ ਤਤਛਿਨ ਫੁਰਮਾਯੋ।
'ਨਰ ਗਨ ਪਠਿ ਸਭਿ ਦੇਹੁ ਜਗਾਯੋ'
॥੩੨॥
ਸੁਨਿ ਕਰਿ ਆਲਮ ਤੂਰਨ ਧਰਿ ਕੈ।
ਚਮੂੰ ਬਿਲੰਦ ਜਗਾਵਨ ਕਰਿ ਕੈ।
ਬਾਜ ਉਠ੍ਯੋ ਰਣਜੀਤ ਨਗਾਰਾ।
ਪਰ੍ਯੋ ਸ਼ੋਰ ਪੁਰਿ ਮੈਂ ਤਬਿ ਭਾਰਾ ॥੩੩॥
ਨੰਦਚੰਦ ਤੇ ਆਦਿਕ ਜੋਧਾ।
ਤਤਛਿਨ ਸਾਜੀ ਹੁਇ ਧਰਿ ਕ੍ਰੋਧਾ[1]।
ਦਯਾਰਾਮ ਪ੍ਰੋਹਤ ਜੁਤਿ ਆਯੋ।
ਕਲ਼ਗੀਧਰ ਢਿਗ ਸੀਸ ਨਿਵਾਯੋ ॥੩੪॥
ਦੇਖਤਿ ਹੁਕਮ ਕੀਨਿ ਗੁਰ ਪੂਰੇ।
'ਗਮਹੁ ਅੱਗ੍ਰ ਲੈ ਕਰਿ ਸਭਿ ਸੂਰੇ।
ਮਾਰਹੁ ਦੁਸ਼ਟਨਿ ਸਮੁਖ ਤੁਫੰਗੇ।
ਤੀਨੋ ਤਹਾਂ ਭਾਨਜੇ ਸੰਗੇ' ॥੩੫॥
ਅਪਰ ਮੁਖੀ ਜੋਧਾ ਸਭਿ ਚਾਲੇ।
ਬਾਜੇ ਦੁੰਦਭਿ ਨਾਦ ਬਿਸਾਲੇ।
ਸ਼ਲਖੈਂ ਛੁਟੀ ਤੁਫੰਗਨ ਕੇਰੀ।
ਤੜਭੜ ਭੀ ਇਕ ਬਾਰ ਘਨੇਰੀ ॥੩੬॥
ਗਰਜੇ ਜੋਧਾ ਸ਼ਬਦ ਉਤੰਗਾ।
ਪਰ੍ਯੋ ਸ਼ੋਰ ਭਾਰੋ ਇਕ ਸੰਗਾ[1]।
ਨਿਕਸੇ ਵਹਿਰ ਨਗਰ ਤੇ ਤਬੈ।
ਸ਼ਲਖ ਤੁਫੰਗਨ ਕੀ ਕਰਿ ਸਬੈ ॥੩੭॥
ਸ਼੍ਰੀ ਪ੍ਰਭੁ ਮਾਨਵ ਅਪਰ ਪਠਾਯੋ।

[1]ਸਾਰਾ ਹੀ।

[1]ਕ੍ਰੋਧ ਧਾਰ ਕੇ (ਫੌਜ) ਤਿਆਰ ਕਰ ਲਈ।

[1]ਇਕੱਠਾ ਹੀ।

ਸਕਲ ਬਾਹਿਨੀ ਕੌ ਸਮੁਝਾਯੋ।
-ਰੋਕਹੁ ਦੁਸ਼ਟਨ ਕੋ ਚਲਿ ਆਗਾ।
ਹਤੋ ਤੁਫੰਗ ਜੰਗ ਬਡ ਜਾਗਾ[1] ॥੩੮॥

[1]ਗੋਲੀਆਂ ਮਾਰੋ (ਤੇ) ਜੰਗ ਵਡੇ ਥਾਂ (ਤੇ ਮਚਾਓ) ਭਾਵ ਸ਼ਹਿਰੋਂ ਦੂਰ ਅਗੇ ਵਧਕੇ (ਅ) ਵਡਾ ਜੰਗ ਲੱਗਣ ਲੱਗਾ ਹੈ।

ਸੁਨਿ ਸੁਨਿ ਬੀਰ ਚੌਂਪ ਕਰਿ ਭਲੇ।
ਸਵਾਧਾਨ ਬਨਿ ਆਗੇ ਚਲੇ।
ਬਾਜੇ ਭੇਰਨਿ ਕੇ ਭੁੰਕਾਰਾ।
ਉਚੇ ਧੌਂਸਨਿ ਕੇ ਧੁੰਕਾਰਾ ॥੩੯॥
ਬੀਰ ਬ੍ਰਿੰਦ ਕੇ ਬੋਲ ਬਕਾਰਾ[1]।

[1]ਸੂਰਮਿਆਂ ਦਾ ਉਤਸਾਹ ਭਰਿਆ ਸ਼ੋਰ। [ਸੰਸ:, ਬੁਕਾਰ = ਸ਼ੇਰ ਦੀ ਗੱਜ]।

ਉਠੇ ਤੁਰੰਗਨਿ ਕੇ ਹਿਣਕਾਰਾ।
ਤੁਪਕ ਅਵਾਜ਼ ਉਠੇ ਇਕ ਵਾਰਾ।
ਉਠਯੋ ਨਾਦ ਸਰਿਤਾ ਕੋ ਪਾਰਾ ॥੪੦॥
ਇਕ ਤੌ ਸੀਤ ਕਾਲ ਬਡ ਪਾਰਾ[1]।

[1]ਪਾਲਾ।

ਭਏ ਪਿੰਗ ਸਮ ਥਿਰ ਜਲ ਪਾਰਾ[1]।

[1]ਜਲ ਦੇ ਪਾਰ ਖੜੇ (ਵੈਰੀ) ਪਿੰਗਲੇ ਵਾਂਙੂ ਹੋ ਰਹੇ ਹਨ।

ਹਾਥ ਪਾਵ ਜੜ੍ਹ ਸਮ ਹੁਇ ਗਏ।
ਸ਼ਸਤ੍ਰ ਉਠਾਇ ਸਕੇ ਨਹਿਂ ਲਏ[1] ॥੪੧॥

[1]ਸ਼ਸਤ੍ਰ ਚਾ ਕੇ ਹੱਥਾਂ ਵਿਚ ਫੜ ਨਹੀਂ ਸਕਦੇ।

ਦੁਤੀਏ ਗੁਰ ਦਲ ਕੌ ਬਡ ਸ਼ੋਰ।
ਏਕੈ ਬਾਰਿ ਭਯੋ ਬਡ ਜ਼ੋਰ[1]।

[1]ਬੜੇ ਜ਼ੋਰ ਦਾ।

ਹੁਇ ਭੈ ਭੀਤ ਜੀਤ ਨਹਿਂ ਜਾਨੀ।
-ਨਾਹਕ ਹੋਇ ਸਭਿਨਿ ਕੀ ਹਾਨੀ- ॥੪੨॥
ਖਾਨ ਦਿਲਾਵਰ ਸੁਤ ਕੇ ਪਾਸ।
ਅਸ ਮਸਲਤ ਬੋਲੇ ਧਰਿ ਤ੍ਰਾਸ।
'ਗੁਰ ਕੇ ਸੰਗ ਜੰਗ ਕੋ ਕਰਨੋ।
ਨਹਿਂ ਆਛੀ ਲਖਿ ਹੁਇ ਅਬਿ ਮਰਨੋ ॥੪੩॥
ਸੁੰਨ ਭਏ[1] ਤਨ ਪਾਰੇ[2] ਪਰੇ।

[1]ਸੁੰਨ ਹੋ ਗਏ। [2]ਪਾਲੇ।

ਸ਼ਸਤ੍ਰ ਨ ਉਠਹਿਂ ਊਚ ਕਰ ਕਰੇ[1]।

[1]ਹੱਥ ਉੱਚਾ ਕਰਕੇ ਸ਼ਸਤ੍ਰ ਨਹੀਂ ਫੜੇ ਜਾਂਦੇ।

ਸਰਿਤਾ ਬਿਖੈ ਬਰਹਿਂ ਜਿਸ ਕਾਲ।
ਬਿਨ ਹੀ ਮਾਰੇ ਹੁਇਂ ਭਟ ਕਾਲ[1] ॥੪੪॥

[1]ਸੁਰੇ ਮਰਨਗੇ।

ਕਯੋਂ ਨਾਹਕ ਦੇਤੇ ਹੋ ਪ੍ਰਾਨ।

ਉਤ ਤੇ ਪਹੁੰਚੀ ਸੈਨ ਮਹਾਨ।
ਜਿਸ ਮਹਿਂ ਊਚੀ ਪਰੀ ਪੁਕਾਰ।
ਕੋ ਜਾਨਹਿਂ ਹੁਇਂ ਕਿਤਿਕ ਹਜ਼ਾਰ
॥੪੫॥
ਛੀਨ ਲੇਹਿਂਗੇ ਲਯ ਹਥਿਯਾਰ।
ਕਰੋ ਸਮੁਖ ਸੋਂ ਲੈਹੈਂ ਮਾਰ।
ਤੁਝ ਕੋ ਭਾਖਹਿਂ[1] ਸਭਿ ਅਨਜਾਨ।
ਨਾਹਕ ਦਏ ਜਾਇ ਜਿਸ ਪ੍ਰਾਨ' ॥੪੬॥
ਮਿਲਿ ਖਾਨਨਿ ਸਮੁਝਾਵਨਿ ਕਰਜੋ।
ਲਖਿ ਗੁਰ ਬੀਰ ਬਲੀ ਉਰ ਡਰਜੋ।
ਰਹਜੋ ਠਟਕ ਤਬਿ ਨਦੀ ਕਿਨਾਰੇ।
ਨਹੀਂ ਪਾਵ[1] ਕੋ ਜਲ ਮਹਿਂ ਡਾਰੇ ॥੪੭॥

[1]ਕਹਿਣਗੇ।

[1]ਪੈਰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁੱਤੇ 'ਦਿਲਾਵਰ ਖਾਨ ਪੁੱਤਰ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤ੍ਵਾਰਿੰਸਤੀ ਅੰਸੂ ॥੪੬॥

## ੪੭. [ਖਾਨਜ਼ਾਦੇ ਦੀ ਭਾਜੜ ਤੇ ਬਰਵਾ ਲੁਟਣਾ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਪੁੱਤ੍ਰ ਦਿਲਾਵਰ ਕੋ ਤਬੈ, ਬਨਿ ਕਾਤੁਰ ਭੈ ਭੀਤ।
ਗੁਰ ਪ੍ਰਤਾਪ ਦੀਰਘ ਲਖਜੋ, ਤਜੀ ਆਸ ਨਹਿਂ ਜੀਤ[1] ॥੧॥

[1]ਲੜਾਈ ਛਡ) ਦਿੱਤੀ (ਕਿ) ਜਿੱਤ ਦੀ ਆਸ ਨਹੀਂ ਹੈ। (ਅ) ਜਿੱਤ ਨਾ ਹੁੰਦੀ (ਦੇਖ ਕੇ) ਲੜਾਈ ਦੀ ਆਸ ਛਡ ਦਿੱਤੀ।

ਭੁਜੰਗ ਪ੍ਰਯਾਤ ਛੰਦ:

[1]ਪਾਲਾ। [2]ਪਿੰਗਲੇ।

ਪਰਜੋ ਭੂਰ ਪਾਰੋ[1] ਸੁ ਪਿੰਗੰ[2] ਸਮਾਨੰ।
ਸੁਨਜੋਂ ਸ਼ੋਰ ਦੂਜੇ ਚਮੂੰ ਕੇ ਮਹਾਨੰ।
ਬਿਨਾ ਜੰਗ ਤੇ ਤ੍ਰਾਸ ਕੋ ਭੂਰ ਧਾਰੇ।
ਮਿਲੇ ਸੂਮ ਸੋਫੀ[1] ਸਿਪਾਹੀ ਡਰਾਰੇ ॥੨॥

[1]ਅ਼. ਸ਼ੂਮ = ਭੈੜੇ ਸ਼ਗਨਾਂ ਵਾਲਾ। ਸੂਫੀ = ਪਸ਼ਮ ਪਹਿਨਣ ਵਾਲਾ। ਸੂਫੀ ਨਾਮ ਫਕੀਰ ਦਾ ਬੀ ਹੈ। ਪੰਜਾਬੀ ਦੇ ਮੁਹਾਵਰੇ ਵਿਚ ਸੂਮ = ਬਖੀਲ, ਕੰਜੂਸ ਨੂੰ ਕਹਿੰਦੇ ਹਨ ਤੇ ਸੋਫ਼ੀ = ਨਸ਼ਾ ਨਾ ਪੀਣ ਵਾਲੇ ਨੂੰ। ਸ਼ੂਮ ਸੋਫੀ ਇਕੱਠੇ ਪਦ ਦਾ ਭਾਵ ਹੈ ਬਦਸ਼ਗਨਾ ਤੇ ਕੰਜੂਸ ਕਿਉਂਕਿ ਦਾਰੂ ਪੀਣ ਵਾਲੇ ਸੂਫੀ ਨੂੰ ਆਪਣੇ ਵਿਚ ਕੰਟਕ ਤੇ ਬਦਸ਼ਗਨਾ ਸਮਝਦੇ ਹਨ ਤੇ ਸ਼ੂਮ ਨੇ ਵੀ ਪੀਣੀ ਨਹੀਂ ਕਿਉਂਕਿ ਫੇਰ ਪਿਆਉਣੀ ਪੈਂਦੀ ਹੈ ਤੇ ਪਿਆਉਂਣੀ ਨਹੀਂ ਕਿਉਂਕਿ ਪੈਸੇ ਖਰਚਣੇ ਪੈਂਦੇ ਹਨ। ਕਵੀ ਜੀ ਦਾ ਕਟਾਖਜ ਇਹ ਹੈ:-ਸ਼ੂਮ = ਓਹ ਆਦਮੀ ਜੋ ਬੀਰਤਾ ਦੇ ਕੰਮਾਂ ਵਿਚ ਬਦਸ਼ਗਨਾ ਹੈ ਤੇ ਸੋਫੀ ਜੋ ਬੀਰਤਾ ਰੂਪੀ ਨਸ਼ੇ ਤੋਂ ਸੱਖਣਾ ਹੈ। (ਅ) ਦੂਜੇ ਵਾਸਤੇ ਤਾਂ ਖਰਚੇ ਕੁਛ ਨਾਂ ਤੇ ਆਪ ਬਨ ਠਨ ਕੇ ਰਹੇ ਇਹੋ ਜਿਹੇ ਆਦਮੀ ਲਈ ਬੀ ਮੁਹਾਵਰਾ ਹੈ ਕਿ ਇਹ ਤਾਂ ਸ਼ੂਮਸੋਫੀ ਹੈ।

ਬਿਨਾ ਸ਼ਸਤ੍ਰ ਝਾਰੇ ਭਏ ਏਣੁ[1] ਜੈਸੇ। [1]ਹਿਰਨ। ਭਾਵ ਕਮਜ਼ੋਰ ਦਿਲ।
ਮਹਾਂ ਮੂੜ੍ਹ ਗੀਦੀ ਚਲੇ ਭਾਜਿ ਤੈਸੇ।
'ਗੁਰੂ ਜੰਗ ਬੀਚਂ ਜਬੈ ਆਪ ਆਵੈ।
ਕਹੋ ਕੌਨ ਜੋਧਾ[1] ਸੁ ਬੀਰੰ ਥਿਰਾਵੈ ॥੩॥ [1]ਜੁੱਧ ਕਰਨ ਵਾਲਾ।
ਪਰਾਜੈ ਕਰੈ[1] ਛੋਰਿ ਤੀਖੇ ਸੁ ਤੀਰੰ।' [1]ਹਰਾ ਦੇਂਦਾ ਹੈ, ਜਿਤ ਲੈਂਦਾ ਹੈ।
ਇਮੰ ਬੋਲਤੇ ਜਾਤਿ ਭਾਜੇ ਸੁ ਬੀਰੰ।
ਯਥਾ ਸ਼ੇਰ ਸੁਤੋ ਉਠਹਿ ਜਾਗ ਸੋਈ।
ਕਰੀ[1] ਬ੍ਰਿੰਦ ਭਾਗੈਂ ਬਿਨਾ ਲਾਜ ਹੋਈ ॥੪॥ [1]ਹਾਥੀ।

ਦੋਹਰਾ:

[1]ਪਠਾਣਾਂ ਨੂੰ) ਜਾਂਦਿਆਂ।

ਚਲਤਿ[1] ਪੰਥ ਮੈਂ ਆਇਗੋ, ਬਰਵਾ ਗ੍ਰਾਮ ਸੁ ਨਾਮ।
ਕਰਿ ਮਸਲਤ ਲੂਟਜੋ ਤਬੈ, ਬਸਹਿਂ ਜਿਤਿਕ ਤਹਿਂ ਧਾਮ ॥੫॥

ਭੁਜੰਗ ਪ੍ਰਯਾਤ ਛੰਦ:

ਨਹੀਂ ਲੋਕ ਜਾਨੈ ਭਜੇ ਭੀਰੁ ਹ੍ਵੈ ਕੈ।

ਲੁਟਯੋ ਗ੍ਰਾਮ ਕੋ ਜੋਰ ਮੂਢੰ ਜਨੈਕੈ[1]।
ਗੁਰੂ ਊਪਰੇ ਓਜ ਲਾਗਯੋ ਨ ਕੋਈ।
ਬਲੰ ਹੀਨ ਜਾਨ੍ਯੋ ਲੁਟਯੋ ਗ੍ਰਾਮ ਸੋਈ[1] ॥੬॥

[1]ਮੂਰਖਾਂ ਨੇ ਜੋਰ ਜਣਾਕੇ।

[1]ਪਿੰਡ ਨੂੰ ਬਲਹੀਨ ਜਾਣਕੇ ਲੁੱਟਿਆ।

ਜਥਾ ਬਾਨੀਓ, ਮਾਸ ਕੋ ਨਾਂਹਿ ਖਾਵੈ।
ਚਹੈ ਸ੍ਵਾਦ ਕੌ, ਰੋਰ ਕੋ ਰਿੰਧ ਖਾਵੈ[1]।

[1]ਰੋੜਾਂ ਨੂੰ ਰਿੰਨ੍ਹ ਕੇ ਖਾਂਦਾ ਹੈ ਇਹ ਉਦਾਹਰਨ ਬਚਿੱਤ੍ਰ ਨਾਟਕ ਵਿਚੋਂ ਹੈ:-ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ।

ਤਥਾ ਮੂਢ ਕੀਨੀ, ਉਜਾਰਯੋ ਸੁ ਗ੍ਰਾਮੰ।
ਲਹ੍ਯੋ ਅੰਨ ਆਦਿਕ, ਜਿਤੀ ਸੌਜ ਧਾਮੰ ॥੭॥

ਜਥਾ ਮੱਤ ਹਾਥੀ, ਡਰੇ ਸ਼ੇਰ ਹੇਰੇ[1]।
ਮ੍ਰਿਗੀ ਔਰ ਪੈ, ਜ਼ੋਰ ਘਾਲੈ ਘਨੇਰੇ[1]।
ਦਰੈ ਪਾਇ ਸੰਗਾ[1], ਤਥਾ ਗ੍ਰਾਮ ਮਾਰਾ।
ਗੁਰੂ ਸਾਵਧਾਨੀ, ਪਿਖੀ[1] ਤ੍ਰਾਸ ਧਾਰਾ ॥੮॥

[1]ਸ਼ੇਰ ਵੇਖਕੇ ਡਰਿਆ ਹੋਇਆ।
[1]ਬਹੁਤ ਜ਼ੋਰ ਪਾਂਵਦਾ ਹੈ (ਹਾਥੀ)।
[1]ਪੈਰਾਂ ਨਾਲ ਦਲਣਾ ਕਰੇ (ਹਾਥੀ)।
[1]ਸ਼੍ਰੀ ਗੁਰੂ ਜੀ ਦੀ ਸਾਵਧਾਨਤਾ ਦੇਖਕੇ।

ਨਰਾਜ ਛੰਦ:

ਭਲਾਨ[1] ਆਨ ਗ੍ਰਾਮ ਕੋ, ਬਿਲੋਕਿ ਡੇਰ ਕੀਨਿਓ।
ਗੁਰੂ ਗੁਬਿੰਦ ਸਿੰਘ ਕੀ, ਨ ਓਰ ਡੀਠ ਦੀਨਿਓਂ।
ਕ੍ਰਿਪਾ ਨਿਕੇਤ ਕੀ ਕ੍ਰਿਪਾ[†], ਕ੍ਰਿਪਾਨ ਕੇਤੁ ਜਾਂਹਿ ਕੇ[1]।
ਕਹੋ ਸੁ ਕੌਨ ਦੂਸਰੋ, ਬਿਗਾਰ ਕਾਜ ਤਾਂਹਿ ਕੇ ॥੯॥

[1]ਨਾਮ ਪਿੰਡ ਦਾ।

[1]ਜਿਸ ਦੇ ਝੰਡੇ ਵਿਚ ਕ੍ਰਿਪਾਨ (ਦਾ ਚਿੰਨ੍ਹ) ਹੈ ਉਸ (ਕਲਗ਼ੀਧਰ ਪਰ) (ਕ੍ਰਿਪਾ ਦੇ ਨਿਕੇਤ =) ਕ੍ਰਿਪਾ ਦੇ ਘਰ ਵਾਹਿਗੁਰੂ ਦੀ ਕ੍ਰਿਪਾ ਹੈ। (ਅ) ਕ੍ਰਿਪਾਨ ਕੇਤੁ = ਅਸਿਧੁਜ ਭਾਵ) ਅਕਾਲ ਪੁਰਖ ਜੋ (ਕ੍ਰਿਪਾ ਨਿਕੇਤ =) ਕ੍ਰਿਪਾ ਦਾ ਘਰ ਹੈ ਉਸ ਦੀ ਕ੍ਰਿਪਾ ਜਿਸ ਦੇ ਉੱਤੇ ਹੈ।
[†]ਪਾ:-ਕ੍ਰਿਪਾ ਨਿਕੇਤ ਗੋਪਤਾ।

ਭਲਾਨ ਗ੍ਰਾਮ ਮੈਂ ਮੁਕਾਮ, ਏਕ ਦੋਇ ਕੀਨਿਯਾਂ।
ਪਲਾਇ ਫੇਰ ਮੂਢ ਗੇ, ਸੁ ਧੀਰ ਛੋਰਿ ਦੀਨਿਯਾਂ।
ਪਿਤਾ ਸਮੀਪ ਜਾਇ ਕੈ, ਨਿਵਾਇ ਸੀਸ

ਬੈਠਿਓ।
ਨ ਬਾਕ ਆਇ ਤੁੰਡ ਤੇ, ਸਲਾਜ ਧਾਮ ਪੈਠਿਓ[1] ॥੧੦॥

[1]ਸਹਿਤ ਲੱਜਿਆ ਦੇ ਘਰ ਵਿਚ ਵੜਿਆ।

ਸਭਾ ਮਝਾਰ ਖਾਨ ਕੀ, ਜਬੈ ਨ ਬੈਨ ਪ੍ਰਾਹਿ ਕੋ[1]।

[1]ਕਹਿਆ ਕੋਈ।

ਗੁਲਾਮ ਧਾਮ ਤੌਨ ਕੌ, ਹੁਸੈਨ ਨਾਮ ਤਾਂਹਿ ਕੋ[1]।

[1]ਤਿਸ ਦੇ ਘਰ ਦਾ ਨੌਕਰ ਹੁਸੈਨ ਨਾਮ ਸੀ ਤਿਸ ਦਾ।

ਦਿਲਾਵਰੰ ਪਠਾਨ ਪਾਸ, ਓਜ ਆਪ ਤੋਲਿਓ।
ਹੰਕਾਰ ਧਾਰਿ ਭੂਰ ਕੋ[1], ਗ਼ਰੂਰ ਸੰਗ ਬੋਲਿਓ ॥੧੧॥

[1]ਬਹੁਤੇ ਹੰਕਾਰ ਨੂੰ ਧਾਰਕੇ।

'ਗੁਰੂ ਗੁਬਿੰਦ ਸਿੰਘ ਪੈ, ਪੁਰੇ ਅਨੰਦ ਜਾਇ ਹੌਂ।
ਬਰੌਂ[1] ਸੁ ਦੂਣ ਤਾਂਹਿ, ਮਾਰਿ ਦੂਨ ਦ੍ਰਬ[2] ਲ੍ਯਾਇ ਹੌਂ।

[1]ਪ੍ਰਵੇਸ਼ ਕਰਕੇ। [2]ਦੁਗਣਾ ਧਨ।

ਕਰੌਂ ਸੁ ਜੀਤ ਜ਼ੇਰ[1] ਮੈਂ, ਬਿਲੰਦ ਦੰਡ ਦੇਇ ਹੈ[2]।

[1]ਜਿੱਤ ਕੇ ਅਧੀਨ ਕਰਾਂਗਾ। [2]ਬਹੁਤ ਦੰਡ (ਦਾ ਧਨ) ਦੇਵੇਗਾ।

ਨਹੀਂ ਤ ਲੋਹ ਕ੍ਰੋਹ ਕੋ, ਸੁ ਸੀਸ ਆਪ ਲੇਇ ਹੈ[1] ॥੧੨॥

[1]ਲੋਹ (= ਸ਼ਸਤ੍ਰਾਂ) ਦਾ ਕ੍ਰੋਧ ਆਪਣੇ ਸਿਰ ਤੇ ਲਵੇਗਾ।

ਸੁ ਦੇਇ ਮੋਹਿ ਆਗਿਆ, ਸਮੇਤ ਬ੍ਰਿੰਦ ਬਾਹਿਨੀ।
ਸਿਧਾਇ ਸ਼ੀਘ੍ਰ ਜੀਤ ਹੌਂ, ਫਰੰਕ ਬਾਹਿ ਦਾਹਣੀ[1]।'

[1]ਫਰਕਦੀ ਹੈ ਭੁਜਾ ਸੱਜੀ (ਮੇਰੀ)।

ਦਿਲਾਵਰਾ ਪਠਾਨ, 'ਸਾਧ ਸਾਧ' ਤਾਂਹਿ ਭਾਖਿਯੋ।
ਉਛਾਹਿ ਕੋ ਬਿਸਾਲ ਧਾਰਿ, ਜੰਗ ਕੋ ਭਿਲਾਖਯੋ ॥੧੩॥
ਸਮੂਹ ਸੈਨ ਤਯਾਰ, ਦ੍ਵੈ ਹਜ਼ਾਰ ਸੰਗ ਦੀਨਿਯਾਂ।
ਬਰੂਦ ਬ੍ਰਿੰਦ ਗੋਰੀਯਾਂ, ਖਤੰਗ, ਚਾਂਪ ਚੀਨਿਯਾਂ[1]।

[1]ਧਨੁਖ ਦੇਖੇ। (ਅ) ਚੀਨੀ ਧਨੁਖ।

ਗ਼ਰੂਰ ਭੂਰ ਸੂਰਮਾਨ, ਬੀਨ ਬੀਨ

ਲੀਨਿਯੋਂ।
ਤੁਰੰਗ ਜ਼ੀਨ ਤੰਗ ਐਂਚਿ, ਐਂਚਿ[1] ਤਜਾਰ ਕੀਨਿਯੋ ॥੧੪॥
[1]ਖਿੱਚ ਖਿੱਚ ਕੇ।
ਅਰੂਢ ਹ੍ਵੈ ਬਜਾਇ, ਦੁੰਦਭਾਨ ਬ੍ਰਿੰਦ ਚਾਲਿਯੋ।
ਪੁਰੇ ਅਨੰਦ ਸ਼੍ਰੀ ਗੁਰੂ, ਅਨੰਦ ਮੈਂ ਬਿਸ਼ਾਲਯੋ[1]।
[1]ਬੜੇ ਅਨੰਦ ਵਿਚ (ਹਨ)।
ਜਬੈ ਪਠਾਨ ਪੂਤ ਸ੍ਰੂਯ[1], ਸ਼ੋਰ ਕੋ ਮਹਾਨਯੋ।
[1]ਸੁਣਿਆਂ।
ਅਧੀਨ ਹੋਇ ਭੀਰੁ ਭੇ, ਭਲਾਨ ਕੌ ਪਲਾਨਯੋਂ ॥੧੫॥
ਬਿਲੋਕਿ ਦੂਰ ਦੂਰ ਲੌ, ਦਿਵਾਨ ਨੰਦ ਚੰਦ ਹੀ।
ਖਿਰੇ ਲਰੰਨ ਹੇਤੁ ਸੋ, ਲਏ ਚਮੂੰ ਬਿਲੰਦ ਹੀ।
ਉਡੀਕ ਕੀਨਿ ਸ਼ੱਤ੍ਰ ਕੀ, ਬਚਿੱਤ੍ਰ[1] ਜੰਗ ਦੇਨ ਕੋ।
[1]ਸੁਹਣਾ।
ਪਰਾ[1] ਬਨਾਇ ਸੈਨ ਕੋ, ਅਗਾਊ ਆਇ ਲੈਨ ਕੋ ॥੧੬॥
[1]ਸਫ ਬੰਨ੍ਹ ਕੇ।
ਸੁਨਜੋ ਜਬੈ ਪਲਾਇਗੋ, ਬਿਜੈ ਲਈ ਮਹਾਨ ਕੋ।
ਅਨੰਦ ਹ੍ਵੈ ਸੁ ਜੀਤ ਕੋ, ਬਜਾਇ ਕੈ ਨਿਸ਼ਾਨ[1] ਕੋ।
[1]ਧੌਂਸੇ।
ਤੁਫੰਗ ਬ੍ਰਿੰਦ ਛੋਰਿਯਾਂ, ਅਵਾਜ਼ ਦੂਰ ਦੂਰ ਮੇਂ।
ਗ਼ਰੂਰ ਭੂਰ ਪੂਰ ਕੈ, ਗਰੂਰ[†] ਨੂਰ ਸੂਰਮੇ[1] ॥੧੭॥
[1]ਭਾਰੇ (ਗ਼ਰੂਰ =) ਹੰਕਾਰ ਵਿਚ ਭਰੇ ਜਾ ਕੇ ਰਣ ਦੇ ਵਡੇ ਬਲਵਾਨ ਸੂਰਮੇ [ਅ਼. ਗ਼ਰੂਰ = ਹੰਕਾਰ। ਹਿੰ: ਗ਼ਰੂਰ ਨੂਰ = ਗੁਰੂ+ਗਨ+ਊਰ। ਗੁਰੂ = ਭਾਰੇ। ਰਨ = ਮੈਦਾਨ ਜੰਗ। ਊਰ = ਊਰਜ = ਬਲ]। (ਅ) ਵਡੇ ਹੰਕਾਰ ਵਿਚ ਭਰਕੇ ਵਡੇ ਚਮਕਾਰ ਵਾਲੇ ਸੂਰਮੇ। (ੲ) ਵਡੇ ਹੰਕਾਰ ਨਾਲ ਭਰਕੇ ਹੰਕਾਰ ਦੇ ਨੂਰ ਨਾਲ (ਚਮਕਦੇ) ਸੂਰੇ।
[†]ਪਾ:-ਕਰੂਰ।
ਸਮਾਜ ਪੁੰਜ ਗਾਮ ਕੈ[1], ਪੁਰੇ ਅਨੰਦ ਕੋ ਮੁਰੇ।
[1]ਸਮੂਹ ਸੁਰਮਿਆਂ ਦਾ ਸਮਾਜ ਗੱਜ ਕੇ।
ਧਰੇ ਅਨੰਦ ਕੋ ਸਬੈ, ਜੈਕਾਰ ਦੀਹ ਕੋ

ਕਰੇਂ।
ਪ੍ਰਵੇਸ਼ ਹ੍ਵੈ ਅਸ਼ੇਸ਼ ਹੀ, ਵਿਸ਼ੇਸ਼ ਜੀਤ ਪਾਇ ਕੈ।
ਤੁਰੰਗ ਆਪ ਆਪਨੇ, ਸੁ ਥਾਨ ਮੈਂ ਟਿਕਾਇ ਕੈ ॥੧੮॥
ਰਹੀ ਸੁ ਜਾਮ ਜਾਮਨੀ, ਕ੍ਰਿਪਾ ਨਿਕੇਤ[1] ਜਾਨਿ ਕੈ।
ਤਬੈ ਸੁ ਤਜਾਗਿ ਨੀਂਦ ਕੌ, ਸ਼ਨਾਨ ਸੌਚ ਠਾਨਿ ਕੈ।
ਧਰੇ ਸ਼ਰੀਰ ਚੀਰ ਕੋ, ਸੁ ਬੀਰ ਦੇਹਿ ਧੀਰਜੰ।
ਸਜਾਇ ਆਯੁਧਾਨ ਕੌ, ਬਿਸਾਲ ਜਾਂਹਿ ਬੀਰਜੰ[1] ॥੧੯॥
ਪ੍ਰਤੀਖਤੰ ਨਿਜੰ ਦਲੰ, ਬਲੰ ਬਿਲੰਦ ਜੰਗ ਕੋ[1]।
ਪ੍ਰਭਾਤਿ ਲੌ ਪ੍ਰਭੂ ਥਿਰੇ, ਨ ਜਾਨ ਕੌਨ ਢੰਗ ਕੋ[1]।
ਅਰੂਢਿ ਮਾਰਤੰਡ[1] ਤੇ, ਪ੍ਰਚੰਡ ਸੂਰ[2] ਆਇ ਕੈ।
ਅਨੰਦ[1] ਨੰਦ ਚੰਦ ਆਦਿ, ਬੰਦਨਾ ਸੁ ਗਾਇ ਕੈ ॥੨੦॥
ਸੁਨਾਇੰ ਜੰਗ ਬਾਰਤਾ, 'ਉਡੀਕ ਸ਼ੱਤ੍ਰੁ ਕੀਨਿਯਾ।
ਭਯੋ ਨ ਆਇ ਸਾਮੁਹੇ, ਬਿਸਾਲ ਤ੍ਰਾਸ ਭੀਨਿਯਾ।
ਪ੍ਰਤਾਪੁ ਦੀਹ ਆਪ ਕੋ, ਸਕੈ ਨ ਆਇ ਤੀਰ ਕੋ।
ਪ੍ਰਸਿੱਧ ਦੇਸ਼ ਬ੍ਰਿੰਦ ਮੈਂ, ਸਹੈ ਸੁ ਕੌਨ ਤੀਰ ਕੋ ॥੨੧॥

[1]ਭਾਵ ਸ੍ਰੀ ਕਲਗ਼ੀਧਰ ਜੀ।

[1]ਜਿਸਦਾ ਮਹਾਂ ਬਲ ਹੈ।

[1]ਉਡੀਕਦੇ ਹਨ ਆਪਣੇ ਦਲ ਨੂੰ ਜਿਸਦਾ ਬਲ ਜੰਗ ਲਈ ਬਹੁਤ ਵਡਾ ਹੈ।

[1]ਸਵੇਰ ਤਾਈਂ ਖੜੇ ਰਹੇ (ਯਾ ਟਿਕੇ ਰਹੇ) ਕੋਈ ਨਹੀਂ ਜਾਣਦਾ ਜੋ ਕਿਸ ਲਈ (ਖੜੇ ਹਨ), ਕਵੀ ਜੀ ਦੱਸਦੇ ਹਨ ਕਿ ਕਿਸੇ ਨੂੰ ਪਤਾ ਨਹੀਂ ਲਗਾ ਕਿ ਸ਼ਸਤ੍ਰ ਧਾਰਕੇ ਪਹਿਰ ਭਰ ਕਿਉਂ (ਖੜੇ) ਰਹੇ, ਹੁਣ ਸਮਝ ਸੱਕਣਾ ਤਾਂ ਖਰਾ ਕਠਨ ਹੈ। ਖਿਆਲ ਹੋ ਸਕਦਾ ਹੈ ਕਿ ਆਤਮ ਬਲ ਆਪਣੀ ਸੈਨਾ ਵਿਚ ਧਿਆਨ ਨਾਲ ਭਰਦੇ ਰਹੇ ਹਨ।

[1]ਸੂਰਜ ਚੜ੍ਹੇ ਤੇ। [2]ਤੇਜ ਵਾਲੇ ਸੂਰਮੇ।

[1]ਅਨੰਦ ਸਮੇਤ।

ਨਦੀ ਕਿਨਾਰ ਪਾਰ ਕੋ, ਨ ਪਾਇ ਨੀਰ ਬੋਰਿਓ[1]।
ਅਧੀਰ ਭੀਰੁ ਭੂਰ ਹ੍ਵੈ, ਉਛਾਹਿ ਜੁੱਧ ਛੋਰਜੋ।'

[1]ਨਦੀ ਦੇ ਪਾਰਲੇ ਕਿਨਾਰੇ ਤੇ (ਰਿਹਾ) ਉਸ ਨੇ ਜਲ ਵਿਚ ਪੈਰ ਬੀ ਨਾ ਡੋਬਿਆ।

ਕ੍ਰਿਪਾ ਨਿਧਾਨ ਸ੍ਰੂਯ[1] ਕਾਨ, ਬੈਨ ਕੋ ਬਖਾਨਿਓ।

[1]ਸੁਣ ਕੇ।

'ਸਹਾਇ ਸ਼੍ਰੀ ਅਕਾਲ ਕੀ, ਬਿਸ਼ਾਲ ਤੇ[1] ਪਲਾਨਿਓ[†] ॥੨੨॥

[1]ਭਾਰੀ ਸਹਾਇਤਾ ਨਾਲ। [†]ਕਿੰਨਾਂ ਨਿੰਮ੍ਰਤਾ ਭਰਿਆ ਭਰੋਸਾ ਸਿਖਾ ਰਹੇ ਹਨ।

ਮਹਾਨ ਮਾਨ ਹਾਨਿਯੇ[1], ਕ੍ਰਿਪਾਨ ਬਾਨ ਸੰਗ ਹੀ।

[1]ਹੰਕਾਰ ਨੂੰ ਨਾਸ਼ ਕਰਨਾ।

ਬਹੋਰ ਸ਼ੱਤ੍ਰੂ ਆਇ ਹੈਂ[1], ਮਚਾਇ ਦਾਇ ਜੰਗ ਹੀ[2]।

[1]ਫੇਰ ਵੈਰੀ ਔਣਗੇ। [2]ਜੰਗ ਦਾ ਦਾਉ ਲਗਾ ਕੇ।

ਸਮੇਤ ਬ੍ਰਿੰਦ ਸੈਨ, ਸਾਵਧਾਨ ਹੀ ਰਹੀਜਿਯੇ।
ਤੁਰੰਗ ਆਯੁਧਾਨ ਕੋ, ਭਟਾਨ ਬਾਂਟ ਦੀਜਿਯੇ' ॥੨੩॥
ਪੁਰੇ ਅਨੰਦ ਮੈਂ ਅਨੰਦ, ਯੌਂ ਬਿਲੰਦ ਹੋਇਓ।
ਦਿਵਾਨ ਮੈਂ ਦਿਵਾਨ ਸਾਥ[1], ਯੌਂ ਪ੍ਰਭੂ ਪ੍ਰਭੋਇਓ[2]।

[1]ਸਭਾ ਵਿਚ ਦਿਵਾਨ ਨੰਦ ਚੰਦ ਨਾਲ। [2]ਕਹਿਆ।

ਉਤੈ ਪਠਾਨ ਕੋ ਗੁਲਾਮ, ਜ਼ੋਰ ਸੈਨ ਆਇਓ[1]।
ਹੁਸੈਨ ਨਾਮ ਜਾਸ ਕੌ, ਪ੍ਰਤਾਪ ਕੋ ਜਨਾਇਓ ॥੨੪॥

[1]ਭਾਵ ਦਿਲਾਵਰਖਾਨ ਪਠਾਣ ਦਾ ਨੌਕਰ ਜੋੜ ਕੇ ਸੈਨਾ ਆ ਰਿਹਾ ਹੈ।

ਪੁਰਾ ਪਯਾਨਿ[1] ਆਨਿ ਕੈ, ਅਵਾਨ ਗ੍ਰਾਮ[2] ਲੁਟਿਓ।
ਭਯੋ ਜੁ ਕੋਇ ਸਾਮੁਹੇ, ਸੁ ਠਾਨਿ ਜੰਗ ਕੁਟਿਓ।

[1]ਪਹਿਲਾਂ ਚਲ ਕੇ। [2]ਨਾਮ ਹੈ ਪਿੰਡ ਦਾ।

ਸਮਾਜ ਗ੍ਰਾਮ ਧਾਮ ਕੋ[1], ਸੁ ਛੀਨ ਛੀਨ ਲੀਨਿਓ।
ਜਨਾਇ ਜ਼ੋਰ ਆਪਨੋ, ਹੰਕਾਰ ਪੀਨ ਕੀਨਿਓ ॥੨੫॥

[1]ਪਿੰਡ ਦੇ ਘਰਾਂ ਦਾ।

ਬਹੋਰ ਡੱਢਵਾਰਿਯਾ[1], ਸੰਗ੍ਰਾਮ ਘਾਲਿ[2] ਜੀਤਿਓ।
ਸੁ ਦੰਡ ਲੀਨ ਦਰਬ ਕੋ, ਕੁਨੀਤਿ ਮੈਂ ਪ੍ਰਤੀਤਯੋ[1]।
ਕਿਤੇ ਕ ਸੈਲ ਰਾਜ, ਮੇਲ ਹੇਤੁ ਪਾਸ ਆਵਹੀਂ।
ਸਮੂਹ ਤੇ ਸੁ ਲੇਤਿ, ਦਾਮ[1] ਦੰਡ ਕੋ ਚੁਕਾਵਹੀ ॥੨੬॥
ਕਿਤੇਕ ਸੈਲਪਾਲ ਕੇ, ਸੁ ਨੰਦ ਬੰਦ ਮੈਂ ਕਿਯੋ[1]।
'ਬਿਲੰਦ ਦਰਬ ਦੇਹਿਂਗੇ, ਤੇ ਛੋਰਿਹੈਂ' ਸੁਨੈ ਦਿਏ।
ਕਟੋਚੀਆ ਕ੍ਰਿਪਾਲ, ਭੀਮਚੰਦ ਕੋ ਕਲੁਰਿਯਾ।
ਮਿਲੇ ਅਕੋਰ ਦੇਇ ਦੇਇ, ਹੇਰਿ ਓਜ ਪੂਰਿਯਾ[1]† ॥੨੭॥
ਬਿਸਾਲ ਦੂਨ ਮੈਂ ਪ੍ਰਵੇਸ਼, ਲੂਟ ਲੂਟ ਲੀਨਿਓਂ।
ਸਤ੍ਰਾਸ ਭੀਰ ਭੂਰ ਹ੍ਵੈ, ਕਿਸੂ ਨ ਜੰਗ ਕੀਨਿਓਂ।
ਮਹਾਨ ਅੰਨ ਛੀਨ ਛੀਨ, ਸੈਨ ਬਾਂਟ ਦੀਨਿਯੰ।
ਰਿਦੇ ਗੁਰੂ ਪੁਰੋਨ ਕੌ[1], ਪ੍ਰਭਾਵ ਨਾਂਹਿ ਚੀਨਿਯੰ ॥੨੮॥
ਕਰੰਤਿ ਕਾਜ ਖੋਟ ਕੌ, ਬਿਚਾਰ ਕੌ ਨ ਠਾਨਿਯੰ।
ਬਿਸਾਲ ਮੂਢ ਆਤਮਾ, ਗ਼ੁਲਾਮ ਬੁੱਧਿਵਾਨਯੰ[1]।
ਨਿਵੇਸ ਘਾਲਿ ਦੂਨ ਮੈਂ, ਜਨਾਇ ਜੋਰ ਆਪਨੋ।
ਖਸੋਟ ਲੇਤਿ ਕਾਂਹੁ ਕੌ, ਮਹਾਨ ਦੇਤਿ ਤਾਪਨੋ[1] ॥੨੯॥

[1]ਫਿਰ ਡਢਵਾਲੀਏ ਨੂੰ। [2]ਕਰ ਕੇ।

[1]ਕੁਨੀਤੀ ਵਿਚ ਭਰੋਸੇ ਵਾਲਾ ਹੋਇਆ (ਹੁਸੈਨੀ) ਭਾਵ ਜ਼ੁਲਮ ਕਰਨ ਲੱਗਾ।

[1]ਦਮੜੇ, ਰੁਪੱਯੇ।

[1]ਪਹਾੜੀ ਰਾਜਿਆਂ ਦੇ ਪੁੱਤ੍ਰ ਕੈਦ ਕੀਤੇ।

[1]ਪੂਰਾ ਬਲ ਵਾਲਾ ਦੇਖਕੇ। †ਪਾ:-ਹੇਰਿਯੋ ਸੁ ਘੂਰਿਆ।

[1]ਪੂਰਨ ਗੁਰੂ ਦਾ।

[1]ਗ਼ੁਲਾਮਾਂ ਵਾਲੀ ਬੁੱਧੀ ਰੱਖਣ ਵਾਲਾ। (ਖੋਟੇ ਕਾਜ ਕਰਨ ਵਿਚ)।

[1]ਸਜ਼ਾ।

ਬਿਨਾਇ ਦ੍ਵੈਸ਼ ਕੇਤਨੰ†, ਕਰੰਤਿ ਓਤਪਾਤਿ ਕੌ[1]।

[1]ਬਿਨਾਂ ਦ੍ਵੈਸ਼ ਕਰਨ ਦੇ ਬੀ ਕਿੰਨਿਆਂ ਨਾਲ ਉਪੱਦ੍ਰਵ ਕੀਤੇ। †ਪਾ:-'ਬਿਹਾਇ ਦਜੋਸ ਕੇਤਨੈ' ਅਤੇ 'ਬਿਤਾਇ ਦਜੋਸ ਕੇਤਨੈ' ਬੀ ਦੋ ਪਾਠਾਂਤ੍ਰ ਹੋਰ ਦੱਸੀਦੇ ਹਨ। ਛਾਪੇ ਵਿਚ ਪਾਠ ਹੈ:- ਬਿਜਾਇ ਦ੍ਵੈਸ਼ ਕੇਤਨੇ।

ਸਤ੍ਰਾਸ ਹੋਇ ਦੂਣ ਮੈਂ, ਨ ਕੋਪ ਧਾਰਿ ਘਾਤ ਕੌ[1]।

[1]ਕਿਸੇ (ਪਹਾੜੀਏ) ਨੂੰ (ਉਨ੍ਹਾਂ ਨੂੰ) ਮਾਰਨ ਲਈ ਕ੍ਰੋਧ ਨਾ ਆਇਆ।

ਮਿਲੈਂ ਅਨੇਕ ਆਨਿ ਕੈ, ਅਕੋਰ ਹਾਥ ਜੋਰਿ ਕੈ।

ਕਿਤੇਕ ਭਾਜਿ ਜਾਤਿ ਹੈਂ, ਕਿਤੇਕ ਲੈਂ ਨਿਹੋਰਿ ਕੈ[1] ॥੩੦॥

[1]ਕਿੰਨੇ ਕੁ ਬੇਨਤੀ ਕਰਕੇ (ਭੇਟਾ) ਲੈਕੇ (ਮਿਲਦੇ ਹਨ)।

ਦੋਹਰਾ:

ਇਸ ਪ੍ਰਕਾਰ ਸਭਿ ਦੂਣ ਮਹਿਂ,
ਘਾਲਜੋ ਜੋਰ ਸੁਜੋਰ[1]।

[1]ਭਾਵ ਬਹੁਤਾ ਜ਼ੋਰ। (ਅ) (ਹੋਰਨਾਂ ਨੂੰ ਨਾਲ) ਜੋੜਕੇ ਜ਼ੋਰ ਪਾਇਆ।

ਅਭਿਲਾਖਤਿ ਮੂਰਖ ਰਿਦੇ,
-ਚਲੌਂ ਅਨੰਦਪੁਰਿ ਓਰ- ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਹੁਸੈਨੀ ਆਗਵਨ' ਪ੍ਰਸੰਗ ਬਰਨਨੰ ਨਾਮ ਸਪਤ ਚਤਵਾਰਿੰਸਤੀ ਅੰਸੂ ॥੪੭॥

## ੪੮. [ਗੁਪਾਲ ਤੇ ਹੁਸੈਨੀ ਦੀ ਸੁਲਹ ਲਈ ਸੰਗਤੀਆ ਸਿੰਘ ਆਇਆ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

ਭੂਪ ਕ੍ਰਿਪਾਲ ਕਟੋਚੀਆ, ਭੀਮਚੰਦ ਤੇ ਆਦਿ।
ਮਿਲੇ ਸੁ ਰਾਖਹਿਂ ਨਿਕਟ ਤਿਸ, ਕਹਿ ਸਾਦਰ ਸੰਬਾਦ[1] ॥੧॥

[1]ਜੋ ਮੇਲ ਕਰਦਾ ਹੈ ਉਸ ਨੂੰ ਆਦਰ ਨਾਲ ਪਾਸ ਰੱਖਦੇ ਹਨ ਤੇ ਦੱਸਦੇ ਹਨ (ਗੁਰੂ ਜੀ ਨਾਲ) ਝਗੜੇ ਦੀ ਗਲ। (ਅ) ਮਿਲੇ ਹਨ (ਹੁਸੈਨੀ ਨਾਲ) (ਜੋ ਉਨ੍ਹਾਂ ਨੂੰ ਆਦਰ ਨਾਲ ਕੋਲ ਰੱਖਦਾ ਹੈ ਉਸ ਨੂੰ (ਉਹ ਰਾਜੇ ਗੁਰੂ ਜੀ ਨਾਲ) ਝਗੜੇ ਦੀ ਗਲ ਕਹਿੰਦੇ ਹਨ।

ਚੌਪਈ:

ਇਕਠੀ ਸੈਨ ਕਰਿਤ ਸਮੁਦਾਯਾ।
ਚਹੈ ਅਨੰਦ ਪੁਰਿ ਗੁਰੂ ਢਿਗ ਆਯਾ।
-ਸੰਘਰ ਘਾਲ[1] ਘਨੋ ਘਮਸਾਨਾ।
ਕਰੋਂ ਪਰਾਜਯ, ਕੈ ਹੁਇ ਹਾਨਾ[1] ॥੨॥

[1]ਜੰਗ ਕਰਾਂਗਾ ਵਡੇ ਘਮਸਾਨ ਦਾ। (ਅ) ਘੇਰਾ ਪਾਕੇ ਘਮਸਾਨ ਕਰਾਂਗਾ।

[1]ਜਿੱਤ ਲਵਾਂਗਾ ਜਾਂ ਮਾਰਿਆ ਜਾਏਗਾ।

ਦੇਉਂ ਚਮੂੰ ਕੋ ਜ਼ੋਰ ਬਡੇਰਾ।
ਮਿਲਹਿਂ ਤ ਲੈਹੋਂ ਦਰਬ ਘਨੇਰਾ।
ਭੇਜਯੋ ਪੁੱਤ੍ਰ ਦਿਲਾਵਰ ਖਾਨ।
ਜਿਨ ਤੇ ਡਰ ਹਟਿ ਗਯੋ ਨਿਦਾਨ[1] ॥੩॥

[1]ਮੂਰਖ (ਦਿਲਾਵਰ ਦਾ ਪੁੱਤ੍ਰ)।

ਤਿਸ ਕਾਰਨ ਤੇ ਮੈਂ ਚਢਿ ਆਯੋ।
ਸੰਚਿ[1] ਘਨੋ ਦਲ ਸੰਗ ਪਠਾਯੋ।

[1]ਇਕੱਠਾ ਕਰਕੇ।

ਨਹੀਂ ਅਨੰਦਪੁਰਿ ਮਾਰੌਂ ਜਾਵਦ।
ਬਨੈ ਨ ਹਟਿ ਕਰਿ ਜੈਬੋ ਤਾਵਦ ॥੪॥
ਲਰਿਬੇ ਕੋ ਬਲ ਕੇਤਿਕ ਧਰੈਂ।
ਦੇਖੋਂ ਅਬਿ ਜੇਤੋ ਰਣ ਕਰੈਂ-।
ਇਮ ਗਿਨਿ ਗਿਨਿ ਮਨ ਠਾਨਹਿ ਤਯਾਰੀ।
ਦਿਨ ਪ੍ਰਤਿ ਮੇਲ ਕਿਯੋ[1] ਦਲ ਭਾਰੀ ॥੫॥

[1]ਕੱਠ ਕੀਤਾ।

ਤਜੋਂ ਤਜੋਂ ਕਰਿ ਹੰਕਾਰ ਘਨੇਰਾ।
ਚਹੈਂ ਅਨੰਦਪੁਰਿ ਪਾਵਨ ਘੇਰਾ।
ਨੰਦ ਚੰਦ ਤੇ ਆਦਿ ਮਸੰਦ।
ਸ਼੍ਰੀ ਗੁਜਰੀ ਯੁਤਿ ਦੁਖਿਤਿ ਬਿਲੰਦ ॥੬॥
ਤੀਨ ਭਾਨਜੇ ਪ੍ਰੋਹਿਤ ਔਰ।
ਸਮੁਝਾਵਹਿ ਸੋਢੀ ਕੁਲ ਮੌਰ।
'ਮਹਾਰਾਜ! ਤੁਮ ਅਹੋ ਨਿਚਿੰਤ।
ਪਰਯੋ ਨੇਰ ਸ਼ੱਤ੍ਰ ਬਲਵੰਤ ॥੭॥

ਤੁਮ ਸੋਂ ਚਾਹਤਿ ਕਰਯੋ ਲਰਾਈ।
ਆਜ ਕਾਲ ਮੈਂ ਦੇਰ ਨ ਕਾਈ।
ਸਭਿ ਗਿਰਪਤਿ ਦੈ ਦੈ ਬਹੁ ਧਨ ਕੌ।
ਮਿਲੇ ਜਾਤਿ ਹਤਿ ਧੀਰਜ ਮਨ ਕੋ ॥ ੮ ॥
ਕਯੋਂ ਨ ਕਰੋ ਅਪਨੀ ਤਕਰਾਈ।
ਕੈ ਮਸੰਦ ਦਿਹੁ ਅੱਗ੍ਰ ਪਠਾਈ।
ਸੰਧਿ ਕਰਹੁ ਨਹਿਂ ਬੈਰ ਵਧਾਵਹੁ।
ਜਯੋਂ ਕਯੋਂ ਕਰਿ ਇਤ ਤੇ ਉਲਟਾਵਹੁ ॥ ੯ ॥
ਸੈਨ ਘਨੀ ਸੰਗ, ਕਰੋ ਨ ਰਨ ਕੋ[1]।
ਫੇਰ ਦੇਹੁ ਕੁਛ ਦੇ ਕਰਿ ਧਨ ਕੋ।'
ਗੁਜਰੀ ਆਦਿਕ ਜਬਿ ਇਮ ਕਹਯੋ।
ਮਿਲਨਿ ਹੇਤੁ ਸਭਿਹਿਨਿ ਕਹਿ ਲਹਯੋ[1] ॥ ੧੦ ॥
ਗਰਜੇ ਸਭਾ ਬੀਚ ਬਲ ਭਾਰੀ।
'ਹਮ ਇਨ ਕੀ ਜੜ ਦੇਇਂ ਉਖਾਰੀ।
ਰਾਜ ਪ੍ਰਤਾਪ ਦੂਰ ਸਭਿ ਜੈ ਹੈ।
ਨਹੀਂ ਨਗਾਰਬੰਦ ਕੋ ਹ੍ਵੈ ਹੈ ॥ ੧੧ ॥
ਧਨ ਗਨ ਛੀਨਹਿਂ ਰੰਕ ਬਨਾਵਹਿਂ।
ਨਿਜ ਦਾਸਨ ਕੋ ਰਾਜ ਵਧਾਵਹਿਂ।
ਜੇ ਗ਼ੁਲਾਮ ਲੇ ਦਲ ਸਮੁਦਾਈ।
ਆਇ ਕਰੈ ਹਮ ਸੰਗ ਲਰਾਈ ॥ ੧੨ ॥
ਇਮ ਰਣ ਕਰਹਿਂ ਉਪਾਵਹਿਂ ਤ੍ਰਾਸਾ।
ਹੱਥਜਾਰਨ ਤੇ ਹੋਇ ਬਿਨਾਸ਼ਾ।
ਖੜਗਕੇਤੁ ਕੋ ਕੌਤਕ ਪਿਖੋ।
ਕਹਾਂ ਕਰਤਿ ਹੈ ਸੁਖ ਸੋਂ ਲਖੋ ॥ ੧੩ ॥
ਅਪਰ ਥਾਨ ਹੀ ਮਰਿ ਕਰਿ ਰਹੇ।
ਹਮਰੀ ਨਹਿਂ ਸਮੀਪਤਾ ਲਹੇ।
ਘਟਾ ਸਮਾਨ ਬਨਾਵਤਿ ਆਵੈ।
ਕਾਲ ਕਰਮ ਕੋ ਮਰਮ ਨ ਪਾਵੈ ॥ ੧੪ ॥
ਬਾਯੁ ਮਨਿੰਦ ਉਡਾਇ ਖਪਾਵੈ[1]।

[1]ਸ਼ੱਤ੍ਰੂ ਪਾਸ) ਸੈਨਾ ਬਹੁਤੀ (ਹੈ ਤਾਂਤੇ ਉਸ ਨਾਲ) ਜੰਗ ਨਾ ਕਰੋ।

[1]ਕਹਿੰਦੇ ਹਨ ਸਾਰੇ (ਏਹ) ਜਾਣਿਆਂ (ਗੁਰੂ ਜੀ ਨੇ)।

[1]ਨਾਸ਼ ਕਰੇਗਾ (ਪਰਮੇਸ਼ੁਰ)।

ਪਿਖਿਨਿ ਰਹੇ ਕਿਤ, ਸੁਨਿਯ ਨ ਜਾਵੈ[1]।
ਤਊ ਨੰਦ ਚੰਦ ! ਸੁਨੀਯਹਿ ਕਾਨ।
ਰਨ ਸਮਾਜ ਕਰਿ ਬਨਿ ਸਵਧਾਨ ॥੧੫॥

[1]ਦੇਖਣਾ ਤਾਂ ਕਿਤੇ ਰਹਿਆ ਸੁਣਿਆਂ ਨਹੀਂ ਜਾਵੇਗਾ।

ਗੁਲਕਾਂ ਗਨ ਬਰੂਦ ਬਰਤਾਵੋ।
ਸੁਧਿ ਕੋ ਰਖੋ ਜਸੂਸ ਪਠਾਵੋ।
ਸਰਬ ਪ੍ਰਕਾਰ ਧਰਿ ਤਕਰਾਈ।
ਆਵਹਿ ਰਣ ਕਰਿ ਹੈਂ ਅਗਵਾਈ[1]' ॥੧੬॥

[1]ਜੇ ਆਵੇ ਤਾਂ ਅੱਗੋਂ ਜੰਗ ਕਰਾਂਗੇ। (ਅ) ਜੇ ਜੰਗ ਕਰਨ ਆਵੇ ਤਾਂ ਅਗਵਾਈ ਕਰਾਂਗੇ, ਭਾਵ ਵਧ ਕੇ ਲੜਾਂਗੇ।

ਇਸਿ ਬਿਧਿ ਕਥਾ ਅਨੰਦਪੁਰਿ ਕੇਰੀ।
ਦ੍ਰਿੜ੍ਹਤਾ ਕਰਹਿ ਦਿਵਾਨ ਬਡੇਰੀ।
ਚਮੂੰ ਬ੍ਰਿੰਦ ਕੋ ਰਾਖਿ ਬਟੋਰੀ।
ਬਿਚਰਤਿ ਹੈਂ ਅਰੂਢਿ ਚਹੁੰ ਓਰੀ ॥੧੭॥
ਉਤੇ ਹੁਸੈਨ ਖਾਨ ਹੰਕਾਰੀ।
ਕੇਰ ਬਟੋਰਨ ਭਾ ਦਲ ਭਾਰੀ।
ਭਯੋ ਸੁ ਤਯਾਰ ਅਨੰਦ ਪੁਰਿ ਆਵਨ।
ਤਬਿ ਗੁਪਾਲ[1] ਨਰ ਕੀਨਿ ਪਠਾਵਨ ॥੧੮॥

[1]ਰਾਜਾ ਗੁਪਾਲ ਨੇ।

'ਤ੍ਰਾਸ ਗੁਲੇਰੀਆਨ ਕੇ ਮਨ ਕੋ।
ਮਿਲਯੋ ਚਹਿਤ ਦੇ ਕਰਿ ਕੁਛ ਧਨ ਕੋ।'
ਸੁਨਿ ਹੁਸੈਨ ਤਿਨ ਨਿਕਟ ਹਕਾਰਾ।
[1] 'ਮਿਲਹੁ ਮੋਹਿ ਕੌ ਬਿਨਾ ਅਵਾਰਾ ॥੧੯॥

[1]ਦੂਤ ਨੂੰ ਹੁਸੈਨਾ ਕਹਿੰਦਾ ਹੈ।

ਜਥਾ ਅਪਰ ਨ੍ਰਿਪ ਦੀਨਸਿ ਦਰਬਾ।
ਤਿਮ ਇਹ[1] ਦੇਹਿ ਮਿਲਹੁ ਸੰਗ ਸਰਬਾ[2]।
ਸੈਨ ਸਮੇਤ ਕਟੋਚੀ ਜੈਸੇ।
ਭੀਮਚੰਦ ਕਹਿਲੂਰੀ ਤੈਸੇ ॥੨੦॥

[1]ਗੁਪਾਲ। [2]ਸਾਰਿਆਂ ਨਾਲ ਮਿਲ ਜਾਓ।

ਤਥਾ ਗੁਪਾਲ ਗੁਲੇਰੀ ਆਇ।
ਰਹੈ ਸੰਗ ਮਮ ਜਿਤ ਚਢਿ ਜਾਇ[1]।'
ਇਮ ਸੁਨਿ ਦੂਤ ਗਯੋ ਨ੍ਰਿਪ ਤੀਰ।
ਕਥ ਹੁਸੈਨ ਕੀ ਕਹੀ ਸੁ ਧੀਰ[1] ॥੨੧॥

[1]ਜਿਧਰ ਮੈਂ ਚੜ੍ਹ ਜਾਵਾਂ।

[1]ਧੀਰਜ ਨਾਲ।

ਸੁਨਿ ਗੋਪਾਲ ਲੀਨਿ ਕੁਛ ਦਰਬ।
ਚਢਿ ਕਰਿ ਚਲਯੋ ਸੰਗ ਲੇ ਸਰਬ।

ਰਾਮ ਸਿੰਘ ਇਕ ਸੈਲਪ ਆਨ[1]।
ਚਲ੍ਯੋ ਗੁਪਾਲ ਸੰਗ ਹਿਤ ਠਾਨਿ ॥੨੨॥

[1]ਪਹਾੜੀ ਰਾਜਾ ਹੋਰ ਸੀ।

[1]ਜੇ ਕਰਿ ਇਹ ਨਹਿਂ ਹੋਤਿ ਬਖੇਰਾ[2]।

[1]ਕਵੀ ਕਹਿੰਦਾ ਹੈ। [2]ਇਸ ਬਖੇੜੇ ਦਾ ਅਗੇ ਵਰਨਨ ਆਵੇਗਾ।

ਖਾਨ ਹੁਸੈਨ ਗੁਮਾਨ ਘਨੇਰਾ।
ਤੌ ਦਿਨ ਦੋ ਇਕ ਮੈਂ ਕਰਿ ਤਜਾਰੀ।
ਹੁਤੋ ਸਕੇਲ੍ਯੋ ਦਲ ਭਟ ਭਾਰੀ ॥੨੩॥
ਆਇ ਅਨੰਦਪੁਰਿ ਘਾਲਤਿ ਜ਼ੋਰ।
ਲੇ ਗਿਰਪਤਿ ਸਭਿ ਅਪਨੀ ਓਰ।
ਹੋਤਿ ਘੋਰ ਘਮਸਾਨ ਘਨੇਰਾ[1]।

[1]ਭਾਵ, ਬੜਾ ਭਯਾਨਕ ਜੰਗ ਹੁੰਦਾ।

ਲਸ਼ਕਰ ਜਿਸ ਕੇ ਸੰਗ ਬਡੇਰਾ ॥੨੪॥
ਹੋਇ ਪਰਤ ਜਿਮ ਸਤਿਗੁਰ ਕਰਤੇ[1]।

[1]ਜਿਵੇਂ ਸਤਿਗੁਰ ਕਰਦੇ ਤਿਵੇਂ ਹੀ ਹੋ ਜਾਂਦੀ।

ਕਿਯ ਸਹਾਇ ਅਬਿ ਅਸਿਧੁਜ ਕਰਤੇ[1]।

[1]ਹੁਣ ਪ੍ਰਮਾਤਮਾਂ ਕਰਤੇ ਨੇ (ਸ੍ਰੀ ਕਲਗੀਧਰ ਜੀ ਦੀ) ਸਹਾਇਤਾ ਕੀਤੀ।

ਭਾ ਪਹਾਰੀਅਨਿ ਸੰਗ ਬਖੇਰਾ।
ਪਰ੍ਯੋ ਗਰੇ[†] ਤਿਨ ਜੰਗ ਬਡੇਰਾ ॥੨੫॥

[†]ਪਾ:-ਹੁਤੋ।

ਕਾਲ ਕਰਮ ਸੋ ਪ੍ਰੇਰਨ ਕਰੇ।
ਆਪਸ ਬਿਖੈ ਸਪਰਧਾ[1] ਧਰੇ।

[1]ਈਰਖਾ।

ਰਾਮ ਸਿੰਘ ਕੇ ਸਹਿਤ ਗੁਪਾਲ।
ਆਨਿ ਪਹੁੰਚ੍ਯੋ ਤਹਿਂ ਜਿਸ ਕਾਲ ॥੨੬॥
ਬਾਸੁਰ ਜਾਮ ਰਹ੍ਯੋ ਤਬਿ ਆਯੋ।
ਪਿਖਿ ਹੁਸੈਨ ਮਨ ਬਹੁ ਗਰਬਾਯੋ।
ਭੀਮਚੰਦ ਜਿਹ ਸੰਗ ਕਹਲੂਰੀ।
ਅਰੁ ਕਟੋਚ ਸੰਗ ਸੈਨਾ ਭੂਰੀ ॥੨੭॥
ਲਖੈ -ਕਿ ਮਹਿਂ ਮਹਿਂ[1] ਮੋ ਸਮ ਔਰ ਨ।

[1]ਪ੍ਰਿਥਵੀ ਵਿਚ।

ਭਯੋ ਤ੍ਰਾਸ ਮੋ ਤੇ ਸਭਿ ਠੌਰਨ।
ਚਹੌਂ ਰਾਜ ਜਿਹ ਛੀਨ ਨਿਕਾਰੌਂ।
ਜਿਹ ਕੋ[1] ਚਹੌਂ ਬਾਂਧਿ ਕਰਿ ਡਾਰੌਂ ॥੧੭॥

[1]ਜਿਸ ਨੂੰ।

ਦਰਬ ਦੰਡ ਕੋ ਪੂਰਬ ਲੈ ਕੇ।
ਦਲਜੁਤਿ ਪੁਨ ਗੁਪਾਲ ਸੰਗ ਕੈ ਕੈ।
ਲਰਿ ਹੌਂ ਸ੍ਰੀ ਗੁਬਿੰਦ ਸਿੰਘ ਸੰਗ।
ਬਡ ਲਸ਼ਕਰ ਤੇ ਘਾਲਹੁਂ ਜੰਗ ॥੨੯॥
ਛੀਨ ਅਨੰਦ ਪੁਰਿ ਵਹਿਰ ਨਿਕਾਰੋਂ।

ਨਿਜ ਸ੍ਵਾਮੀ ਕੀ ਕਾਰ ਸੁਧਾਰੋਂ-।
ਨਿਜ ਮੰਤ੍ਰੀਨ ਸੰਗ ਇਮ ਕਹੈ।
ਲਰਨਿ ਗੁਰੂ ਸੰਗ ਨਿਸ ਦਿਨ ਚਹੈ ॥੩੦॥
ਮਿਲ੍ਯੋ ਗੁਪਾਲ ਹੁਸੈਨੀ ਸਾਥ।
ਦੇਨਿ ਲਗ੍ਯੋ ਧਨ ਲ੍ਯਾਇ ਜੁ ਹਾਥ।
ਗਰਬਤਿ ਕੇ[1] ਪਸੰਦ ਨਹਿਂ ਆਵਾ।
ਕਹਤਿ ਭਯੋ 'ਇਹ ਥੋਰੋ ਲ੍ਯਾਵਾ ॥੩੧॥
ਇਸ ਤੇ ਦੁਗਨ ਆਨਿ ਜਬਿ ਦੀਜੈ।
ਪੀਛੇ ਮੇਲ ਮੋਹਿ ਸੰਗ ਕੀਜੈ।
ਜੇ ਨਹਿਂ ਦੇਹੁ ਤੋਹਿ ਰਜਧਾਨੀ।
ਛੀਨੌਂ ਜਾਨਿ ਕਰੌਂ ਸਭਿ ਹਾਨੀ'[2] ॥੩੨॥
ਸੁਨਿ ਗੁਪਾਲ ਨ੍ਰਿਪ ਸੋ ਨਹਿਂ ਮਾਨੀ।
ਕਪਟ ਠਾਨਿ ਕਰਿ ਗਿਰਾ ਬਖਾਨੀ।
'ਆਨੌਂ ਜਾਇ ਸਦਨ ਕਉ ਹੇਰਿ।
ਲੇ ਧਨ ਮਿਲਹਿਂ ਪਹੁੰਚ ਕਰਿ ਫੇਰ' ॥੩੩॥
ਰਿਪੁ ਤੇ ਦੂਰ ਨਿਕਸ ਜਬਿ ਗਯੋ।
ਸਭਿ ਧਨ ਸਾਂਭ ਪਯਾਨਾ ਕਿਯੋ।
ਕਹਤਿ ਭਯੋ, 'ਇਹ ਭੀ ਨਹਿਂ ਦੈ ਹੈਂ।
ਸਮੁਖ ਹੋਇ ਕਰਿ ਲੋਹ ਬਜੈ ਹੈਂ' ॥੩੪॥
ਇਮ ਕਹਿ ਪਹੁੰਚ੍ਯੋ ਜਾਇ ਗੁਲੇਰ।
ਤਕਰਾਈ ਬਹੁ ਕਰਿ ਤਿਸ ਬੇਰ।
ਲਖ੍ਯੋ ਹੁਸੈਨਖਾਨ ਜਬਿ ਐਸੇ।
ਜਗ੍ਯੋ ਕ੍ਰੋਧ ਹੁਇ ਪਾਵਕ ਜੈਸੇ ॥੩੫॥
ਲੋਚਨ ਬਦਨ ਲਾਲ ਹੁਇ ਗਯੋ।
ਭਲਾ ਬੁਰਾ ਕਛੁ ਲਖਤਿ ਨ ਭਯੋ।
ਕਹ੍ਯੋ 'ਤੁਰਤ ਦੁੰਦਭਿ ਬਜਵਾਇ।
ਸਕਲ ਅਰੂਢਹੁ ਬਿਲਮ ਬਿਹਾਇ' ॥੩੬॥
ਚਢ੍ਯੋ ਚਮੂੰ ਲੈ ਬਜ੍ਯੋ ਨਗਾਰਾ।
ਜਾਇ ਤਹਾਂ ਪੁਰਿ ਘੇਰੋ ਡਾਰਾ।

[1]ਹੰਕਾਰੀ ਦੇ।
[2]ਜਾਣ ਲੈ ਕਿ ਖੋਹਕੇ ਸਾਰੀ ਨਾਸ਼ ਕਰ ਦਿਆਂਗਾ।

ਵਸਤੁ ਵਹਿਰ ਤੇ ਪਹੁੰਚਤਿ ਅੰਤਰ[1]। [1]ਜੋ ਅੰਦਰ ਪਹੁੰਚਦੀ ਸੀ।
ਰਾਖੀ ਸਗਰੀ ਬਰਜਿ ਨਿਰੰਤਰ ॥੩੭॥
ਤ੍ਰਿਣ ਅੰਨਾਦਿਕ ਸਕਲ ਹਟਾਯੋ।
'ਹਤੋ ਹੇਲ ਕਰਿ[1]' ਭਾਖਿ ਪਠਾਯੋ। [1]ਮਾਰੋ ਹੱਲਾ ਕਰਕੇ।
ਜਬਿ ਕਛੁ ਪਹੁੰਚਨਿ ਦਿਯੋ ਨ ਅੰਤਰ।
ਸੂਰ ਸਮੂਹ ਰਿਸਾਇ ਨਿਰੰਤਰ ॥੩੮॥
ਕਹਯੋ ਗੁਪਾਲ ਸੰਗ 'ਰਣ ਕਰੈਂ।
ਨਿਕਸਿ ਵਹਿਰ ਹਮ ਹਤਿ ਹਤਿ ਲਰੈਂ[1]।' [1](ਸ਼ਸਤ੍ਰ) ਮਾਰ ਮਾਰਕੇ ਲੜਾਂਗੇ।
ਨ੍ਰਿਪ ਸੁਨਿ 'ਧੀਰਜ' ਭਟਨਿ ਅਲਾਯੋ।
ਸੰਧਿ ਕਰਨਿ ਕੋ ਦੂਤ ਪਠਾਯੋ ॥੩੯॥
ਹੁਤੋ ਗ਼ੁਲਾਮ ਦਿਲਾਵਰਖਾਨਾ।
ਹੇਰਿ[1] ਹੁਸੈਨਖਾਨ ਗਰਬਾਨਾ। [1]ਦੇਖ ਕੇ (ਦੂਤ ਨੂੰ)।
ਸੈਨ ਪਠਾਨੀ ਜਾਨ ਮਹਾਨੀ।
'ਲਰਿ ਕਰਿ ਮਾਰੋ' ਮਸਲਤ ਠਾਨੀ ॥੪੦॥
ਦੂਤ ਆਨਿ ਜਬਿ ਬਾਤ ਸੁਨਾਈ।
ਨਹਿਂ ਮਾਨੀ ਰਿਸ ਧਾਰਿ ਅਲਾਈ।
'ਦਸ ਹਜ਼ਾਰ ਅਬਿ ਧਨ ਗਿਨ ਲੈਹੌਂ।
ਤੌ ਗੁਪਾਲ ਕੋ ਰਸ ਰਖਵੈਹੌਂ ॥੪੧॥
ਨਾਂਹਿ ਤ ਲਰ ਕਰਿ ਛੀਨੌਂ ਰਾਜ।
ਲੂਟ ਲੇਇ ਹੌਂ ਸਕਲ ਸਮਾਜ।'
ਇਸ ਪ੍ਰਕਾਰ ਜਬਿ ਫਿਰੇ ਦੁਬਾਰੇ[†]। [†]ਪਾ:-ਨਿਹਾਰੇ।
ਸ਼੍ਰੀ ਗੁਰ ਕੇ ਭਟ ਕਿਤਿਕ ਹਕਾਰੇ[1] ॥੪੨॥ [1](ਗੁਪਾਲ ਨੇ) ਸੱਦੇ।
ਆਨਿ ਬੇਨਤੀ ਜਬਹਿ ਉਚਾਰੀ।
'ਨ੍ਰਿਪ ਗੁਪਾਲ ਹੈ ਸ਼ਰਣ ਤੁਹਾਰੀ।
ਪਠੋ ਦਾਸ ਪਰਧਾਨ ਜੁ ਹੋਇ।
ਤੁਰਕਨਿ ਸੰਗ ਮਿਲਾਵਹਿਂ[1] ਸੋਇ' ॥੪੩॥ [1]ਮੇਲ ਕਰਾ ਦੇਵੇ।
ਸ਼੍ਰੀ ਕਲਗ਼ੀਧਰ ਸੁਨਤਿ ਬਿਚਾਰਾ।
ਸੰਗਤੀਆ ਸਿੰਘ ਨਿਕਟ ਹਕਾਰਾ।
ਸਪਤ ਸਊਰ ਤਾਂਹਿ ਸੰਗ ਕੀਨੇ।

'ਗਮਨਹੁ ਨ੍ਰਿਪ ਗੁਪਾਲ ਢਿਗ ਚੀਨੇ ॥੪੪॥
ਜਿਮ ਗੁਲੇਰੀਏ ਕੋ ਹੁਇ ਭਲੋ।
ਤਿਮ ਸਭਿ ਕਰੋ, ਤਾਂਹਿ ਸੰਗ ਮਿਲੋ[1]।'
ਪ੍ਰਭੁ ਤੇ ਰੁਖਸਦ ਹੁਇ ਕਰਿ ਗਯੋ।
ਤਿਸੀ[1] ਸੈਨ ਮਹਿਂ ਮਿਲਤੋ ਭਯੋ ॥੪੫॥
ਭੀਮਚੰਦ ਅਰੁ ਦੁਤੀ ਕ੍ਰਿਪਾਲ।
ਮੇਲ ਕਰਾਵਨਿ ਚਹ੍ਯੋ ਗੁਪਾਲ।
ਸੰਗਤੀਆ ਸਿੰਘ ਦੁਹਨ ਹਕਾਰਾ[1]।
ਪਠਨਿ ਹੇਤੁ ਕਹੁ[1] ਬਾਕ ਉਚਾਰਾ ॥੪੬॥
'ਦੇ ਕਰਿ ਧਰਮ[1] ਲਜਾਉ ਤੂੰ ਜਾਇ।
ਸੰਗ ਹੁਸੈਨ ਸੁ ਦੇਹੁ ਮਿਲਾਇ।
ਗੁਰ ਕੋ ਦਾਸ ਪਤਜਾਵਹਿ ਤੋਹੀ[1]†।
ਕਰਹਿ ਕਾਜ ਇਮ ਸ਼ਾਂਤਿ ਸੁ ਹੋਹੀ ॥੪੭॥

ਦੋਹਰਾ:
ਕਹੋ ਸਕਲ ਕੇ ਧਰਮ ਕਰਿ[1], ਆਛੀ ਰੀਤਿ ਪਕਾਇ।'
ਸੰਗਤੀਆ ਸਿੰਘ ਤਬਿ ਗਯੋ, ਜਹਿਂ ਗੁਪਾਲ ਗਿਰਰਾਇ† ॥੪੮॥

[1]ਨਾਲ ਮਿਲ ਕੇ।

[1]ਭਾਵ ਹੁਸੈਨੀ ਦੀ ਸੈਨਾ ਵਿਚ।

[1]ਦੁਹਾਂ (ਕ੍ਰਪਾਲ ਤੇ ਭੀਮਚੰਦ ਨੇ) ਬੁਲਾਇਆ।

[1]ਭੇਜਣ ਦੇ ਵਾਸਤੇ।

[1]ਭਾਵ ਧਰਮ ਦੀ ਸੌਂਹ।

[1]ਤੂੰ ਗੁਰੂ ਦਾ ਦਾਸ ਹੈਂ। (ਇਉਂ) ਭਰੋਸਾ ਕਰੇਗਾ ਤੇਰੇ ਪਰ। †ਲੋਕਾਂ ਦੇ ਦਿਲਾਂ ਵਿਚ ਗੁਰੂ ਕੇ ਸਿੱਖਾਂ ਦਾ ਕਿੰਨਾ ਭਰੋਸਾ ਸੀ।

[1]ਸਾਰਿਆਂ ਦੇ ਧਰਮ ਦੀ ਸੌਂਹ ਦੇ ਕਰਿਕੇ।

†ਗੁਰੂ ਸਾਹਿਬ ਦਾ ਹੁਕਮ ਸੰਗਤੀਆ ਸਿੰਘ ਨੂੰ ਇਹ ਸੀ ਕਿ ਹਰ ਤਰ੍ਹਾਂ ਗੁਪਾਲ ਦੀ ਸਹਾਇਤਾ ਕਰਨੀ ਹੈ; ਜਿਸ ਵਿਚ ਇਸ ਦਾ ਭਲਾ ਹੋਵੇ। ਗੁਪਾਲ ਨੇ ਆਪਣਾ ਭਲਾ ਇਸ ਵੇਲੇ ਸੁਲਹ ਵਿਚ ਜਾਤਾ ਹੈ, ਇਸ ਕਰਕੇ ਸੰਗਤੀਆਂ ਸਿੰਘ ਨੇ ਵਿਚ ਹੋਕੇ ਸਹਾਇਤਾ ਕੀਤੀ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਗੁਪਾਲ ਹੁਸੈਨੀ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤਵਾਰਿੰਸਤੀ ਅੰਸੂ ॥੪੮॥

## ੪੯. [ਹੁਸੈਨੀ ਬੱਧ ਗੁਪਾਲ ਦੀ ਫਤਹ। ਜੁਝਾਰ ਸਿੰਘ ਜਨਮ]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

ਭੇਜਯੋ ਸਭਿਹਿਨਿ ਕੋ ਜਬੈ, ਮਿਲਯੋ ਗੁਪਾਲਹਿ ਜਾਇ।
ਆਸ਼ੈ ਕਹਯੋ ਸੁਨਾਇ ਕਰਿ, 'ਚਲਹੁ ਮਿਲਹੁ ਗਿਰਰਾਇ ॥੧॥

ਚੌਪਈ:

ਤੋਹਿ ਭਲੇ ਹਿਤ ਮੋਹਿ ਪਠਾਯੋ।
ਯਾਂ ਤੇ ਧਰਮ ਹੇਤੁ ਕਰਿ ਆਯੋ[1]।
ਨਹਿਂ ਬਿਗਰਹਿਂਗੇ ਸੰਗ ਤਿਹਾਰੇ।
ਕਰੀ ਬਾਤ ਮੈਂ ਅਨਿਕ ਪ੍ਰਕਾਰੇ ॥੨॥
ਜੇ ਕਰਿ ਧਰਮ ਜਾਹਿਂਗੇ ਹਾਰ।
ਸ਼੍ਰੀ ਸਤਿਗੁਰ ਮੈਂ ਦੀਨਿ ਮਝਾਰ।
ਤਊ ਫਤੇ ਤੇਰੀ ਤਬਿ ਹੋਇ।
ਧਰਮ ਹੀਨ ਰਿਪੁ ਹਾਰਹਿਂ ਸੋਇ' ॥੩॥
ਇੱਤਯਾਦਿਕ ਨ੍ਰਿਪ ਕੋ ਸਮੁਝਾਯੋ।
ਗੁਰ ਕੋ ਨਾਮ ਸੁਨਤਿ ਹੁਲਸਾਯੋ।
ਕਹਤਿ ਭਯੋ 'ਜੇ ਪ੍ਰਭੁ ਬਿਚ ਆਏ।
ਤੌ ਸੰਦੇਹ ਨਹਿਂ ਮੁਝ ਬਨਿ ਆਏ' ॥੪॥
ਸੰਗਤੀਆ ਸਿੰਘ ਕੇ ਸੰਗ ਭਯੋ।
ਵਹਿਰ ਨਿਕਸਿ ਗਨ ਦਲ ਯੁਤਿ ਅਯੋ।
ਭੀਮਚੰਦ ਅਰੁ ਜਹਾਂ ਕ੍ਰਿਪਾਲ।
ਤਹਾਂ ਆਨਿ ਕਰਿ ਮਿਲਯੋ ਗੁਪਾਲ ॥੫॥
ਬੈਠੇ ਸਭਿ ਮਸਲਤ ਕੌ ਕੀਨਿ।
ਖਾਨ ਹੁਸੈਨ ਸੰਗ ਬਡ ਲੀਨਿ।
'ਦਸ ਹਜ਼ਾਰ ਦੀਜੈ ਧਨ ਆਨਿ।
ਤੌ ਮੇਲਹਿਂ ਇਹ ਨਿਸ਼ਚੈ ਜਾਨਿ' ॥੬॥
ਸੁਨਿ ਗੁਪਾਲ ਬੋਲਯੋ 'ਧਨ ਏਤੋ।
ਹੌਂ ਨਹਿ ਦੇਤਿ ਲਰੈ ਰਿਪੁ ਕੇਤੋਂ[1]।'
ਜਬਿ ਕ੍ਰਿਪਾਲ ਹੁਇ ਬੈਠਸਿ ਨਜਾਰੋ।
ਭੀਮਚੰਦ ਕੇ ਸੰਗ ਬਿਚਾਰੋ ॥੭॥
'ਐਸ ਘਾਤਿ[1] ਫਿਰਿ ਹਾਥ ਨ ਐਹੈ।
ਸਭਿਹੂੰ ਫੇਰਿ ਸਮੋਂ ਛਲਿ ਜੈਹੈ[1]।

[1]ਧਰਮ (ਮੈਂ ਜਾਮਨੀ) ਵਿਚ ਦੇਕੇ ਆਇਆ ਹਾਂ।

[1]ਇਤਨਾ ਧਨ ਮੈਂ (ਕਦੇ) ਨਹੀਂ ਦਿਆਂਗਾ (ਭਾਵੇਂ) ਵੈਰੀ ਕਿਤਨਾ ਹੀ ਲੜੇ।

[1]ਦਾਉ।

[1]ਇਹ ਸਾਰਾ ਸਮਾਂ ਫਿਰ ਛਲ ਜਾਏਗਾ।

ਗੋਪਾਲੈ ਸੁ ਅਬੈ ਗਹਿ ਲੀਜੈ।
ਕੈਦ ਕੀਜੀਐ ਕੈ ਬਧ ਕੀਜੈ[1]" ॥ ੮ ॥

[1]ਇਹ ਸ੍ਰੀ ਮੁਖਵਾਕ ਹੈ ਦੇਖੋ ਬਚਿੱਤਰ ਨਾਟਕ ਧਿਆ ੧੧ ਛੰਦ ੧੪ ਤੇ ੧੫।

ਤਿਨ ਸੁਧਿ ਜਬਹਿ ਤਨਕ ਸੁਨਿ ਪਾਈ।
ਨਿਜ ਦਲ ਬਿਖੈ ਗਯੋ ਨ੍ਰਿਪ ਧਾਈ।
ਲਖ੍ਯੋ ਕ੍ਰਿਪਾਲ -ਭਾਜਿ ਇਹ ਚਾਲਾ-।
ਕੋਪ੍ਯੋ ਹਿੰਮਤ ਸਹਿਤ ਬਿਸਾਲਾ ॥ ੯ ॥
ਖਾਨ ਹੁਸੈਨ ਘਾਲਿ ਘਮਸਾਨਾ।
ਲਰੇ ਸਰਬ ਹੀ ਬਜੇ ਨਿਸ਼ਾਨਾ[1]।

[1]ਨਗਾਰੇ।

ਇਤ ਨ੍ਰਿਪ ਦੁਇ ਜਸਵਾਲ ਗੁਪਾਲ[1]।

[1]ਰਾਮ ਸਿੰਘ ਤੇ ਗੁਪਾਲ।

ਸਨਮੁਖ ਲੋਹਾ ਲੀਨਿ ਕਰਾਲ[1] ॥ ੧੦ ॥

[1]ਭਾਵ ਜੰਗ ਅਰੰਭਿਆ।

ਉਤ ਤੀਨਹੁਂ, ਇਕ ਖਾਨ ਹੁਸੈਨ।
ਭੀਮਚੰਦ ਦੂਸਰ ਬਡ ਸੈਨ।
ਤ੍ਰਿਤੀਆ ਬਡੋ ਕ੍ਰਿਪਾਲ ਕਟੋਚ।
ਬਰਛੀ ਗੁਲਕਾਂ ਬਾਨਨ ਮੋਚ[1] ॥ ੧੧ ॥

[1]ਛੱਡੋ।

ਦਾਰੁਨ ਜੰਗ ਭਯੋ ਇਨ ਕੇਰਾ।
ਕਾਰਚੋਲ[1] ਚਮਕੇ ਤਿਸ ਬੇਰਾ।

[1]ਸ਼੍ਰੀ ਸਾਹਿਬ।

ਹਥਾਵੱਥ[1] ਮਿਲਿਗੇ ਇਕ ਵਾਰੀ।

[1]ਹੱਥੋ ਹੱਥੀ।

ਮਰੇ ਛਿਨਕ ਮਹਿਂ ਗਨ ਭਟਭਾਰੀ ॥ ੧੨ ॥
ਸਭਿ ਰਣ[1] ਗੁਰ ਗੁਬਿੰਦ ਸਿੰਘ ਕਹ੍ਯੋ।

[1]ਭਾਵ ਜੁੱਧ ਦਾ ਹਾਲ ਗੁਰੂ ਜੀ ਨੇ ਲਿਖਿਆ ਹੈ।

ਬੀਚ ਬਚਿੱਤ੍ਰ ਨਾਟਕੇ ਲਹ੍ਯੋ।
ਸਪਤ ਸਊਰਨ ਸਹਿਤ ਸੁ ਲਰ੍ਯੋ।
ਸੰਗਤੀਆ ਸਿੰਘ ਰਣ ਮਹਿਂ ਮਰ੍ਯੋ ॥ ੧੩ ॥
ਜੰਗ ਹੁਸੈਨੀ ਘਾਲ੍ਯੋ ਘਨੋ।
ਲਰਤਿ ਬਿਸਾਲ ਤਹਾਂ ਹੀ ਹਨੋ[1]।

[1]ਓਥੇ ਹੀ ਮਾਰਿਆ ਗਿਆ।

ਪੁਨ ਕਟੋਚੀਆ ਬਲੀ ਕ੍ਰਿਪਾਲ।
ਪੁਰਸ਼ਾਰਥ ਜਿਨ ਕੀਨਿ ਬਿਸਾਲ ॥ ੧੪ ॥
ਸੋ ਭੀ ਮਾਰਿ ਲੀਨਿ ਰਣ ਮਾਂਹੀ।
ਕਟ੍ਯੋ ਕ੍ਰਿਪਾਨ ਸੰਗ ਸਿਰ ਜਾਂਹੀ।
ਹਿੰਮਤ ਕਿੰਮਤ[1] ਸਹਿਤ ਸੰਘਾਰਾ।

[1]ਦੋ ਪਹਾੜੀਏ ਜੋਧੇ।

| | |
|---|---|
| ਤੀਨੋ ਜਬਿ ਮਾਰੇ ਸਰਦਾਰਾ[1] ॥੧੫॥ | [1]ਹੁਸੈਨੀ ਤੋਂ ਵਖਰੇ ਇਹ ਤਿੰਨ ਪਹਾੜੀਏ ਸੈਨਾਪਤਿ ਅਰਥਾਤ:-੧. ਰਾਜ ਕ੍ਰਿਪਾਲ,। ੨. ਹਿੰਮਤ। ੩. ਕਿੰਮਤ। |
| ਤਬਿ ਗੁਲੇਰੀਆ ਹੇਰਿ ਕ੍ਰਿਪਾਲ[1]। | [1]ਕ੍ਰਿਪਾਲ (ਕਟੋਚੀਏ ਨੂੰ ਮਰਿਆ) ਦੇਖਕੇ। |
| ਲੇ ਰਣ ਕੀ ਜੈ[1] ਹਰਖ ਬਿਸਾਲ। | [1]ਰਣ ਦੀ ਜੈ ਲੈਕੇ। |
| ਬਜੇ ਫਤੇ ਕੇ ਉਚ ਨਗਾਰੇ। | |
| ਰਿਪੁ ਦਲ ਭਾਜਿ ਚਲਜੋ ਬਿਨ ਮਾਰੇ ॥੧੬॥ | |
| ਬਿਨ ਸਰਦਾਰ ਲਰੈ ਕੋ ਰਨ ਮੈਂ। | |
| ਦਾਰੁਨ ਮਾਚੇ[1] ਧੀਰ ਨ ਮਨ ਮੈਂ। | [1]ਭਾਵ ਭਜਾਨਕ ਜੰਗ ਮਚਿਆਂ ਯਾ ਭਜਾਨਕਤਾ ਛਾਇਆਂ। |
| ਆਪ ਆਪਨੇ ਥਾਨ ਸਿਧਾਰੇ। | |
| ਮਿਲਜੁ ਜੁ ਬਹੁ ਦਲ, ਭਯੋ ਕਿਨਾਰੇ[1] ॥੧੭॥ | [1]ਜੋ ਮਿਲਿਕੇ ਦਲ ਬਹੁਤ ਹੋਇਆ ਸੀ ਕਿਨਾਰੇ ਹੋ ਗਿਆ ਭਾਵ ਖਿੰਡ ਗਿਆ। |
| ਸ਼੍ਰੀ ਸਤਿਗੁਰ ਪਰ ਰਿਪੁ ਚਢਿ ਆਯੋ। | |
| ਚਾਹਤਿ ਪੁਰਿ ਅਨੰਦ ਛੁਰਵਾਯੋ। | |
| ਲਸ਼ਕਰ ਘਨੋ ਬਟੋਰਤਿ ਆਨਜੋ। | |
| ਕਰਤਾ ਪੁਰਖ ਸੁ ਤਤਛਿਨ ਹਾਨਜੋ ॥੧੮॥ | |
| ਰਾਖਿ ਲਓ ਗੁਰ ਕੋ ਜਗਰਾਈ। | |
| ਲੋਹ ਘਟਾ ਅਨਤੈ ਬਰਸਾਈ[1†]। | [1]ਸ਼ਸਤ੍ਰਾਂ ਦੀ ਘਟਾ ਹੋਰ ਥੇ ਵੱਸ ਪਈ। †ਸ਼੍ਰੀ ਮੁਖ ਵਾਕ ਇੰਞ ਹੈ: 'ਰਾਖ ਲੀਓ ਹਮ ਕੋ ਜਗਰਾਈ। ਲੋਹ ਘਟਾ ਅਨਤੈ ਬਰਸਾਈ।' |
| ਕਰਿ ਹੰਕਾਰ ਜੁ ਦਲ ਬਲ ਕੇਰਾ। | |
| ਸ਼੍ਰੀ ਪ੍ਰਭੁ ਸਨ[1] ਚਹਿ ਕਰਨ ਬਖੇਰਾ ॥੧੯॥ | [1]ਸਾਥ। |
| ਸੋ ਪੂਰਾ ਉਤਰਹਿ ਕਿਮ ਨਾਂਹੀ। | |
| ਮਰਿ ਪਚ ਜਾਹਿ ਬਾਦ[1] ਜਗ ਮਾਂਹੀ। | [1]ਬਿਅਰਥ। |
| ਕਰਜੋ ਧਰਮ ਨਿਬਹਜੋ ਨ ਕ੍ਰਿਪਾਲ। | |
| ਸੋ ਰਣ ਮਹਿਂ ਹਤਿ ਦਿਯੋ ਗੁਪਾਲ[1] ॥੨੦॥ | [1]ਗੁਪਾਲ ਨੇ (ਮਾਰ ਲਿਆ ਕ੍ਰਿਪਾਲ ਕਟੋਚੀਆ)। |
| ਫਤੇ ਪਾਇ ਕਰਿ ਗੁਰ ਢਿਗ ਗਯੋ[1]। | [1]ਗੁਪਾਲ) ਆਯਾ। |
| ਡੇਰਾ ਪੁਰਿ ਅਨੰਦ ਕਰਿ ਦਯੋ। | |
| ਸਭਾ ਸਥਾਨ ਪ੍ਰਭੂ ਚਲਿ ਆਏ। | |

ਸੁਭਟ ਮਸੰਦ ਥਿਰੇ ਸਮੁਦਾਏ ॥੨੧॥
ਚਮਰ ਚਰਾਚਰ[1] ਸਿਰ ਪਰ ਢੋਰਤਿ।
ਚਹੁੰ ਓਰ ਸਭਿ ਚਰਨ ਨਿਹੋਰਤਿ।
ਤਬਿ ਗੁਲੇਰੀਆ ਗੁਰੂ[1] ਬੁਲਾਯੋ।
ਹਿਤ ਦਰਸ਼ਨ ਕੇ ਹਰਖਤਿ ਆਯੋ ॥੨੨॥
ਧਰਿ ਅਕੋਰ ਕਰ ਜੋਰਿ ਪ੍ਰਨਾਮੂ।
ਮੁਸਕਾਵਤਿ ਸ਼੍ਰੀ ਪ੍ਰਭੁ ਅਭਿਰਾਮੂ।
'ਆਵਹੁ ਬਡ ਜੈਤਾ ਬਰ ਬੀਰ।
ਦੁਸ਼ਮਨ ਨਾਸ਼ ਕਰੇ ਧਰਿ ਧੀਰ' ॥੨੩॥
ਆਇਸੁ ਪਾਇ ਸੁ ਬੈਠਯੋ ਪਾਸ।
ਸਰਬ ਬਾਰਤਾ ਕਰੀ ਪ੍ਰਗਾਸ।
'ਦਗ਼ਾ ਕਰਤਿ ਮੋ ਕੌ ਚਹਿ ਗਹ੍ਯੋ।
ਸੋ ਫਲ ਤਾਤਕਾਲ ਹੀ ਲਹ੍ਯੋ ॥੨੪॥
ਰਾਵਰ ਕੀ ਸਹਾਇਤਾ ਪਾਇ।
ਹਤੇ ਸ਼ੱਤ੍ਰੂ ਗਨ ਖੜਗ ਚਲਾਇ।
ਤਜੀ ਨ ਥਾਉਂ ਕਟੇ ਗਿਰ ਮਰੇ[1]।
ਭੀਮ ਭੂਰ ਸੰਘਰ ਕੌ ਕਰੇ[1] ॥੨੫॥
ਆਗਜਾ ਦੇਹੁ ਅਬੈ ਪੁਰਿ ਜਾਵੌਂ।
ਘਾਇਲ ਭਟਨ ਸੇਵ ਕਰਿਵਾਵੌਂ।'
ਤਬਿ ਸਤਿਗੁਰ ਦੇ ਕਰਿ ਸਿਰੁਪਾਉ।
ਰੁਖਸਦ ਕਰ੍ਯੋ ਚਢ੍ਯੋ ਹਰਖਾਉ ॥੨੬॥
ਇਮ ਕਲਗ਼ੀਧਰ ਆਨੰਦ ਧਾਰੇ।
ਦਾਸ ਉਬਾਰਿ ਸ਼ੱਤ੍ਰੂ ਨਿਰਵਾਰੇ।
ਮਾਘ ਮਾਸ ਪਾਛਲ ਪਖ ਆਯੋ।
ਬਾਸੁਰ ਆਦਿਤਵਾਰ ਸੁਹਾਯੋ ॥੨੭॥
ਏਕਮ ਥਿਤ ਨਿਸ ਦੋਇ ਘਟੀ ਜਬਿ।
ਸ਼੍ਰੀ ਜੀਤੋ ਤੇ ਪੁੱਤ੍ਰ ਭਯੋ ਤਬਿ।
ਸੇਬਜਮਾਨਿ[1] ਧਾਇਨ ਤੇ ਹੋਏ।
ਸੁਨਿ ਉਤਸਾਹਿ ਹਰਖਿ ਸਭਿ ਕੋਏ ॥੨੮॥

[1]ਚੰਚਲ।

[1]ਗੁਰੂ ਜੀ ਨੇ।

[1]ਭਾਵ ਆਪਦਾ ਘੱਲਿਆ ਸਰਦਾਰ ਸੰਗਤੀਆਂ ਤੇ ਉਸ ਦੇ ਸਾਥੀ।

[1]ਡਾਢਾ ਭਯਾਨਕ ਜੁੱਧ ਕਰਕੇ (ਉਹ ਮਰੇ)।

[1]ਸੇਵਾ ਕਰਨ ਯੋਗ।

ਬਾਜ ਉਠੇ ਦਰ ਪਰ ਸ਼ਦਿਯਾਨੇ[1]।
ਤੋਪ ਬੰਦੂਕਨਿ ਸ਼ਲਖ ਮਹਾਨੇ।
ਭਯੋ ਕੁਲਾਹਲ ਆਨੰਦਪੁਰਿ ਮੈਂ।
ਆਨੰਦ ਭਾ ਨਰ ਨਾਰਿਨ ਉਰ ਮੈਂ ॥੨੯॥

[1]ਖੁਸ਼ੀ ਦੇ ਵਾਜੇ।

ਗਾਵਤਿ ਗੀਤ ਬ੍ਰਿੰਦ ਪਿਕ ਬੈਨੀ[1]।
ਮਿਲੀ ਆਨਿ ਗੁਰ ਘਰ ਮ੍ਰਿਗ ਨੈਨੀ।
ਸ਼੍ਰੀ ਗੁਜਰੀ ਕੋ ਦੇਤਿ ਬਧਾਈ।
ਮਾਨਹਿ ਮਾਨ ਸਹਿਤ ਮੁਦ ਪਾਈ ॥੩੦॥

[1]ਭਾਵ ਇਸਤ੍ਰੀਆਂ।

ਮੰਗਲ ਵਸਤੁ ਅਨੇਕ ਪ੍ਰਕਾਰਨਿ।
ਸਭਿ ਹੀ ਕਰਤਿ ਦਿਖਾਇ ਸੁ ਨਾਰਨਿ।
ਹਰਖਤਿ ਇਮ ਪ੍ਰਭਾਤਿ ਹੁਇ ਆਈ।
ਭਈ ਦਿਵਸ ਮਹਿਂ ਦੁਗਨ ਬਧਾਈ ॥੩੧॥

ਜਾਚਕ ਭੀਰ ਆਇ ਦਰ ਹੋਈ।
ਦਰਬ ਪਟਾਦਿ ਪਾਇ ਸਭਿ ਕੋਈ।
'ਚਿਰੰਜੀਵ ਹੁਇ' ਆਸ਼ਿਖ ਦੇਤਿ।
ਕੀਰਤਿ ਕਰਤਿ ਜਾਤਿ ਧਨ ਲੇਤਿ ॥੩੨॥

ਆਨ ਹੀਜ ਦ੍ਵੈ ਹਾਥਨਿ ਤਾਲੀ।
ਢੋਲਕ ਟਲਕਾ ਬਜਤਿ ਬਿਸਾਲੀ।
ਗਾਵਤਿ ਨਾਚਤਿ ਲੇਤਿ ਭਵਾਲੀ।
ਤਾਲ ਮਿਲਾਇ ਘੁੰਗਰੂ ਨਾਲੀ ॥੩੩॥

ਇੱਤਜਾਦਿਕ ਉਛਾਹਿ ਬਡ ਹੋਵਾ।
ਮਿਲਿ ਮਿਲਿ ਮੇਲ ਸਭਿਨਿਹੁਂ ਜੋਵਾ।
ਨਿਜ ਕੁਲ ਰੀਤਿ ਕੀਨਿ ਬਡ ਮਾਤਾ।
ਮਿਲੀ ਆਨਿ ਗਨ ਨਾਗਰਿ ਕਾਂਤਾ[1] ॥੩੪॥

[1]ਨਗਰ ਦੀਆਂ ਇਸਤ੍ਰੀਆਂ।

ਸ਼੍ਰੀ ਸਤਿਗੁਰ ਤਬਿ ਨਾਮ ਬਿਚਾਰਾ।
ਰਿਪੁ ਦਲ ਸਕਲ ਦੂਰ ਹੀਟਾਰਾ।
ਨਿਕਟ ਨ ਆਇ ਅਪਰ ਹੀ ਮਾਰਜੋ।

ਇਮ 'ਜੁਝਾਰ ਸਿੰਘ[†]' ਨਾਮ ਉਚਾਰਯੋ[‡] ॥੩੫॥

[†]ਸਾਹਿਬਜ਼ਾਦਿਆਂ ਦੇ ਨਾਮ ਕ੍ਰਮ ਤੇ ਜਨਮ ਤਿੱਥਾਂ ਬਾਬਤ ਦੇਖੋ ਇਸੇ ਰੁਤ ਦੇ ਅੰਸੂ ੪੪ ਅੰਕ ੩੮ ਦੀ ਹੇਠਲੀ ਟੂਕ।
[‡]ਨਦੌਣ ਵਿਖੇ ਤਾਂ ਜੁੱਧ ਹੋਇਆ ਸੀ, ਉਸ ਦੀ ਫਤੇ ਮਗਰੋਂ ਅਵਤਰੇ ਸਾਹਿਬਜ਼ਾਦੇ ਦਾ ਨਾਮ ਜੁਝਾਰ ਸਿੰਘ ਢੁੱਕਦਾ ਹੈ। ਹੁਣ ਤਾਂ ਅਸਿਧੁਜ ਦੇ ਬਲ (= ਜ਼ੋਰ) ਨਾਲ ਬਲਾ ਟਲੀ ਹੈ ਇਸ ਬੇਟੇ ਦਾ ਨਾਉਂ ਜ਼ੋਰਾਵਰ ਸਿੰਘ ਹੀ ਢੁਕਦਾ ਹੈ।

ਸੁਨਿ ਪਰਵਾਰ ਅਨੰਦਤਿ ਹੋਵਾ।
ਤੀਨੋ ਗੁਰੁ ਨੰਦਨ ਕੋ ਜੋਵਾ।
ਬਿਚਰਹਿਂ ਅਜਰ ਬਿਖੈ ਹਰਖੰਤੇ।
ਧਾਵਤਿ ਭੂਖਨ ਸ਼ਬਦ ਉਠੰਤੇ ॥੩੬॥
ਸ਼੍ਰੀ ਅਜੀਤ ਸਿੰਘ ਚਢਹਿਂ ਤੁਰੰਗਮ।
ਸੇਵਕ ਹੁਇਂ ਸੰਬੂਹ ਤਬਿ ਸੰਗਮ[1]।

[1]ਤਦ ਸੇਵਕ ਨਾਲ ਬਹੁਤ ਹੁੰਦੇ ਹਨ।

ਤਿਮ ਜੋਰਾਵਰ ਸਿੰਘ ਮੁਖ ਸੁੰਦਰ।
ਬਿਚਰਤਿ ਬਾਹਰ ਅੰਦਰ ਮੰਦਰ ॥੩੭॥
ਬਹੁ ਜੁਝਾਰ ਸਿੰਘ ਕੋ ਦੁਲਰਾਵੈਂ।
ਦਾਈ ਦਾਯਾ ਅੰਕ ਉਠਾਵੈਂ।
ਅਨਿਕ ਬਰਨ ਕੇ ਬਸਨ ਬਨਾਵਤਿ।
ਗੋਟਾ ਦਮਕਤਿ ਦੁਤਿ ਚਿਤ ਭਾਵਤਿ ॥੩੮॥
ਤੀਨਹੁੰ ਕੇ ਸਰੀਰ ਬਿਰਧੰਤੇ।
ਜਨੁ ਤ੍ਰੈ ਬਿਧਿ ਪਾਵਕ[1] ਲਖਿਯੰਤੇ।

[1]ਤਿੰਨ ਤਰ੍ਹਾਂ ਦੀਆਂ ਅਗਨੀਆਂ। ਦੇਖੋ ਅਗਲੇ ਅੰਸੂ ਦਾ ਅੰਕ ੩੯।

ਤੁਰਕ ਤਰੁਨਿ[1] ਕੀ ਜਰ ਕੌ ਜਾਰਨਿ।

[1]ਤੁਰਕਾਂ ਰੂਪ ਬ੍ਰਿੱਛਾਂ ਦੀ।

ਨਿਜ ਸਿੱਖਨ ਕੇ ਸੁਖ ਕੋ ਕਾਰਨ ॥੩੯॥
ਜੋਧਾ ਬਲੀ ਹੋਹਿਂਗੇ ਰਨ ਮੈਂ।
ਪ੍ਰਾਨ ਤਜਨ ਲੌ ਧੀਰਜ ਮਨ ਮੈਂ।
ਗੁਰ ਨੰਦਨ ਅਬਿ ਬੰਦਨ ਜੋਗ।
ਸਿਖ ਪਰਵਾਰ ਆਦਿ ਸਭਿ ਲੋਗ ॥੪੦॥
ਸ਼੍ਰੀ ਗੁਜਰੀ ਕੋ ਅਧਿਕ ਸਨੇਹੂ।
ਪ੍ਰਤਿਪਾਰਨ ਪੌਤ੍ਰਾਨਿ ਅਛੇਹੂ[1]।

[1]ਨਿਰੰਤਰ, ਬਹੁਤ।

ਕਰਿ ਇਕਠੇ ਨਿਜ ਨਿਕਟਿ ਬਿਠਾਵਹਿਂ।
ਪਰਚਾਵਤਿ ਭੋਜਨ ਅਚਵਾਵਹਿ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਜੁਝਾਰ ਸਿੰਘ ਜਨਮ' ਪ੍ਰਸੰਗ ਬਰਨਨੰ ਨਾਮ ਏਕੋਨ ਪੰਚਾਸਤੀ ਅੰਸੂ ॥੪੯॥

## ੫੦. [ਕਵੀਆਂ ਦੀ ਕਦਰ। ਬਾਬਾ ਫਤਹ ਸਿੰਘ ਜਨਮ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

ਸ੍ਰੀ ਕਲਗ਼ੀਧਰ ਅਨੰਦਪੁਰ, ਬਿਲਸਤਿ ਬਹੁਤ ਬਿਲਾਸ।
ਜਿਤ ਕਿਤ ਤੇ ਬਹੁ ਗੁਨੀ ਨਰ, ਸੁਨਿ ਜਸੁ ਆਵਤਿ ਪਾਸ ॥੧॥

ਚੌਪਈ:

ਚਹੁੰ ਕੁੰਟਨ ਤੇ ਦੂਰ ਕਿ ਨੇਰੇ।
ਹੋਇ ਕਿਸੂ ਗੁਨ ਬਿਖੈ ਬਡੇਰੇ।
ਇਕ ਤੌ ਦਰਬ ਲਾਲਸਾ ਧਰੈਂ।
ਦੁਤੀਏ ਗੁਰ ਦਰਸ਼ਨ ਮੁਦ ਧਰੈਂ ॥੨॥
ਪਾਵਹਿਂ ਸੌਂਜ[1] ਪਸਾਰਹਿਂ ਜਸੁ ਕੌ। — [1]ਸਾਜ ਸਮਾਨ।
ਤਜੋਂ ਤਜੋਂ ਆਇ ਸੁਨਾਵਹਿਂ ਰਸ ਕੌ[1]। — [1]ਕਵਿਤਾ ਵਿਚ ਰਚੇ) ਰਸਾਂ ਨੂੰ।
ਪੂਰਬ ਦੱਛਨ ਪੱਛਮ ਉੱਤਰ।
ਪੰਡਤ ਕਰਤਿ ਪ੍ਰਸ਼ਨ ਦੈਂ ਉੱਤਰ[1] ॥੩॥ — [1]ਗੁਰੂ ਜੀ) ਦਿੰਦੇ ਹਨ ਉੱਤਰ।
ਕਵਿਤਾ ਕਾਵਯ ਬਨਾਵਹਿਂ ਜੋਈ।
ਨਵ ਰਸ ਸਹਿਤ ਬਿਭੂਖਨ[1] ਕੋਈ। — [1]ਅਲੰਕ੍ਰਿਤ, ਫਬੀ ਹੋਈ।
ਸੋ ਆਏ ਚਲਿ ਸਤਿਗੁਰ ਦ੍ਵਾਰੇ।
ਰੁਚਿਰ ਕਵਿੱਤ ਬਨਾਇ ਉਚਾਰੇਂ ॥੪॥
ਸੁਨਿ ਪ੍ਰਸੰਨ ਹ੍ਵੈ ਦੈਂ ਧਨ ਰਾਸ।
ਸਾਦਰ ਨਿਤ ਰਾਖਤਿ ਗੁਰ ਪਾਸਿ।
ਕੇਸ਼ਵ ਦਾਸ ਹੁਤੋ ਕਵਿ ਜੋਇ।
ਭਯੋ ਬੁੰਦੇਲ ਖੰਡ ਮਹਿਂ ਸੋਇ ॥੫॥
ਤਿਸ ਕੌ ਪੁੱਤ੍ਰ ਕੁਵਰ ਹੈ ਨਾਮੂ।
ਸੋ ਭੀ ਰਚਤਿ ਗਿਰਾ ਅਭਿਰਾਮੂ।
ਤੁਰਕ ਕਰਨ ਨਵਰੰਗ ਚਿਤ ਚਹਯੋ[1]। — [1]ਨੁਰੰਗੇ ਨੇ (ਉਸ ਨੂੰ) ਤੁਰਕ ਕਰਨਾ ਚਾਹਿਆ।
ਗੁਨੀ ਅਧਿਕ ਹਿੰਦੁਨਿ ਮਹਿਂ ਲਹਯੋ[1] ॥੬॥ — [1]ਹਿੰਦੂਆਂ ਵਿਚ ਬੜਾ ਗੁਣੀ ਜਾਣ ਕੇ।
ਜਬਹਿ ਕੁਵਰ ਸੁਧ ਇਸ ਬਿਧਿ ਪਾਈ।
ਤਯਾਗਿ ਦੇਸ਼ ਘਰ ਗਯੋ ਪਲਾਈ।
ਰਿਦੇ ਬਿਚਾਰਯੋ ਬਸਨ ਸਥਾਨ।
ਨਹਿਂ ਪ੍ਰਾਪਤਿ ਭਾ ਬੀਚ ਜਹਾਨ ॥੭॥
ਸੁਨੀ ਹੁਤੀ ਸੁਧਿ ਸ਼੍ਰੀ ਗੁਰ ਕੇਰੀ।

| | |
|---|---|
| -ਇਕ ਸਮ ਨਿਬਹੈ ਸ਼ਕਤਿ ਘਨੇਰੀ[1]-। | [1]ਇਕ (ਗੁਰੂ ਜੀ ਹੀ ਨੁਰੰਗੇ ਦੇ) ਸਮ ਬਹੁਤੀ ਸ਼ਕਤੀ ਵਾਲੇ ਹਨ ਨਿਬਾਹੁਣਗੇ (ਮੇਰਾ ਧਰਮ)। (ਅ) ਜਿਨ੍ਹਾਂ ਦੀ ਬਹੁਤੀ ਸ਼ਕਤੀ ਇਕ ਤਾਰ ਨਿਭਦੀ ਹੈ। |
| ਦੂਰਿ ਕਰਿ ਦੂਰ ਦੂਰ[1] ਨਿਤ ਚਲਿ ਕਰਿ। | [1]ਭਾਵ ਆਮ ਰਸਤਿਆਂ ਤੋਂ ਦੁਰੇਡੇ ਦੁਰੇਡੇ ਟੁਰ ਕੇ। |
| ਪਹੁੰਚਜੋ ਆਨਿ ਅਨੰਦਪੁਰਿ ਹਿਤ ਕਰਿ ॥ ੮ ॥ | |
| ਰੁਚਿਰ ਕਵਿੱਤ ਕਿਤੂ ਕੇ[1] ਕਰਿ ਕੈ[2]। | [1]ਕੀਰਤੀ ਦੇ। (ਅ) ਕਿੰਨੇ ਕੁ। [2]ਰਚਕੇ। |
| ਮਿਲਜੋ ਗੁਰੂ ਸਨ ਤਬਹਿ ਉਚਰਿ ਕੈ। | |
| 'ਬਿਨਾ ਆਸਰੇ ਗਹਜੋ ਅਲੰਬ। | |
| ਜਗਤ ਗੁਰੂ ! ਗੁਨ ਧਰਹੁ ਕਦੰਬ[1] ॥ ੯ ॥ | [1]ਸਮੂਹ ਗੁਣਾਂ ਨੂੰ ਧਾਰਦੇ ਹੋ। |
| ਸੁਨਾ ਨਿਥਾਵਨ ਕੇ ਤੁਮ ਥਾਨ। | |
| ਸਦਾ ਨਿਮਾਨਨ ਕੇ ਬਡ ਮਾਨ। | |
| ਅਹੋ ਨਿਤਾਨਨ ਕੇ ਤੁਮ ਤ੍ਰਾਨ। | |
| ਅਸ ਸ਼ੋਭਾ ਕੋ ਕਥਹਿ ਜਹਾਨ' ॥ ੧੦ ॥ | |
| ਸੁਨਿ ਸ਼੍ਰੀ ਪ੍ਰਭੁ ਸਾਦਰ ਬੈਠਾਯੋ। | |
| ਨਿਜ ਪ੍ਰਸੰਗ ਤਬਿ ਬਿੱਪ੍ਰ ਸੁਨਾਯੋ। | |
| 'ਤੁਰਕ ਤੇਜ ਤੇ ਬਿਨ ਬਲ ਹਿੰਦੂ[1]। | [1]ਹਿੰਦੂ ਬਲਹੀਨ ਹੋਏ ਹਨ। |
| ਧਰਮ ਬਿਨਾਸਤਿ ਮੇਲਤਿ ਬ੍ਰਿੰਦੂ[1] ॥ ੧੧ ॥ | [1]ਬਹੁਤਿਆਂ ਦਾ ਧਰਮ ਨਾਸ਼ ਕਰਕੇ ਮੇਲਦੇ ਹਨ (ਆਪਣੇ ਮਜ਼ਹਬ ਵਿਚ)। |
| ਮਹਾਂ ਤ੍ਰਾਸ ਤੇ ਮੈਂ ਚਲਿ ਆਯੋ। | |
| ਚਹਤਿ ਆਪਨੋ ਧਰਮ ਬਚਾਯੋ।' | |
| ਸੁਨਿ ਸ਼੍ਰੀ ਸਤਿਗੁਰ ਧੀਰਜ ਦੀਨਾ। | |
| ਰੋਜ ਰਜਤਪਣ ਪੰਚ ਸੁ ਕੀਨਾ ॥ ੧੨ ॥ | |
| ਕਹਜੋ 'ਤੋਹਿ ਪਿਤ ਕਵੀ ਬਿਸਾਲਾ। | |
| ਰਚੀ ਆਦਿ[1] ਕਵਿਪ੍ਰਿਯਾ[2] ਰਸਾਲਾ। | [1]ਪਹਿਲਾਂ। [2]ਨਾਮ ਹੈ ਗ੍ਰੰਥ ਦਾ। |
| ਗ੍ਰੰਥ ਮਹਾਂਭਾਰਤ ਮਨ ਭਾਵੈ[1]। | [1]'ਮਹਾਂ ਭਾਰਤ' ਦਿਲ ਨੂੰ ਚੰਗਾ ਲੱਗਣ ਵਾਲਾ ਹੈ (ਜੰਗਾਂ ਕਰਕੇ)। |
| ਕਵਿ ਗਨ ਤੇ ਭਾਖਾ ਬਨਵਾਵੈਂ[1]' ॥ ੧੩ ॥ | [1]ਬਨਵਾਵਾਂਗੇ। |
| ਇਮ ਕਹਿ ਰਾਖਜੋ ਨਿਕਟ ਹਮੇਸ਼ਾ। | |
| ਸੁਨਿ ਕਵਿ ਆਵਨਿ ਲਗੇ ਵਿਸ਼ੇਸ਼ਾ। | |
| ਦਰਬ ਬ੍ਰਿੰਦ ਦੇ ਰਾਖਹਿੰ ਤੀਰ। | |
| ਪਰਚਹਿੰ ਤਿਨ ਕੇ ਸੰਗ ਸਧੀਰ ॥ ੧੪ ॥ | |
| ਬਾਨੀ ਸ਼੍ਰੀ ਗੁਰ ਆਪ ਬਨਾਵੈਂ। | |

ਚੰਡਿ ਚਰਿੱਤ੍ਰ ਆਦਿ ਗਨ ਭਾਵੈਂ[1]।

[1]ਆਦਿਕ (ਬੀਰ ਰਸ ਉਤਪਤ ਕਰਨ ਵਾਲੇ) ਸਾਰੇ (ਗ੍ਰੰਥ) ਚੰਗੇ ਲਗਦੇ ਹਨ।

ਰਿਦੇ ਬਿਚਾਰਹਿਂ ਬਹੁਤ ਕ੍ਰਿਪਾਲਾ।
-ਚਹੈਂ ਰਚਨਿ ਕੋ ਪੰਥ ਬਿਸਾਲਾ ॥੧੫॥
ਸੁਨਿ ਅੱਨਜਾਇ ਤੁਰਕ ਕੋ ਭਾਰੀ।
ਦੇਤਿ ਜਗਤ ਕੌ ਦੁਖ ਬੁਰਿਆਰੀ।
ਰਾਜ ਤੇਜ ਜਿਮ ਸਰਬ ਬਿਨਾਸੈ।
ਪੰਥ ਖਾਲਸਾ ਸੁਖਦ ਪ੍ਰਕਾਸ਼ੈ ॥੧੬॥
ਰਕਤਬੀਜ[1] ਕੋ ਜੁੱਧ ਕਰਾਲਾ।

[1]ਨਾਮ ਦੈਂਤ ਦਾ।

ਸਿਮਰਨ ਕੀਨਸਿ ਭਲੋ ਸੁ ਕਾਲਾ।
ਜਗਤਮਾਤ ਕੌ ਬਰ ਤਿਹ ਸਮੋਂ।
ਪੰਥ ਕਰਨ ਕੋ ਦੀਨਸਿ ਹਮੋਂ ॥੧੭॥
ਬਿਦਤ ਹੋਇ ਕਰਿ ਬਰ ਤਬਿ ਦੇਊ।
ਸੋ ਅਬਿ ਸਮਾ ਭਯੋ ਬਿਦਿ ਤੇਊ।
ਹੋਇ ਬਿੱਪ੍ਰ ਬਰ ਅਸ ਕਿਸ ਦੇਸ਼।
ਪੂਜਹਿਂ, ਹੋਮ ਕਰਾਇ ਵਿਸ਼ੇਸ਼ ॥੧੮॥
ਜਥਾ ਜੋਗ ਬਿਧ[1] ਤੇ ਕਰਿਵਾਵਹਿਂ।

[1]ਰੀਤੀ ਸਹਿਤ।

ਕਲੀ ਕਾਲ ਦੇਵੀ ਬਿਦਤਾਵਹਿਂ।
ਕਰਿ ਦਰਸ਼ਨ ਪੂਰਬ ਬਰ ਲੈ ਹੈਂ।
ਪੀਛੇ ਪੰਥ ਖਾਲਸਾ ਕੈ ਹੈਂ[†] ॥੧੯॥

[†]ਇਹ ਕਥਨ ਜੇ ਕਵੀ ਜੀ ਦਾ ਹੈ ਤਾਂ ਵਦਤੋਵਜ੍ਯਾਘਤ ਹੈ ਪਿਛੇ ਰੁਤ ੨ ਅੰਸੂ ੨੪ ਅੰਕ ੬ ਵਿੱਚ ਕਹਿ ਆਏ ਹਨ:-'ਬ੍ਰਹਮਾਦਿਕ ਸਨਕਾਦਿਕ ਸਾਰੇ। ਸ਼ੇਸ਼ ਸਾਰਦਾ ਪਾਇਂ ਨ ਪਾਰੇ'। ਜੇ ਸਾਰਦਾ ਤੇ ਸ਼ੇਸ਼ਨਾਗ ਆਦਿ ਸਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਾਸ਼ਕ ਹਨ ਤਦ ਫੇਰ ਗੁਰੂ ਜੀ ਨੂੰ ਆਪਣੇ ਸੇਵਕਾਂ ਵਿਚੋਂ ਕਿਸੇ ਇਕ ਦੀ ਉਪਾਸਨਾ ਦੀ ਕੀ ਲੋੜ ਹੈ?

ਰੱਛਕ ਹਿੰਦੁ ਧਰਮ ਕੇ ਬਨੈਂ।
ਦੁਸ਼ਟ ਅਰਿਸ਼ਟਿ[1] ਪ੍ਰਬਲ ਕੋ ਹਨੈਂ-।

[1]ਉਪੱਦ੍ਰਵੀ।

ਇੱਤਜਾਦਿਕ ਪ੍ਰਭੁ ਚਿਤਵਤਿ ਰਹੈਂ।
ਬਿੱਪ੍ਰ ਖੋਜਿਬੇ ਹਿਤ ਕਬਿ ਕਹੈਂ ॥੨੦॥
ਚਹੁੰ ਕੁੰਟਨਿ ਤੇ ਨਰ ਗਨ ਆਵੈਂ।
ਅਨਿਕ ਅਕੋਰਨਿ ਕੋ ਅਰਪਾਵੈਂ।
ਬਸਨ ਬਿਭੂਖਨ ਹਯ ਹੱਥਜਾਰ।
ਵਸਤੁ ਅਜਾਇਬ ਦਰਬ ਉਦਾਰ ॥੨੧॥
ਮਨੋ ਕਾਮਨਾ ਪਾਇ ਸਿਧਾਰੈਂ।

ਕੀਰਤਿ ਚਾਰੋਂ ਬਰਨ ਉਚਾਰੈਂ।
ਪੀਰ ਅਜ਼ਮਤੀ ਆਇਂ ਅਨੇਕੇਂ।
ਬਪੁ ਖ਼ੁਦਾਇ ਲਖਿ ਮਸਤਕ ਟੇਕੈਂ ॥੨੨॥
ਪ੍ਰਸ਼ਨੋਤਰ ਕਰਿ ਉਰ ਹਰਖਾਵੈਂ।
ਕਿਤਿਕ ਨਿਕਟ ਰਹਿ ਸੇਵ ਕਮਾਵੈਂ।
ਤਿਮ ਹੀ ਬਹੁਤ ਜੋਗੀ ਸੰਨਯਾਸੀ।
ਦਿਪਤਿ ਤੇਜ ਤੇ ਆਵਹਿਂ ਪਾਸੀ ॥੨੩॥
ਜਪੀ ਤਪੀ ਬਹੁ ਭੇਖ ਵਿਰਾਗੀ।
ਦਰਸਹਿਂ ਪ੍ਰਭੁ ਕੋ ਜੋ ਬਡਭਾਗੀ।
ਰਚਹਿਂ ਅਨਿਕ ਛੰਦਨ ਕੀ ਬਾਨੀ।
ਸੁੰਦਰ ਰਸ ਸ਼ਿੰਗਾਰ ਕੇ ਸਾਨੀ[1] ॥੨੪॥ — [1]ਵਾਲੀ, ਮਿਲੀ ਹੋਈ।
ਬਰਣਨ ਕਰੈਂ ਬਹੁਤ ਰਸਬੀਰ[1]। — [1]ਬੀਰ ਰਸ।
ਬਿਚ ਸੰਗ੍ਰਾਮ ਧਰਨ ਭਟ ਧੀਰ[1]। — [1]ਸੂਰਮਿਆਂ ਦਾ ਧੀਰਜ ਧਰਨਾ।
ਅਧਿਕ ਰੌਦ੍ਰ ਪੁਰਖਾਰਥ ਜੋਧਾ[1]। — [1]ਰੌਦ੍ਰਰਸ ਤੇ ਜੋਧਿਆਂ ਦਾ ਪੁਰਸ਼ਾਰਥ।
ਲਗਹਿ ਸ਼ਸਤ੍ਰ ਜਿਮ ਬਢ ਹੈ ਕ੍ਰੋਧਾ ॥੨੫॥
ਜਿਸ ਤੇ ਬਕਤਾ ਅਰੁ ਸ਼੍ਰੋਤਾਨ।
ਵਧੈ ਬੀਰਤਾ ਮਨ ਮਹਿਂ ਆਨ।
ਕੋ ਅਸ ਕਾਇਰ ਹ੍ਵੈ ਜਗ ਮਾਂਹੀ।
ਸੁਨਿ ਪਠਿ ਹ੍ਵੈ ਉਤਸਾਹ ਨ ਜਾਂਹੀ ॥੨੬॥
ਰਣ ਮਹਿੰਮਾ ਕੋ ਕਹੈਂ ਮਹਾਨੀ।
ਚਹਿਬੋ ਸਭਿ ਨਰ ਆਯੁਧ ਪਾਨੀ[1]। — [1]ਚਾਹੁੰਦੇ ਹਨ ਕਿ ਸਾਰੇ ਪੁਰਸ਼ ਹੱਥ ਵਿਚ ਸ਼ਸਤ੍ਰ ਧਾਰੀ ਹੋ ਜਾਣ।
ਆਨ[1] ਕਵੀ ਬਹੁ ਪਾਸ ਥਿਰੇ ਹੈਂ। — [1]ਹੋਰ।
ਅਨਿਕ ਭਾਂਤਿ ਕੀ ਗਿਰਾ ਕਰੇ ਹੈਂ ॥੨੭॥
ਮਨ ਭਾਵਤ ਬਹੁ ਲਹੈਂ ਪਦਾਰਥ।
ਦਰਬ ਦੀਹ ਲੇ ਪੂਰਵਹਿਂ ਸ੍ਵਾਰਥ।
ਭਾਰਤ ਕੇ ਗਨ ਪਰਬ ਉਦਾਰਾ[1]। — [1]ਮਹਾਂਭਾਰਤ (ਗ੍ਰੰਥ) ਦੇ ਸਾਰੇ ਅਧਯਾਯ।
ਜਿਨ ਮਹਿਂ ਬਰਨਜੋਂ ਜੰਗ ਅਖਾਰਾ

॥੨੮॥
ਸੋ ਕਵੀਅਨਿ ਤੇ ਕਹਿ ਬਨਵਾਏ।
ਅਨਿਕ ਛੰਦ ਸੁੰਦਰ ਬਿਧਿ ਗਾਏ।
ਸ੍ਰੀ ਅਜੀਤ ਸਿੰਘ ਅਨੰਦ ਬਿਲੰਦ।
ਬੈਠਹਿਂ ਨਿਕਟ ਪਿਤਾ ਸੁਖਕੰਦ ॥੨੯॥
ਖੇਲਤਿ ਸ੍ਰੀ ਜੁਝਾਰ ਸਿੰਘ ਆਵੈਂ।
ਪਿਤਾ ਸਮੀਪ ਥਿਰਹਿਂ ਹਰਖਾਵੈਂ।
ਅੰਕ ਬਿਖੈ ਦਾਯਾ ਲੇ ਆਵਹਿ।
ਸ੍ਰੀ ਜ਼ੋਰਾਵਰ ਸਿੰਘ ਸੁਹਾਵਹਿਂ† ॥੩੦॥

†ਏਥੇ ਕਵੀ ਜੀ ਕੋਲੋਂ ਬੀ ਜੁਝਾਰ ਸਿੰਘ ਜੀ ਖੇਲਦੇ ਤੇ ਜ਼ੋਰਾਵਰ ਸਿੰਘ ਜੀ ਕੁੱਛੜ ਚੁਕੇ ਆਏ ਕਹਿਣ ਤੋਂ ਜੁਝਾਰ ਸਿੰਘ ਜੀ ਦੂਸਰੇ ਬੇਟੇ ਸਹੀ ਹੋਏ।

ਹੇਰਿ ਹੇਰਿ ਹੋਵਤਿ ਬਲਿਹਾਰੀ।
ਕਰਹਿਂ ਸਰਾਹਨਿ ਬਹੁ ਨਰ ਨਾਰੀ।
ਜ਼ੇਵਰ ਜਬਰ ਜੋਤਿ ਜਿਨ ਜ਼ਾਹਰ।
ਜਗਮਗ ਜ਼ਾਹਰ ਜਰੇ ਜਵਾਹਰ ॥੩੧॥
ਸ੍ਰੀ ਜੀਤੋ ਕੀ ਬਹੁ ਅਭਿਲਾਖਾ।
ਗੁਰ ਪਤਿ ਬਿਖੈ ਭਾਵ ਨਿਤ ਰਾਖਾ।
ਮਾਨਹਿ ਸਦਾ ਜਥਾ ਪ੍ਰਭੁ ਕਹੈਂ।
ਤਿਮ ਸੇਵਤਿ ਸਤਿ ਸੰਗਤਿ ਰਹੈ ॥੩੨॥
ਪਤਿ ਮੂਰਤਿ ਕੋ ਰਿਦੈ ਬਸਾਵੈ।
ਥਿਰ ਕਰਿ ਮਨ ਕੋ ਮੋਦ ਉਪਾਵੈ।
ਬਹੁ ਅਭਿਲਾਖਾ ਲਖਿ ਕਰਿ ਸ੍ਵਾਮੀ।
ਤਿਸ ਕੇ ਮੰਦਿਰ ਅੰਤਰਜਾਮੀ ॥੩੩॥
ਵਾਰ ਸਨਿਸ਼ਚਰ ਕੀ ਨਿਸ ਜਬੈ।
ਬਸੇ ਜਾਇ ਜੀਤੋ ਗ੍ਰਿਹ ਤਬੈ।
ਕਰਿ ਕੈ ਮੰਗਲ ਅਨਿਕ ਪ੍ਰਕਾਰੇ।
ਸੇਵਹਿ ਚਰਨ ਕਮਲ ਹਿਤ ਧਾਰੇ ॥੩੪॥
ਚੌਥੀ ਵਾਰ ਨੰਦ[1] ਚੌਥੇ ਹਿਤ।
ਨਿਜ ਘਰ ਬਸੇ ਅਨੰਦ ਦੈਬੇ ਹਿਤ।
ਪੰਚਮ ਬੇਰਿ ਨ ਬਸੇ ਗੁਸਾਈਂ।
ਬ੍ਰਹਮਚਰਜ ਧਰਿ ਬੈਸ ਬਿਤਾਈ ॥੩੫॥
ਇਕ ਸੀਤਾ ਬਿਨ ਜਿਮ ਰਘੁਬੀਰ।
ਸਰਬ ਆਰਬਲ ਰਾਖੀ ਧੀਰ।

[1]ਪੁੱਤ੍ਰ।

ਪ੍ਰਾਤਿ ਆਇ ਕਰਿ ਸੌਚ ਸ਼ਨਾਨੇ।
ਜੀਤੋ ਗਰਭ ਧਰਜੋ ਸਭਿ ਜਾਨੇ ॥੩੬॥
ਕਰੇ ਬਿਤਾਵਨ ਨਵਮ ਮਹੀਨੇ।
ਫਾਗਨ ਸੁਦਿ ਬੁਧਵਾਰ ਸੁ ਚੀਨੇ।
ਸੰਮਤ ਹੁਤੋ ਸਤਾਰਾਂ ਸੈਯਾ।
ਪਚਵੰਜਾ[1] ਊਪਰ ਬਿਤ ਵੈਯਾ ॥੩੭॥

[1]੧੭੫੫।

ਚਤੁਰਥ ਪੁੱਤ੍ਰ[†] ਜਨਮ ਕੋ ਲੀਨਾ।

[†]ਸਾਹਿਬਜ਼ਾਦਿਆਂ ਦੇ ਜਨਮ ਤਿੱਥਾਂ ਬਾਬਤ ਦੇਖੋ ਇਸੇ ਰਾਸਿ ਦੇ ਅੰਸੂ ੪੪ ਅੰਕ ੩੮ ਦੀ ਹੇਠਲੀ ਟੂਕ ਤੇ ਇਸੇ ਅੰਸੂ ਦਾ ਅੰਕ ੩੦।

ਬਜੀ ਵਧਾਈ ਉਮਰ ਨਵੀਨਾ।
ਤਿਥ ਇਕਾਦਸ਼ੀ ਉਤਸਵ ਕਿਤੋ[1]।

[1]ਕੀਤਾ।

ਤਬਿ ਨਖੱਤ੍ਰ ਅਨੁਰਾਧਾ ਹੁਤੋ ॥੩੮॥
ਤੀਨ ਪੁੱਤ੍ਰ ਸ਼੍ਰੀ ਜੀਤੋ ਕੇਰੇ।
ਤੀਨ ਅਗਨਿ[1][†] ਤਨ ਦਿਪਤਿ ਬਡੇਰੇ।

[1]ਤ੍ਰੈ ਅਗਨੀਆਂ ਰੂਪ।

[†]ਕਰਮ ਕਾਂਡ ਨੇ ਛੇ ਅਗਨੀਆਂ ਮੰਨੀਆਂ ਹਨ:-'ਗਾਰ੍ਹਪਤਜ, ਆਹਵਨੀਯ, ਦਕਸ਼੍ਨਾਗਨਿ, ਸਭਜਾਗਨਿ, ਆਵਸਥਜ ਤੇ ਔਪਾਸਨਾਗਨਿ। ਇਹਨਾਂ ਵਿਚੋਂ ਪਹਿਲੀਆਂ ਤਿੰਨ ਮੁੱਖ ਹਨ।
੧. ਗਾਰ੍ਹਪਤਜ ਉਹ ਅਗਨੀ ਹੈ ਜਿਸ ਨਾਲ ਜੱਗ ਦੇ ਭਾਂਡੇ ਗਰਮ ਕੀਤੇ ਜਾਂਦੇ ਹਨ। ਜੱਗ ਲਈ ਰੋਟੀ ਪਕਾਉਣ ਤੋਂ ਲੈ ਸੰਸਕਾਰ ਤਕ ਸਾਰੀ ਕ੍ਰਿੱਤ ਇਸੇ ਅਗਨੀ ਨਾਲ ਕਰਦੇ ਹਨ। ਹਰੇਕ ਗ੍ਰਿਹਸਥੀ ਨੂੰ ਇਸ ਅਗਨੀ ਦੀ ਰਖ੍ਯਾ ਕਰਨੀ ਮੰਨੀ ਗਈ ਹੈ।
੨. ਦਕਸ਼੍ਨਾਗਨਿ ਉਹ ਹੈ ਜੋ ਜੱਗ ਦੇ ਮੰਡਪ ਵਿਚ ਗਾਰ੍ਹਪਤਜ ਅਗਨੀ ਦੇ ਦੱਖਣ ਪਾਸੇ ਵੱਲ ਥਾਪੀ ਜਾਂਦੀ ਹੈ।
੩. ਆਹਵਨੀਯ ਅਗਨੀ ਉਹ ਹੈ ਜੋ ਗਾਰ੍ਹਪਤਜ ਅਗਨੀ ਵਿਚੋਂ ਲੈ ਕੇ ਮੰਤ੍ਰ ਉਚਾਰ ਕੇ ਮੰਡਪ ਵਿਚ ਪੂਰਬ ਦੇ ਪਾਸੇ ਸਥਾਪਨ ਕੀਤੀ ਜਾਂਦੀ ਹੈ। ਹਵਨ ਇਸ ਨਾਲ ਹੁੰਦਾ ਹੈ। ਇਸ ਨੂੰ ਕਵੀ ਜੀ ਨੇ ਮਹਾਂਪ੍ਰਸਤ ਲਿਖਿਆ ਹੈ। (ਅ) ਤ੍ਰੈ ਅਗਨੀਆਂ ਚਕਿਤਸਾ ਵਾਲਿਆਂ ਨੇ ਬੀ ਮੰਨੀਆਂ ਹਨ, ਓਹ ਏਹ ਹਨ:-੧. ਭੌਮ = ਜੋ ਲਕੜੀ ਆਦਿ ਤੋਂ ਬਾਲੀ ਦੀ ਹੈ। ੨. ਦਿਵਜ = ਜੋ ਬਿਜਲੀ ਵਿਚ ਹੁੰਦੀ ਹੈ। ੩. ਜਠਰ = ਜੋ ਪੇਟ ਵਿਚ ਭੋਜਨ ਪਚਾਉਂਦੀ ਹੈ। ਪਰ ਏਥੇ ਇਹਨਾਂ ਤੋਂ ਕਵੀ ਜੀ ਦੀ ਮੁਰਾਦ ਨਹੀਂ ਹੈ। ਕਵੀ ਜੀ ਨੇ ਇਹ ਸੌ ਸਾਖੀ ਦੀ ਸਾਖੀ ੫੨ ਤੋਂ ਲੈ ਕੇ ਲਿਖਿਆ ਹੈ।

ਇਕ ਦਖਣਾਤਜ, ਗ੍ਰਾਹਿਪਤਜ ਬੀਜੀ।
ਮਹਾਂ ਪ੍ਰਸਥ ਅਵਤਾਰੀ[1] ਸੁ ਤੀਜੀ ॥੩੯॥

[1]ਪ੍ਰਗਟ ਹੋਈ।

ਤਰਕਨਿ ਤੇਜ ਮਹਿਦ ਬਨ ਜੋਵਾ।
ਇਨ ਅਪਰਾਧ[1] ਦਗਧ ਸੋ ਹੋਵਾ।

[1]ਸਾਹਿਬਜ਼ਾਦਿਆਂ ਦਾ ਅਪਰਾਧ ਕਰਨੇ ਤੇ (ਉਹਨਾਂ ਦਾ ਤੇਜ) ਦਗਧ ਹੋਇਆ, ਗੋਇਆ, ਇਹਨਾਂ ਨੂੰ ਮਾਰਨਾਂ ਤੁਰਕਾਂ ਲਈ ਤ੍ਰੈ ਹੋਮ ਅਗਨੀਆਂ ਪ੍ਰਜ੍ਵਲਤ ਕਰਨੀਆਂ ਸਨ ਜਿਨ੍ਹਾਂ ਵਿਚ ਉਨ੍ਹਾਂ ਦਾ ਰਾਜ ਤੇਜ ਅਹੂਤੀ ਹੋ ਗਿਆ।

ਸਿੰਘਨ ਕੇ ਦਾਰਿਦ ਬਡ ਸੀਤ।
ਇਨ ਤੇ ਸ਼ੀਘ੍ਰ ਗਯੋ ਬਹੁ ਬੀਤ ॥੪੦॥
ਮਾਤ ਸੁੰਦਰੀ ਕੋ ਸੁਤ ਸੂਰਾ।

ਸ਼ਸਤ੍ਰਨਿ ਕੀ ਬਿੱਦਯਾ ਮਹਿਂ ਪੂਰਾ।
ਰਣ ਮਹਿਂ ਅਨਗਨ ਤੁਰਕ ਪ੍ਰਹਾਰੇ।
ਨਹਿਂ ਠਹਿਰਨ ਕੋ ਦੀਨਿ ਅਗਾਰੇ ॥੪੧॥
ਚਾਰਹੁਂ ਕੇ ਸਰੂਪ ਦੁਤਿ ਚਾਰੂ।
ਚਤੁਰ ਸੁਮਤਿ ਕੇ ਮਨਹੁਂ ਪਹਾਰੂ।
ਦਿਨ ਪ੍ਰਤਿ ਸ਼ਸਤ੍ਰਨਿ ਕੋ ਅੱਭਯਾਸਾ।
ਪਿਤ ਕੀ ਆਇਸੁ ਮੈਂ ਜਿਮ ਦਾਸਾ
॥੪੨॥
ਰੁਤਿ ਦੂਜੀ ਅਬਿ ਪੂਰਨ ਹੋਈ।
ਕਹੌਂ ਕਥਾ ਪੁਨ ਆਗਲ ਜੋਈ।
ਦਸਹੁਂ ਗੁਰਨ ਕੇ ਚਰਨ ਮਨਾਇ।
ਜਥਾ ਸ਼ਕਤਿ ਸਭਿ ਦੇਉਂ ਸੁਨਾਇ
॥੪੩॥

## [ਅਰਦਾਸ]

ਕਬਿੱਤ:

**ਸੀਰ ਨਾ ਸੁਸੰਗ ਮੈਂ, ਕੁਸੰਗ ਮੈਂ ਸੰਤੋਖ ਸਿੰਘ,**
**ਰਮਯੋਂ ਨਿਤ ਪਾਪਨਿ ਮੋਂ, ਮਿਲ੍ਯੋ ਕਬਿ ਧੀਰ ਨਾ।**
**ਧੀਰ ਨਾ ਧਰਤਿ ਕਾਮ ਲੰਪਟ ਕਠੋਰ, ਕੂਰ**
**ਬੋਰ੍ਯੋ† ਮੈਂ ਬਿਕਾਰਨ ਮੈਂ, ਭਯੋ ਮਨ ਤੀਰ ਨਾ।** †ਪਾ:-ਬੈਠ੍ਯੋ।
**ਤੀਰ ਨਾ ਪਛਾਨ੍ਯੋ ਤੁਮੈਂ, ਦੂਰ ਕਰਿ ਜਾਨ੍ਯੋ ਪ੍ਰਭੂ !**
**ਆਪਨੇ ਉਧਾਰ ਕੀ ਬਿਚਾਰੀ ਤਤਬੀਰ ਨਾ।**
**ਬੀਰ ਨਾ ਭਗਤ, ਭੇਖ ਧਾਰੀ ਹਿਤ ਨਾਰੀ ਜਿਮ,**
**ਰਾਖੀ ਪੈਜ ਤੈਸੇ ਮੇਰੀ ਹੇਰੋ ਤਕਸੀਰ ਨਾ ॥੪੪॥**

ਸੀਰ = ਹਿੱਸਾ, ਸੰਬੰਧ, ਮੇਲ [ਹਿੰਦੀ, ਮੀਰ = ਸਾਂਝ। ਪੰਜਾ:, ਸੀਰ = ਹਿੱਸਾ]।
ਸੁਸੰਗ = ਸ੍ਰੇਸ਼ਟ ਸੰਗ, ਭਾਵ ਨਾਮੀ ਪੁਰਖਾਂ ਦਾ ਸੰਗ। ਬੋਰ੍ਯੋ = ਡੋਬ ਰਿਹਾ ਹੈ।
ਤੀਰ = ਤੀਰ, ਤੀਰ ਵਰਗਾ ਭਾਵ ਸਿੱਧਾ। ਤੀਰ = ਨੇੜੇ।
ਤਤਬੀਰ = ਜੁਗਤਿ, ਉਪਾਉ। [ਫਾ: ਤਦਬੀਰ] ਬੀਰ = ਸੂਰਮਾਂ, ਬਹਾਦਰ। ਮੁਰਾਦ ਹੈ ਕਿ ਦਇਆ ਦਾਨ ਉਤਸਾਹ ਤੇ ਸੂਰਮਗਤੀ ਦੇ ਕੰਮ ਮੈਂ ਨਹੀਂ ਕੀਤੇ।
ਤਕਸੀਰ = ਗੁਨਾਹ, ਪਾਪ, [ਫਾ:, ਤਕਸੀਰ]।

ਅਰਥ:

(ਹੇ ਪ੍ਰਭੂ ! ) ਮੈਂ ਸੰਤੋਖ ਸਿੰਘ ਨੇ ਸਤਿਸੰਗਤ ਨਾਲ ਕਦੀ ਮੇਲ ਨਹੀਂ (ਰਖਿਆ ਤੇ ਸਦਾ) ਕੁਸੰਗ ਵਿਚ (ਮੇਲ ਰਖਿਆ ਹੈ), ਪਾਪਾਂ ਵਿਚ ਮੈਂ ਨਿਤ ਪ੍ਰਵਿਰਤ ਰਿਹਾ ਹਾਂ, (ਮੈਨੂੰ) ਕਦੇ ਧੀਰਜ ਨਹੀਂ ਪ੍ਰਾਪਤਿ ਹੋਇਆ। ਹਾਂ, (ਮੇਰਾ) ਮਨ ਧੀਰਜ ਨਹੀਂ ਧਰਦਾ, (ਇਹ) ਕਠੋਰ ਕਾਮ ਵਿਚ ਲੰਪਟ ਹੈ। (ਮੈਨੂੰ) ਝੂਠੇ ਵਿਕਾਰਾਂ ਵਿਚ ਡੋਬ ਰਿਹਾ ਹੈ, (ਕਿਸੇ ਉਪਾਉ ਨਾਲ ਅਜੇ ਤੱਕ ਇਹ ਮਨ ਸਿੱਧਾ) ਤੀਰ ਨਹੀਂ ਹੋਇਆ। ਹੇ ਪ੍ਰਭੂ ਤੈਨੂੰ (ਮੈਂ) ਨੇੜੇ ਨਾ ਪਛਾਣਿਆਂ ਤੇ (ਸਦਾ) ਦੂਰ ਹੀ ਕਰਕੇ ਜਾਣਦਾ ਰਿਹਾ (ਤੇ ਆਪਣੇ) ਉਧਾਰ ਦੀ (ਕਦੇ ਕੋਈ) ਜੁਗਤ ਨਾ ਵਿਚਾਰੀ। (ਹੇ ਪ੍ਰਭੂ !) ਜਿਵੇਂ ਉਹ (ਤਰਖਾਣ ਪੁੱਤ੍ਰ) ਨਾ ਸੂਰਮਾਂ ਤੇ ਨਾਂ (ਤੇਰਾ ਮੁੱਢ ਤੋਂ) ਭਗਤ ਸੀ (ਕੇਵਲ) ਨਾਰੀ ਦੇ ਵਾਸਤੇ (ਉਸ ਨੇ ਵਿਸ਼ਨੂੰ ਦਾ) ਭੇਖ ਧਾਰਿਆ (ਹੋਇਆ ਸੀ) (ਤੇ ਤੂੰ) ਉਸ ਦੀ ਪੈਜ ਰੱਖੀ ਸੀ ਤਿਵੇਂ ਹੀ ਮੇਰੀ ਕੋਈ ਤਕਸੀਰ ਨਾ ਵੇਖੋ (ਤੇ ਪੈਜ ਰੱਖ ਦਿਖਾਓ)।

ਚੌਥੀ ਸਤਰ ਵਿਚ ਦਿਤੇ ਇਸ਼ਾਰੇ ਦੀ ਕਥਾ:

ਇਕ ਰਾਜ ਕੰਨਯਾਂ ਨੇ ਵਿਸ਼ਨੂੰ ਜੀ ਦਾ ਸਰੂਪ, ਜਸੁ ਤੇ ਬਲ ਸੁਣਕੇ ਪ੍ਰਣ ਕੀਤਾ ਕਿ ਮੈਂ ਵਿਸ਼ਨੂੰ ਤੋਂ ਬਿਨਾਂ ਕਿਸੇ ਹੋਰ ਨਾਲ ਵਿਆਹ ਨਹੀਂ ਕਰਨਾ। ਇਕ ਚਤੁਰ ਜੁਆਨ ਸੁੰਦਰ ਲੜਕੇ ਨੇ ਜੋ ਤਰਖਾਣੀ ਕਾਰੀਗਰੀ ਦਾ ਕਮਾਮ ਕਰਦਾ ਸੀ ਰਾਜ ਕੰਨਜਾਂ ਨੂੰ ਵੇਖਕੇ ਉਸ ਨਾਲ ਵਿਆਹ ਕਰਨ ਦੀ ਪੱਕੀ ਧੁਨ ਲਾ ਲਈ ਸੀ। ਗਰੀਬ ਆਦਮੀ ਦੇ ਯਤਨ ਨਿਸ਼ਫਲ ਜਾਣੇ ਹੀ ਸਨ, ਪਰ ਅੰਤ ਉਸ ਨੂੰ ਰਾਜ ਕੰਨਜਾਂ ਦੇ ਪ੍ਰਣ ਦਾ ਪਤਾ ਲੱਗਾ, ਤਦ ਉਸ ਨੇ ਇਕ ਹਵਾ ਵਿਚ ਉਡਣ ਵਾਲਾ ਗਰੁੜ ਬਣਾਇਆ, ਦੋ ਬਾਹਾਂ ਬਨਾਉਟੀ ਲਾਈਆਂ ਤੇ ਵਿਸ਼ਨੂੰ ਦਾ ਵੇਸ ਧਾਰਕੇ ਉੱਡਕੇ ਰਾਜ ਮਹਿਲ ਆ ਪੁਹੰਚਾ। ਭੇਖ ਨਿਭ ਗਿਆ ਵਿਆਹ ਹੋ ਗਿਆ। ਵੱਖਰੇ ਮਹਿਲ ਵਿਚ ਰਹਿਣ ਬਹਿਣ ਲੱਗੇ, ਬਨਾਵਟੀ ਵਿਸ਼ਨੂੰ ਨੇ ਪੱਜ ਬਣਾ ਲਿਆ ਕਿ ਰਾਜ ਕੰਨਜਾਂ ਦੇ ਅਤੀ ਪ੍ਰੇਮ ਦੇ ਕਾਰਨ ਮੈਂ ਮਨੁੱਖ ਰੂਪ ਵਿਚ ਹੀ ਇਸ ਦੇ ਜੀਉਂਦੇ ਜੀ ਇਸ ਪਾਸ ਰਹਾਂਗਾ। ਕੁਛ ਸਮਾਂ ਪਾ ਕੇ ਉਸ ਕੰਨਜਾਂ ਦੇ ਪਿਤਾ ਰਾਜਾ ਤੇ ਕਿਸੇ ਹੋਰ ਰਾਜਾ ਵਲੋਂ ਹਮਲਾ ਹੋਇਆ, ਹਾਰ ਦੀਆਂ ਸੂਰਤਾਂ ਤੱਕ ਕੇ ਰਾਜਾ ਤੇ ਦਰਬਾਰੀ ਇਸ ਵਿਸ਼ਨੂੰ ਦੀ ਪੈਰੀਂ ਆ ਪਏ ਕਿ ਆਪ ਲਾਜ ਰੱਖੋ। ਉਸ ਨੇ ਕਿਹਾ ਚਿੰਤਾ ਨਾ ਕਰੋ, ਕੱਲ ਜੀਤ ਹੋਇਗੀ। ਰਾਜਾ ਤੇ

ਦਰਬਾਰੀ ਤਾਂ ਚਲੇ ਗਏ, ਪਰ ਬਨਾਵਟੀ ਵਿਸ਼ਨੂੰ ਜੀ ਇਤਨੇ ਡਰੇ ਅਰ ਸਹਿਮੇ ਕਿ ਸੁਰਤ ਸੰਕੁਚਦੀ ਸੰਕੁਚਦੀ ਜੁੜ ਗਈ, ਅਰਦਾਸ ਵਿਚ ਲੀਨ ਹੋ ਗਈ, ਸਮੇਂ ਦੀ ਔਕੜ ਪੈ ਜਾਣ ਤੇ ਭੈ ਦੀ ਪ੍ਰਬਲਤਾ ਕਰਕੇ ਚਿਤ ਨਿਰਮਲ ਹੋ ਕੇ ਜੁੜਦਾ ਜੁੜਦਾ ਇਕ ਚਿਤ ਇਕ ਛਿਨ' ਵਾਲੀ ਏਕਾਗ੍ਰਤਾ ਵਿਚ ਚਲਾ ਗਿਆ। ਅਗਲੇ ਦਿਨ ਜੁੱਧ ਵਿਚ ਗ਼ੈਬੀ ਮਦਦ ਆਈ ਤੇ ਜੁੱਧ ਫਤਹ ਹੋ ਗਿਆ। ਇਹ ਪ੍ਰਮਾਣ ਦੇਕੇ ਵਾਹਿਗੁਰੂ ਜੀ ਅੱਗੇ ਭਗਤ ਜੀ ਨੇ ਅਰਦਾਸ ਕੀਤੀ ਹੈ ਜੋ ਭਗਤ ਬਾਣੀ (ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ) ਵਿਚ ਆਈ ਹੈ। ਉਸ ਵੱਲ ਇਸ਼ਾਰਾ ਕਰਕੇ ਕਵੀ ਜੀ ਬਿਨੈ ਕਰਦੇ ਹਨ ਕਿ ਹੇ ਵਾਹਿਗੁਰੂ! ਆਪ ਅਰਦਾਸ ਪਾਪੀਆਂ ਦੀ ਬੀ ਸੁਣ ਲੈਂਦੇ ਹੋ, ਮੇਰੀਆਂ ਬੀ ਤਕਸੀਰਾਂ ਨਾ ਤੱਕੋ ਤੇ ਤ੍ਰੁਠ ਕੇ ਮੇਰੇ ਇਸ ਕਾਰਜ ਨੂੰ ਸਿਰੇ ਚਾੜ੍ਹੋ ਤੇ ਸ਼ੁਭਗਤੀ ਦਾਨ ਕਰੋ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰੁਤੇ 'ਸ਼੍ਰੀ ਫਤੇ ਸਿੰਘ ਜੀ ਜਨਮ ਪ੍ਰਸੰਗ' ਬਰਨਨੰ ਕਵੀ ਸੰਤੋਖ ਸਿੰਘ ਬਿਰਚਤਾਯਾਂ ਭਾਂਖਾਯਾਂ ਨਾਮ ਪੰਚਾਸਤੀ ਅੰਸੂ ॥੫੦॥

[ਦੂਜੀ ਰੁਤਿ ਸੰਪੂਰਨ ਹੋਈ]